# ਸਿੱਖ ਇਤਿਹਾਸ

## ਤੇ ਕੂਕੇ

### ਤੁਲਨਾਤਮਕ ਅਧਿਐਨ

ਅਮਰ ਭਾਰਤੀ

ਨਵਾਂ ਹਿੰਦੁਸਤਾਨ ਪ੍ਰਕਾਸ਼ਨ
ਨਵੀਂ ਦਿੱਲੀ—੧

ਹਉ ਮਨੁ ਅਰਪੀ ਸਭੁ ਤਨੁ ਅਰਪੀ, ਅਰਪੀ ਸਭਿ ਦੇਸਾ ॥
ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ, ਜੋ ਪ੍ਰਭ ਦੇਇ ਸਦੇਸਾ ॥
ਅਰਪਿਆ ਤ ਸੀਸੁ ਸੁਥਾਨਿ ਗੁਰ ਪਹਿ, ਸੰਗਿ ਪ੍ਰਭੂ ਦਿਖਾਇਆ ॥
ਖਿਨ ਮਾਹਿ ਸਗਲਾ ਦੂਖੁ ਮਿਟਿਆ, ਮਨਹੁ ਚਿੰਦਿਆ ਪਾਇਆ ॥
ਦਿਨੁ ਰੈਣਿ ਰਲੀਆ ਕਰੈ ਕਾਮਣਿ, ਮਿਟੇ ਸਗਲ ਅੰਦੇਸਾ ॥
ਬਿਨਵੰਤਿ ਨਾਨਕੁ ਕੰਤਿ ਮਿਲਿਆ, ਲੋੜਤੇ ਹਮ ਜੈਸਾ ॥

# ਕੁਝ ਸ਼ਬਦ ਇਸ ਪੁਸਤਕ ਬਾਰੇ

ਕਹਾਵਤ ਹੈ—ਪੰਜਾਬ ਦੇ ਜੰਮਿਆਂ ਨੂੰ ਨਿਤ ਮੁਹਿਮਾ—। ਪੰਜਾਬ ਉਤੇ ਹਮਲੇ ਤੇ ਜਵਾਬੀ ਹਮਲੇ ਇਤਿਹਾਸ ਦੀ ਆਮ ਜਿਹੀ ਗੱਲ ਹੈ।

ਕੁਝ ਇਹੋ ਜਿਹੀ ਗੱਲ ਹੀ ਕੂਕਿਆਂ ਉਪਰ ਲਾਗੂ ਹੁੰਦੀ ਹੈ। ਕੂਕੇ ਜਦੋਂ ਤੋਂ ਪੰਜਾਬ ਦੇ ਇਤਿਹਾਸਕ ਪਿੜ ਵਿਚ ਆਏ ਤਦੋਂ ਤੋਂ ਹੀ ਹਮਲਿਆਂ ਤੇ ਜਵਾਬੀ ਹਮਲਿਆਂ ਦੀ ਸਥਿਤੀ ਵਿਚ ਹਨ।

ਕੂਕੇ ਭਾਂਵੇਂ ਸ਼ਾਂਤ ਸਹਿਜ ਸਰਲ ਤੇ ਸੰਤ ਪ੍ਰਕਿਰਤੀ ਦੇ ਸਿਖ ਹਨ ਪਰ ਦੇਸ਼ ਦੀ ਅਤੇ ਧਰਮ ਕਰਮ ਦੀ ਆਜ਼ਾਦੀ ਲਈ ਪਿਆਰ ਤੇ ਸੰਘਰਸ਼ ਜਿਸ ਮਾਤ੍ਰਾ ਵਿਚ ਕੂਕਿਆਂ ਵਲੋਂ ਸਾਹਮਣੇ ਆਇਆ ਹੈ, ਕੂਕਿਆਂ ਨੂੰ ਮਾਰ ਵੀ ਓਸੇ ਹਿਸਾਬ ਹੀ ਖਾਣੀ ਪਈ ਹੈ। ੧੮੫੭ ਤੋਂ ਅੱਜ ਤੱਕ ਕੂਕਿਆਂ ਦਾ ਤੇ ਇਨ੍ਹਾਂ ਨੂੰ ਨਾ ਪਸੰਦ ਕਰਨ ਵਾਲਿਆਂ ਦਾ ਸੰਘਰਸ਼ ਲਗਾਤਾਰ ਚਲਦਾ ਆ ਰਿਹਾ ਹੈ। ਪਹਿਲਾਂ ਭਾਰਤ ਦੀ ਅੰਗਰੇਜ਼ੀ ਸਰਕਾਰ ਤੇ ਉਸ ਦੇ ਸਿਖ ਸੇਵਕਾਂ ਰਾਜਿਆਂ ਮਹਾਰਾਜਿਆਂ ਤੇ ਵਡੇ ਵਡੇ ਸਿਖ ਸਰਦਾਰਾਂ ਨਾਲ ਕੂਕਿਆਂ ਦਾ ਆਹਮਣਾ ਸਾਹਮਣਾ ਸੀ, ਫਿਰ ਅੰਗਰੇਜ਼ਾਂ ਤੇ ਉਨ੍ਹਾਂ ਦੀ ਸਾਜੀ ਨਿਵਾਜੀ ਸਿੰਘ ਸਭਾ ਅਤੇ ਚੀਫ਼ ਖ਼ਾਲਸਾ ਦੀਵਾਨ ਦਾ, ਉਸ ਤੋਂ ਬਾਅਦ ਅੰਗਰੇਜ਼ਾਂ ਤੇ ਅਕਾਲੀਆਂ ਦਾ ਅਤੇ ਹੁਣ ਅੰਗ੍ਰੇਜ਼ਾਂ ਦੇ ਭਾਰਤ ਵਿਚੋਂ ਚਲੇ ਜਾਣ ਤੋਂ ਬਾਅਦ ਅਕਾਲੀ ਲੇਖਕਾਂ ਦਾ।

ਅੰਗਰੇਜ਼ਾਂ ਵਰਗੀ ਨਿਰਦਈ ਸਰਕਾਰ ਨਾਲ ਸੰਘਰਸ਼ ਕਰਦੇ ਹੋਏ ਵੀ ਕੂਕੇ ਆਪਣੇ ਅਸਲ ਰੂਪ ਵਿਚ ਜਿਊਂਦੇ ਰਹੇ ਹਨ ਅਤੇ ਅਕਾਲੀ ਲਹਿਰ ਤੇ ਅਕਾਲੀ ਲਹਿਰ ਦੀਆਂ ਜ਼ਨਮ ਦਾਤੀਆਂ, ਸਿੰਘ ਸਭਾ ਲਹਿਰ ਤੇ ਚੀਫ਼ ਖ਼ਾਲਸਾ ਦੀਵਾਨ ਦੀ ਲਹਿਰ ਦੇ ਟਾਕਰੇ ਵਿਚੋਂ ਵੀ ਕੂਕੇ ਸਾਬਤ ਬਚ ਨਿਕਲੇ ਹਨ।

ਪਰ ਅੱਜ ਦਾ ਕੂਕਿਆਂ ਉਪਰ ਹਮਲਾ ਉਸ ਥਾਂ ਤੋਂ ਕੀਤਾ 'ਜਾ ਰਿਹਾ ਹੈ ਜਿਥੋਂ ਇਹੋ ਜਿਹਾ ਹਮਲਾ ਹੋਣਾ ਬਿਲਕੁਲ ਹੀ ਨਹੀਂ ਸੋਭਦਾ। ਲੇਖਕ ਤੇ ਇਤਿਹਾਸਕਾਰ ਦਾ ਅਸਲ ਕੰਮ ਤਾਂ ਇਹ ਹੈ ਕਿ ਉਹ ਇਤਿਹਾਸ ਦੇ ਅਤੇ ਮਨੁਖੀ ਚਰਿਤ੍ਰ ਦੇ ਰੋਸ਼ਨ ਪਹਿਲੂਆਂ ਤੋਂ ਆਪਣੇ ਅਸਰ ਹੇਠਲੇ ਲੋਕਾਂ ਨੂੰ ਜਾਣੋ

ਕਰਵਾਏ ਪਰ ਅਕਾਲੀ ਲੇਖਕਾਂ ਤੇ ਇਤਿਹਾਸਕਾਰਾਂ ਨੇ ਇਹ ਕੰਮ ਸ਼ੁਰੂ ਕਰ ਦਿੱਤਾ ਹੈ ਕਿ ਪੰਜਾਬ ਦੇ ਇਤਿਹਾਸ ਦਾ ਕੋਈ ਵੀ ਰੌਸ਼ਨ ਪਹਿਲੂ ਜਾਂ ਮਨੁਖੀ ਸਮਾਜ ਦੀਆਂ ਨਰੋਈਆਂ ਕੀਮਤਾਂ ਲਗਦੀ ਵਾਹ ਕਾਇਮ ਨਹੀਂ ਰਹਿਣ ਦੇਣੀਆਂ।

ਸਿਖ ਲੇਖਕਾਂ ਦਾ ਬਹੁਤਾ ਭਾਗ ਅੱਜ ਵੀ ਮਜ਼ਹਬੀ ਪੱਖ ਤੋਂ ਕੱਟੜ ਹੈ—ਤੇ ਕਟੜ ਹੈ ਆਪਣੇ ਜਨਮ ਦੇ ਸੰਸਕਾਰਾਂ ਸਦਕਾ। ਸਿੰਘ ਸਭਾ ਲਹਿਰ ਅਤੇ ਅਕਾਲੀ ਲਹਿਰ ਨੇ ਅੰਗਰੇਜ਼ੀ ਸਰਕਾਰ ਦੀ ਮਦਦ ਨਾਲ ਇਹੋ ਜਿਹੇ ਅੰਗਰੇਜ਼ੀ ਤਾਲੀਮ ਤੇ ਸੰਸਕਾਰਾਂ ਵਾਲੇ ਲੇਖਕ ਪੈਦਾ ਕੀਤੇ ਹਨ ਜਿਹੜੇ ਸੰਸਕਾਰਾਂ ਤੇ ਚਰਿਤ੍ਰ ਵਲੋਂ ਵੀ ਅੰਗਰੇਜ਼ਾਂ ਤੋਂ ਪ੍ਰਭਾਵਤ ਹਨ ਅਤੇ ਲੜਦੇ ਵੀ ਉਹ ਅੰਗਰੇਜ਼ ਦੀਆਂ ਪੈਦਾ ਕੀਤੀਆਂ ਸੰਸਥਾਵਾਂ ਦੇ ਹਕ ਵਿਚ ਤੇ ਅੰਗਰੇਜ਼ ਵਿਰੋਧੀ ਸੰਸਥਾਵਾਂ ਦੇ ਖ਼ਿਲਾਫ਼ ਹਨ।

ਅੱਜ ਕਲ ਚੂੰਕਿ ਲਿਖਣ-ਪੜ੍ਹਨ ਦਾ ਕੁਝ ਵਧੇਰੇ ਹੀ ਜ਼ੋਰ ਹੈ ਜਿਸ ਲਈ ਕੂਕਿਆਂ ਉਪਰ ਹਰ ਲਿਖਣ ਵਾਲਾ ਹੀ ਹੱਥ ਜ਼ਰੂਰ ਅਜ਼ਮਾਉਂਦਾ ਹੈ। ਇਸ ਦੇ ਦੋ ਬੁਨਿਆਦੀ ਕਾਰਨ ਹਨ—(੧) ਕੂਕਿਆਂ ਦਾ ਇਤਿਹਾਸ ਹੀ ਪੰਜਾਬ ਵਿਚ ਇਕ ਮਾਤ੍ਰ ਇਤਿਹਾਸ ਹੈ ਜਿਸ ਵਿਚੋਂ ਅੰਗਰੇਜ਼ੀ ਰਾਜ ਵਿਰੁਧ ਬਗਾਵਤ ਦੀਆਂ ਸਪਸ਼ਟ ਝਲਕਾਂ ਮਿਲਦੀਆਂ ਹਨ। ਅਤੇ (੨) ਅਕਾਲੀ ਲਹਿਰ ਜਾਂ ਇਸ ਦੀ ਜਨਮ ਦਾਤੀ ਸਿੰਘ ਸਭਾ ਲਹਿਰ ਹੀ-ਹਨ ਜਿਹਨਾਂ ਨੇ ਅੰਗਰੇਜ਼ੀ ਸਾਮਰਾਜ ਦੀ ਸਿੱਧੀ ਸੇਵਾ ਕੀਤੀ ਹੈ।

ਉਪਰੋਕਤ ਪ੍ਰਕਾਰ ਦੇ ਲੇਖਕਾਂ ਦਾ ਜੀ ਕਰਦਾ ਹੈ ਆਜ਼ਾਦੀ ਦੀ ਲੜਾਈ ਲੜਨ ਵਾਲਿਆਂ ਦੀਆਂ ਗੱਲਾਂ ਕਰਨ ਨੂੰ, ਪਰ ਜਦੋਂ ਗੱਲਾਂ ਕਰਦਿਆਂ ਕਰਦਿਆਂ ਆਜ਼ਾਦੀ ਲਈ ਸੰਘਰਸ਼ ਕਰਨ ਵਾਲਿਆਂ ਦੇ ਰੂਪ ਵਿਚ ਕੂਕਿਆਂ ਦਾ ਸਰੂਪ ਉਘੜਨਾ ਸ਼ੁਰੂ ਹੋ ਜਾਂਦਾ ਹੈ, ਓਦੋਂ ਉਨ੍ਹਾਂ ਦੇ ਆਪਣੇ ਸੰਸਕਾਰ ਜਾਗ ਕੇ ਉਨ੍ਹਾਂ ਨੂੰ ਮਜਬੂਰ ਕਰਦੇ ਹਨ ਕਿ ਉਹ ਆਪਣੇ ਘਰ ਦੀ ਗੱਲ ਵੀ ਸਵਾਰਨ। ਪਰ 'ਨਾਂਹ' ਨੂੰ 'ਹਾਂ' ਵਿਚ ਕਿਵੇਂ ਬਦਲਿਆ ਜਾ ਸਕਦਾ ਹੈ ਜਿੰਨਾ ਚਿਰ ਕੋਈ ਹੇਰ ਫੇਰ ਨਾ ਕੀਤਾ ਜਾਵੇ। ਨਤੀਜਾ ਇਹ ਬਣਦਾ ਹੈ ਕਿ ਦੇਸ਼ ਭਗਤੀ ਦਾ ਟਿੱਕਾ ਸਿੰਘ ਸਭਾ ਲਹਿਰ ਅਤੇ ਅਕਾਲੀ ਲਹਿਰ ਦੇ ਮੱਥੇ ਉਤੇ ਲਗਾ ਦਿੱਤਾ ਜਾਂਦਾ ਹੈ। ਪਰ ਚੂੰਕਿ ਕੂਕਿਆਂ ਨੂੰ ਆਜ਼ਾਦੀ ਦੇ ਇਤਿਹਾਸ ਅਤੇ ਸਿਖ ਇਤਿਹਾਸ ਵਿਚੋਂ ਗੋਲ ਕਰਨਾ ਕਿਸੇ ਲਈ ਵੀ ਸੰਭਵ ਨਹੀਂ ਇਸ ਲਈ ਇਨ੍ਹਾਂ ਦੀਆਂ ਇਤਿਹਾਸਕ ਸਰਗਰਮੀਆਂ ਨੂੰ ਤੋੜ ਮਰੋੜ ਕੇ ਅਜਿਹਾ ਜਿਹਾ ਰੂਪ ਘੜ ਕੇ ਪੇਸ਼ ਕਰ ਦਿੱਤਾ ਜਾਂਦਾ ਹੈ ਜਿਸ ਤੋਂ ਨਾ ਤਾਂ ਇਹ 'ਸਿੱਖ' ਜਾਪਣ ਅਤੇ ਨਾ ਹੀ ਆਜ਼ਾਦੀ ਦੇ ਸੰਗ੍ਰਾਮ ਦੇ ਘੁਲਾਟੀਏ। ਲੇਖਕਾਂ ਨੇ ਇਤਿਹਾਸ ਲਿਖਣ ਦੀ ਇਹ ਲਹਿਰ ਡਾਕਟਰ ਗੰਡਾ ਸਿੰਘ ਜੀ ਦੀ ਅਗੁਆਈ ਵਿਚ ਸ਼ੁਰੂ ਕੀਤੀ ਹੋਈ ਹੈ। ਜਿਸ ਨੂੰ ਉਹ ਨਵੇਂ ਨਵੇਂ ਢੰਗਾਂ ਤੇ ਬੜੀ ਸਫਲਤਾ ਨਾਲ ਚਲਾ ਰਹੇ ਹਨ।

ਅਕਾਲੀ ਵਿਚਾਰਾਂ ਵਾਲੇ ਸਿੱਖਾਂ ਅਤੇ ਨਾਮਧਾਰੀ ਸਿੱਖਾਂ ਦੇ ਇਤਿਹਾਸ ਆਪਣੇ ਆਪਣੇ ਪੱਖ ਵਲੋਂ ਕਈ ਲਿਖੇ ਤੇ ਪ੍ਰਕਾਸ਼ਤ ਕੀਤੇ ਜਾ ਚੁਕੇ ਹਨ, ਇਸ ਦੇ ਬਾਵਜੂਦ

ਉਹ ਇਨ੍ਹਾਂ ਦੋਹਾਂ ਧਿਰਾਂ ਦੇ ਆਪਸੀ ਫ਼ਰਕ ਨੂੰ ਤੁਲਨਾਤਮਕ ਪੱਖ ਤੋਂ ਪੇਸ਼ ਨਹੀਂ ਕਰ ਸਕੇ । ਸਿਖ ਸਿਧਾਂਤ ਜਾਂ ਸਿਖ ਵਿਚਾਰਧਾਰਾ ਨੂੰ ਅਤੇ ਨਾ ਹੀ ਭਾਰਤ ਵਿਚ ਅੰਗਰੇਜ਼ੀ ਰਾਜ ਦੇ ਸਮੇਂ ਵਿਚ ਹੋਏ ਸੰਘਰਸ਼ਾਂ ਨੂੰ ।

ਇਸ ਪੁਸਤਕ ਵਿਚ ਕੁਝ ਇਹੋ ਜਿਹਾ ਜਤਨ ਕੀਤਾ ਗਿਆ ਹੈ । ਆਜ਼ਾਦੀ ਦੇ ਇਤਿਹਾਸ ਵਿਚ ਅਕਾਲੀ ਮਤ ਦੇ ਸਿਖਾਂ ਅਤੇ ਨਾਮਧਾਰੀ ਜਾਂ ਕੂਕੇ ਸਿੱਖਾਂ ਦੀ ਤੁਲਨਾਮਕ ਭੂਮਿਕਾ ਦੇ ਨਾਲ ਨਾਲ ਹੀ ਸਿਖ ਸਿਧਾਂਤ, ਜਾਂ ਸਿਖ ਵਿਚਾਰਧਾਰਾ ਅਨੁਸਾਰ ਅਕਾਲੀਆਂ ਵਿਚ ਪ੍ਰਚੱਲਤ ਗੁਰਮਤ ਅਤੇ ਨਾਮਧਾਰੀਆਂ ਵਿਚ ਪ੍ਰਚੱਲਤ ਗੁਰਮਤ ਦੇ ਮੇਲ-ਅਮੇਲ ਬਾਰੇ ਚਰਚਾ ਕੀਤੀ ਗਈ ਹੈ ।

ਇਸ ਤੋਂ ਨਿਰਪੱਖ ਲੋਕਾਂ ਨੂੰ ਅਤੇ ਉਨ੍ਹਾਂ ਲੋਕਾਂ ਨੂੰ ਅਸਲੀਅਤ ਦੇ ਨੇੜੇ ਹੋਣ ਦਾ ਕੁਝ ਮੌਕਾ ਮਿਲੇਗਾ ਜਿਹੜੇ ਅਕਾਲੀ ਲੇਖਕਾਂ ਦੀਆਂ ਲਿਖਤਾਂ ਤੋਂ ਪ੍ਰਭਾਵ ਲੈ ਕੇ ਦੋਹਾਂ ਧਿਰਾਂ ਬਾਰੇ ਕੋਈ ਨਿਰਣਾ ਕਰਦੇ ਹਨ ।

ਇਤਿਹਾਸ ਬਾਰੇ ਹੋਣ ਤੇ ਵੀ ਇਹ ਪੁਸਤਕ ਇਤਿਹਾਸਕ ਘਟਨਾਵਾਂ ਦਾ ਵਰਨਣ ਦੱਸਣ ਵਾਲੀ ਨਹੀਂ ਸਗੋਂ ਇਤਿਹਾਸ ਦੇ ਦੋਹਾਂ ਧਿਰਾਂ ਨਾਲ ਸੰਬੰਧਤ ਬੁਨਿਆਦੀ ਤੱਤਾਂ ਬਾਰੇ ਜਾਨਕਾਰੀ ਦੇਣ ਵਾਲੀ ਪੁਸਤਕ ਹੈ ।

ਇਸ ਪੁਸਤਕ ਵਿਚ ਨਾਮਧਾਰੀ ਜਾਂ ਕੂਕਾ ਸਮਾਜ ਵਲੋਂ ਬੋਲਦਿਆਂ ਹੋਇਆਂ ਵੀ ਮੈਂ ਇਹ ਗੱਲ ਸਪਸ਼ਟ ਕਰ ਦੇਣੀ ਜ਼ਰੂਰੀ ਸਮਝਦਾ ਹਾਂ ਕਿ ਇਸ ਵਿਚ ਦਿੱਤੇ ਗਏ ਵਿਚਾਰਾਂ ਦੀ ਜ਼ਿਮੇਂਵਾਰੀ ਪੂਰਨ ਤੌਰ ਤੇ ਵਿਅਕਤੀਗਤ ਰੂਪ ਵਿਚ ਮੇਰੀ ਆਪਣੀ ਹੈ ਕਿਉਂਕਿ ਜਦੋਂ ਕਿਸੇ ਗੱਲ ਉਪਰ ਖ਼ਾਸ ਕਰਕੇ ਧਰਮ ਦੀ ਕਿਸੇ ਗੱਲ ਉਪਰ ਪੜਚੋਲਵੀਂ ਵਿਚਾਰ ਹੋਵੇ ਓਦੋਂ ਕਈ ਵਾਰੀ ਪੁਰਾਤਨ ਸੰਸਕਾਰਾਂ ਦੀ ਰੇਖਾਵਾਂ ਤੋਂ ਪਾਰ ਹੋਣਾ ਪੈਂਦਾ ਹੈ ।

ਫਿਰ ਵੀ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਅਤੇ ਆਪ ਦੇ ਛੋਟੇ ਵੀਰ ਮਹਾਰਾਜ ਬੀਰ ਸਿੰਘ ਜੀ ਦਾ ਰਿਣੀ ਹਾਂ ਜਿਨ੍ਹਾਂ ਨੇ ਮੈਨੂੰ ਮੇਰੀ ਯੋਜਨਾ ਅਨੁਸਾਰ ਹੀ ਪੁਸਤਕ ਲਿਖਣ ਵਿਚ ਸਹਾਇਤਾ ਅਤੇ ਅਗੁਆਈ ਦਿੱਤੀ ਹੈ, ਅਤੇ ਲੋੜੀਂਦੀਆਂ ਪੁਸਤਕਾਂ ਵੀ ਲੱਭ ਕੇ ਦਿਤੀਆਂ ਹਨ ।

ਇਸ ਪੁਸਤਕ ਵਿਚ ਜਿਥੇ ਵੀ ਕੂਕੇ ਅਥਵਾ ਨਾਮਧਾਰੀ ਸਿੱਖਾਂ ਦਾ ਜ਼ਿਕਰ ਆਉਂਦਾ ਹੈ ਉਥੇ 'ਕੂਕੇ ਜਾਂ ਨਾਮਧਾਰੀ' ਸ਼ਬਦ ਨਾਲ ਲਿਖਿਆ ਗਿਆ ਹੈ । ਜਿਥੇ ਸਿਰਫ਼ 'ਸਿੱਖ', ਅਕਾਲੀ ਜਾਂ ਸਿੰਘ ਸਭਾਈ ਲਿਖਿਆ ਗਿਆ ਹੈ ਉਸ ਤੋਂ ਅਕਾਲੀ ਮਤ ਵਾਲੇ 'ਸਿੱਖ' ਹੀ ਸਮਝੇ ਜਾਣ ।

ਆਪਣੇ ਮਿਤਰ ਤਾਰਾ ਸਿੰਘ ਜੀ ਸਾਬਕ ਐਡੀਟਰ 'ਗਰਜ' ਦੀ ਪ੍ਰੇਰਨਾ ਤੇ ਉਤਸਾਹ ਤੋਂ ਬਿਨਾਂ ਇਸ ਪੁਸਤਕ ਦਾ ਮੈਨੂੰ ਖ਼ਿਆਲ ਵੀ ਨਹੀਂ ਸੀ ਆ ਸਕਦਾ । ਆਪ ਨੇ ਇਸ ਨੂੰ ਵਿਰੋਧੀ ਵਿਚਾਰਾਂ ਵਾਲੇ ਲੇਖਾਂ ਲਈ ਰੱਖੇ ਗਏ 'ਗਰਜ' ਦੇ 'ਵਿਚਾਰਧਾਰਾ' ਨਾਮੀ ਕਾਲਮ ਲਈ ਲਿਖਣ ਦੀ ਪ੍ਰੇਰਨਾ ਦਿੱਤੀ ਸੀ ਪਰ ਗਰਜ ਦੇ ਮਾਲਕ ਤੇ ਮੁਖ ਸੰਪਾਦਕ ਸਾਹਿਬ ਨੇ ਛਾਪਣ ਤੋਂ ਅਸਮਰਥਾ ਪਰਗਟ ਕਰ ਕੇ ਇਸ ਦੇ ਪੁਸਤਕ ਰੂਪ ਵਿਚ ਲੈ ਆਉਣ ਲਈ ਮੇਰੇ ਮਨ ਨੂੰ ਤਿਆਰ ਕਰ ਦਿੱਤਾ ਸੀ ।

ਸ੍ਰੀ ਐਸ. ਐਸ. ਮਨਧੀਰ ਦੀ ਪ੍ਰੇਰਨਾ ਤੋਂ ਬਿਨਾਂ ਵੀ ਇਹ ਪੁਸਤਕ ਵਜੂਦ ਵਿਚ ਨਹੀਂ ਸੀ ਆ ਸਕਦੀ—ਜੇ ਆਪ ਕਿਸੇ ਤਰ੍ਹਾਂ ਇਸ ਨੂੰ ਛਪਾਉਣ ਦਾ ਭਾਰ ਆਪਣੇ ਉਪਰ ਨਾ ਚੁਕ ਲੈਂਦੇ ਤਾਂ।

ਇਨ੍ਹਾਂ ਸਭਨਾਂ ਤੋਂ ਬਆਦ ਮੈਂ ਆਪਣੇ ਪਰਮ ਮਿਤਰ ਸ੍ਰੀ ਪ੍ਰੀਤਮ ਸਿੰਘ ਜੀ ਕਵੀ ਦਾ ਰਿਣੀ ਵੀ ਸਵੀਕਾਰ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਇਸ ਪੁਸਤਕ ਦੀ ਯੋਜਨਾ ਤੇ ਇਸ ਦੇ ਛਪ ਚੁਕੇ ਕੁਝ ਫ਼ਰਮਿਆਂ ਦਾ ਪਤਾ ਲਗਦਿਆਂ ਹੀ ਇਸ ਨੂੰ ਸਤਿਗੁਰੂ ਜੀ ਦੀ ਨਜ਼ਰ ਵਿਚ ਲੈ ਆਂਦਾ ਤੇ ਸਤਿਗੁਰੂ ਜੀ ਦੀ ਅਤੰ ਆਪਣੀ ਅਪਾਰ ਪ੍ਰੇਰਣਾ ਦਾ ਸੋਮਾ ਹੀ ਖੋਲ੍ਹ ਦਿੱਤਾ।

ਏਥੇ ਮੈਂ ਸੰਤ ਲਾਭ ਸਿੰਘ ਜੀ ਮਾਲਕ ਪਰਭਾਤ ਮਾਈਰਿੰਗ ਟੇਪ ਮੈਨੂਫੈਕਚ-ਰਿੰਗ ਕੰਪਨੀ ਆਜ਼ਾਦ ਮਾਰਕੀਟ ਦਿੱਲੀ, ਦਾ ਵੀ ਧੰਨਵਾਦ ਕਰਨਾ ਜ਼ਰੂਰੀ ਸਮਝਦਾ ਹਾਂ ਜਿਨ੍ਹਾਂ ਨੇ ਇਸ ਦੀ ਛਪਾਈ ਸ਼ੁਰੂ ਕਰਨ ਲਈ ਮੁਢ ਵਿਚ ਹੀ ਮਾਇਆ ਦੇ ਕੇ ਛਪਾਈ ਦਾ ਕੰਮ ਸ਼ੁਰੂ ਕਰਵਾ ਦਿੱਤਾ ਸੀ।

ਅਤੇ ਅੰਤ ਵਿਚ ਉਨ੍ਹਾਂ ਸਭਨਾਂ ਲੇਖਕ ਬਜ਼ੁਰਗਾਂ ਤੇ ਮਿਤਰਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੀਆਂ ਪੁਸਤਕਾਂ ਵਿਚੋਂ ਬਹੁਤ ਕੁਝ ਲੈ ਕੇ ਇਸ ਪੁਸਤਕ ਵਿਚ ਹਵਾਲਿਆਂ ਵਜੋਂ ਦਿੱਤਾ ਹੈ।

ਅਮਰ ਭਾਰਤੀ

ਸ੍ਰੀ ਭੈਣੀ ਸਾਹਿਬ ੧ ਸਿਤੰਬਰ ੧੯੬੪

## ਦੂਜੇ ਸੰਸਕਰਨ ਬਾਰੇ

ਸਿਖ ਇਤਿਹਾਸ ਬਾਰੇ ਅਨੇਕਾਂ ਗ੍ਰੰਥ ਹੁਣ ਤਕ ਲਿਖੇ ਗਏ ਹਨ । ਇਸ ਸਿਲਸਿਲੇ ਵਿਚ ਇਕ ਨਿਕਾ ਤੇ ਨਿਮਾਣਾ ਜਿਹਾ ਜਤਨ ਮੈਂ ਵੀ ਕੀਤਾ ਸੀ । "ਸਿੱਖ ਇਤਿਹਾਸ ਤੇ ਕੂਕੇ—ਇਕ ਤੁਲਨਾਤਮਕ ਅਧਿਐਨ" ਨਾਮ ਦਾ ਇਹ ਗ੍ਰੰਥ ਸਿਖ ਧਰਮ ਤੱਤ, ਤੇ ਸਿਖ ਇਤਿਹਾਸ ਤੱਤ ਦੇ ਉਨ੍ਹਾਂ ਪੱਖਾਂ ਉੱਤੇ ਤੁਲਨਾਤਮਕ ਝਾਤੀ ਪਵਾਉਣ ਦੇ ਆਸ਼ੇ ਤੋਂ ਲਿਖਿਆ ਸੀ ਜਿਨ੍ਹਾਂ ਬਾਰੇ ਸਿਖ ਇਤਿਹਾਸਕਾਰਾਂ ਅਤੇ ਲਿਖਾਰੀਆਂ ਵਿਚ ਗੰਭੀਰ ਮਤਭੇਦ ਹੈ । ਇਹ ਗ੍ਰੰਥ ਉਸ ਤਰ੍ਹਾਂ ਦਾ ਖੁਸ਼ਕ ਇਤਿਹਾਸ ਨਹੀਂ ਜਿਹੋ ਜਿਹੇ ਇਤਿਹਾਸ ਆਮ ਲਿਖੇ ਜਾਂਦੇ ਹਨ—ਸਗੋਂ ਇਹ ਇਕ ਦਿਲਚਸਪ, ਤੱਥ ਪੂਰਨ ਤੇ ਭੁਲੇਖੇ ਕਢਣ ਵਾਲਾ ਅਧਿਐਨ-ਗ੍ਰੰਥ ਹੈ ।

ਇਸ ਗ੍ਰੰਥ ਦਾ ਪਹਿਲਾ ਸੰਸਕਰਨ ਸਤਿਗੁਰੂ ਕਿਰਪਾ ਨਾਲ ਇਕੋ ਮਹੀਨੇ ਵਿਚ ਵਿਕ ਗਿਆ ਸੀ । ਉਸ ਤੋਂ ਬਾਅਦ ਇਛਿਆ ਸੀ ਕਿ ਇਸ ਨੂੰ ਕੁਝ ਸੋਧ ਕੇ ਦੂਸਰਾ ਸੰਸਕਰਨ ਪਰਕਾਸ਼ਤ ਕੀਤਾ ਜਾਵੇ ਪਰ ਅਤਿ ਦੇ ਰੁਝੇਵਿਆਂ ਕਾਰਨ ਇਹ ਜਤਨ ਅਗਾਂਹ ਤੋਂ ਅਗਾਂਹ ਪੈਂਦਾ ਗਿਆ—ਜਦੋਂ ਕਿ ਗ੍ਰੰਥ ਦੀ ਮੰਗ ਦਿਨੋ ਦਿਨ ਵਧਦੀ ਹੀ ਗਈ । ਅੰਤ ਤੇ, ਕਿਧਰੇ ਕਿਧਰੇ, ਬਹੁਤ ਹੀ ਮਾਮੂਲੀ ਸੁਧਾਰਾਂ ਨਾਲ ਇਸ ਦਾ ਦੂਸਰਾ ਸੰਸਕਰਨ ਕਢਣ ਦਾ ਜਤਨ ਅਰੰਭ ਦਿੱਤਾ । ਅੱਜ ਪਰਸੰਨ ਮਨ ਨਾਲ ਇਹ ਸੰਸਕਰਨ ਸੁਹਿਰਦ ਪਾਠਕਾਂ ਦੇ ਹੱਥਾਂ ਵਿਚ ਦੇ ਰਿਹਾ ਹਾਂ ।

ਆਸ ਕਰਦਾ ਹਾਂ ਕਿ ਪਾਠਕ ਜਨ ਇਸ ਬਾਰੇ ਆਪਣੀ ਵਡਮੁਲੀ ਰਾਏ ਦੇ ਕੇ ਕ੍ਰਿਤਾਰਥ ਕਰਨਗੇ ।

ਅਮਰ ਭਾਰਤੀ
ਦਿਲੀ

੧ ਸਿਤੰਬਰ ੧੯੬੬

# ਸੂਚੀ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਨਦੀਆ ਹੋਵਹਿ ਧੇਣਵਾ, ਸੁੰਮ ਹੋਵਹਿ ਦੁਧੁ ਘੀਉ ॥

ਸਗਲੀ ਧਰਤੀ ਸਕਰ ਹੋਵੈ, ਖੁਸੀ ਕਰੇ ਨਿਤ ਜੀਉ ॥

ਪਰਬਤੁ ਸੁਇਨਾ ਰੁਪਾ ਹੋਵੈ, ਹੀਰੇ ਲਾਲ ਜੜਾਉ ॥

ਭੀ ਤੂੰ ਹੈ ਸਾਲਾਹਣਾ, ਆਖਣ ਲਹੈ ਨਾ ਚਾਉ ॥

# ਦ੍ਰਿਸ਼ਟੀਕੋਨ ਦੀ ਅਰਾਜਕਤਾ

ਅਜ ਦੇ ਬਹੁਤੇ ਸਿੱਖ ਇਤਿਹਾਸਕਾਰ ਚੂੰਕਿ ਸਿੰਘ ਸਭਾ ਲਾਹੌਰ, ਚੀਫ ਖਾਲਸਾ ਦੀਵਾਨ ਅਤੇ ਅਕਾਲੀ ਲਹਿਰ ਦੀ ਉਪਜ ਹਨ—ਇਸ ਲਈ ਹੋਰਨਾਂ ਗੱਲਾਂ ਤੋਂ ਇਲਾਵਾ ਇਨ੍ਹਾਂ ਦਾ ਸਭ ਤੋਂ ਬਹੁਤਾ ਜ਼ੋਰ ਇਸ ਗੱਲ ਉੱਤੇ ਲਗਦਾ ਹੈ ਕਿ ਸਿਖ ਗੁਰੂਆਂ ਦੀ ਗੁਰਿਆਈ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅਗਾਂਹ ਨਾ ਤੁਰਨ ਦਿੱਤਾ ਜਾਏ—ਪਰ ਕਿਉਂਕਿ ਨਾਮਧਾਰੀ ਪੰਥ ਦੀ ਬੁਨਿਆਦ ਹੀ ਗੁਰੂਆਂ ਦੀ ਦੇਹਧਾਰੀ ਪਰੰਪਰਾ ਉਤੇ ਹੈ ਤੇ ਓਸ ਦੀ ਇਤਿ-ਹਾਸਕ ਹੋਂਦ ਅਕਾਲੀ ਇਤਿਹਾਸਕਾਰਾਂ ਦੇ ਫਲਸਫ਼ੇ ਦੀ ਪਰਫੁਲਤਾ ਵਿਚ ਰੋਕ ਬਣੀ ਰਹਿੰਦੀ ਹੈ ਇਸ ਲਈ ਨਾਮਧਾਰੀਆਂ ਬਾਰੇ ਇਨ੍ਹਾਂ ਦੀ ਤਲਖ਼ੀ ਬੜੀ ਸੁਭਾਵਕ ਹੈ।

ਦਸ ਗੁਰੂਆਂ ਦੀ ਦੇਹ ਰੂਪੀ ਹੋਂਦ ਨੂੰ ਵੀ ਜੇ ਕਿਸੇ ਤਰ੍ਹਾਂ ਇਤਿਹਾਸ ਵਿਚੋਂ ਟਾਲਿਆ ਜਾ ਸਕਦਾ ਤਾਂ ਇਸ ਤਰ੍ਹਾਂ ਦੀਆਂ ਕੋਸ਼ਿਸ਼ਾਂ ਵਿਚ ਕੋਈ ਕਸਰ ਨਾ ਛੱਡੀ ਜਾਂਦੀ—ਪਰ ਉਹ ਵੀ ਤਾਂ ਇਕ ਅਟੱਲ ਮਜਬੂਰੀ ਬਣ ਕੇ ਖੜੀ ਹੈ—ਇਸ ਲਈ ਸਾਰਾ ਜ਼ੋਰ ਨਾਮਧਾਰੀਆਂ ਉੱਤੇ ਹੀ ਲਗਾ ਦਿਤਾ ਜਾਂਦਾ ਹੈ।

ਜਿਥੋਂ ਤਕ ਕਿਸੇ ਵੀ ਮਹਾਨ ਆਤਮਾ ਨੂੰ ਗੁਰੂ, ਸਤਿਗੁਰੂ ਜਾਂ ਅਕਾਲਪੁਰਖ ਆਖਣ—ਮੰਨਣ ਦਾ ਸਵਾਲ ਹੈ—ਇਸ ਬਾਰੇ ਧਰਮ ਵਿਚ ਕਦੇ ਵੀ ਕੋਈ ਮਜਬੂਰੀ ਨਹੀਂ ਰਹੀ, ਕਿਉਂਕਿ ਸਿਖ ਧਰਮ ਈਸਾਈ, ਮੁਸਲਿਮ ਜਾਂ ਬੋਧ—ਧਰਮ ਵਾਂਗ ਕਦੀ ਵੀ ਕਿਸੇ ਇਲਾਕੇ ਦਾ ਸਰਕਾਰੀ ਜਾਂ ਰਾਜ—ਧਰਮ ਨਹੀਂ ਰਿਹਾ । ਏਥੋਂ ਤਕ ਕਿ ਪੰਜਾਬ ਵਿਚ ਸਿਖ ਰਾਜ ਸਮੇਂ ਵੀ ਇਹ ਧਰਮ ਰਾਜ—ਧਰਮ ਦੇ ਰੂਪ ਵਿਚ ਨਹੀਂ ਚਲਾਇਆ ਗਿਆ। ਇਹੋ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਨੂੰ 'ਗੁਰੂ' ਮੰਨਣ ਵਾਲਿਆਂ ਨਾਲੋਂ ਬਹੁਤੀ ਗਿਣਤੀ 'ਗੁਰੂ ਨਹੀਂ' ਮੰਨਣ ਵਾਲਿਆਂ ਦੀ ਰਹੀ, ਉਨ੍ਹਾਂ ਨਾ ਮੰਨਣ ਵਾਲਿਆਂ ਵਿਚ ਕੁਰਾਹੀਆ ਤੇ ਬੇਤਾਲਾ ਆਖਣ ਵਾਲੇ ਵੀ ਬਥੇਰੇ ਲੋਕ ਸਨ। ਅਕਾਲੀ ਮਤ ਅਨੁਸਾਰ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਨਾ ਮੰਨਣ ਵਾਲੇ ਬਰਾਬਰ ਗੁਰੂਆਂ ਦੇ ਨਾਲ ਨਾਲ ਹੀ ਚਲਦੇ ਰਹੇ, ਵਿਰੋਧ ਤੇ ਸਾਜ਼ਸ਼ਾਂ ਕਰਦੇ ਰਹੇ। ਪਰ ਗੁਰੂ ਸਾਹਿਬਾਂ ਨੇ ਕਦੇ ਵੀ ਆਪਣੀ ਗੁਰਿਆਈ ਦੀ ਮਾਨਤਾ ਨੂੰ ਕਿਸੇ ਵਿਅਕਤੀ ਦੀ ਮਜਬੂਰੀ ਨਹੀਂ ਬਣਨ ਦਿੱਤਾ।

ਠੀਕ ਇਹੋ ਗੱਲ ਕੂਕਿਆਂ ਦੇ ਗੁਰੂ ਬਾਰੇ ਹੈ। ਗੁਰੂ ਮੰਣਨ, ਸਤਿਗੁਰੂ ਜਾਂ ਅਕਾਲ ਪੁਰਖ ਆਖਣ ਦਾ ਸਿੱਧਾ ਸੰਬੰਧ ਕਿਸੇ ਵਿਧਾਨ ਜਾਂ ਰਹਿਤ ਨਾਮੇ ਨਾਲ ਓਨਾ ਨਹੀਂ ਜਿੰਨਾ ਸ਼ਰਧਾ-ਭਾਵਨਾ ਨਾਲ ਹੈ। ਜਿੰਨੀ ਕੁ ਕਿਸੇ ਦੀ ਸ਼ਰਧਾ-ਭਾਵਨਾ ਹੁੰਦੀ ਹੈ ਓਨਾ ਕੁ ਹੀ ਉਹ ਮੰਨ ਲੈਂਦਾ ਹੈ। ਇਸ ਗੱਲ ਨੂੰ ਥੋੜ੍ਹਾ ਹੋਰ ਡੂੰਘਾਈ ਨਾਲ ਵੇਖੀਏ ਤਾਂ ਸਪਸ਼ਟ ਹੋ ਜਾਏਗਾ ਕਿ ਧਰਮ, ਅਧਿਆਤਮ ਜਾਂ ਗੁਰੂ ਦਾ ਆਧਾਰ ਹੀ ਨਿਰੋਲ 'ਵਿਸ਼ਵਾਸ' ਉਤੇ ਹੈ। ਸੰਸਾਰ ਦੇ ਸਾਰੇ ਦੇ ਸਾਰੇ ਧਰਮ ਤੇ ਧਾਰਮਕ ਪਰਮੁਖਾਂ ਦੀਆਂ ਧਾਰਮਕ ਸ਼ਖਸੀਅਤਾਂ ਲੋਕ-ਵਿਸ਼ਵਾਸ ਜਾਂ ਅਤਿ ਪੁਰਾਤਨ ਧਰਮ-ਸੰਸਕਾਰਾਂ ਉਪਰ ਖੜੀਆਂ ਹਨ ਤੇ ਇਸੇ ਤਰ੍ਹਾਂ ਬਾਕੀ ਸਿਖ ਗੁਰੂਆਂ ਦੀਆਂ। ਗੁਰੂ ਰਾਮ ਸਿੰਘ ਜੀ ਜੇ ਨਾਮਧਾਰੀਆਂ ਦੇ ਗੁਰੂ ਮੰਨੇ ਗਏ ਹਨ ਤਾਂ ਉਹ ਵੀ ਵਿਸ਼ਵਾਸ ਕਰ ਕੇ ਹੀ। ਅਤੇ ਜੇ ਗੈਰ-ਨਾਮਧਾਰੀ ਉਨ੍ਹਾਂ ਨੂੰ ਗੁਰੂ ਨਾ ਮੰਨਣ ਤਾਂ ਵੀ ਕੋਈ ਫਰਕ ਨਹੀਂ ਪੈਂਦਾ। ਵਿਸ਼ਵਾਸ ਨੂੰ ਜੇ ਲਾਂਭੇ ਰਖ ਦੇਈਏ ਤਾਂ ਗੁਰੂ ਹਰਕਿਸ਼ਨ ਸਾਹਿਬ ਦੀ ਗੁਰਤਾ ਬਾਰੇ ਅਕਾਲੀ ਇਤਿਹਾਸਕਾਰ ਕੀ ਮਤ ਸਥਾਪਤ ਕਰਨਗੇ ?

ਮੈਂ ਇਸ ਗੱਲ ਉਪਰ ਤਾਂ ਅੱਗੇ ਚਲ ਕੇ ਵਿਚਾਰ ਕਰਾਂਗਾ ਕਿ ਗੁਰੂ ਰਾਮ ਸਿੰਘ. ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੀ ਗੱਦੀ ਦੇ ਵਾਰਸ ਕਿਵੇਂ ਬਣੇ-ਏਥੇ ਸਵਾਲ ਇਹ ਹੈ ਕਿ ਅਕਾਲੀ ਇਤਿਹਾਸਕਾਰਾਂ ਅਨੁਸਾਰ ਹੀ ਉਨ੍ਹਾਂ ਦੇ ਪੈਰੋਕਾਰਾਂ ਦੀ ਗਿਣਤੀ ਲੱਖਾਂ ਵਿਚ ਸੀ ਕਿ ਨਹੀਂ ਅਤੇ ਉਹ ਉਨ੍ਹਾਂ ਨੂੰ ਗੁਰੂ ਆਖਦੇ ਸਨ ਕਿ ਨਹੀਂ ? ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਵਾਂਗ ਹੀ ਪੰਜਾਬ ਦੇ ਧਾਰਮਕ, ਸਮਾਜਕ ਤੇ ਸਿਆਸੀ ਜੀਵਨ ਵਿਚ ਇਕ ਹਲਚਲ ਲਿਆਂਦੀ ਸੀ ਕਿ ਨਹੀਂ ? ਜੇ ਮੈਂ ਅਕਾਲੀ ਇਤਿਹਾਸਕਾਰਾਂ ਦੀ ਭਾਸ਼ਾ ਵਿਚ ਹੀ ਪੁਛਾਂ ਕਿ ਗੁਰੂ ਨਾਨਕ ਦੇਵ ਨੂੰ ਕਿਸ ਨੇ ਗੁਰੂ ਬਣਾਇਆ ਸੀ ਅਤੇ ਕਿਸ ਨੇ ਪੰਜ ਪੈਸੇ ਤੇ ਨਰੇਲ ਉਨ੍ਹਾਂ ਅੱਗੇ ਮੱਥਾ ਟੇਕ ਕੇ ਉਨ੍ਹਾਂ ਨੂੰ ਗੁਰ ਗੱਦੀ ਦਿੱਤੀ ਸੀ ? ਤਦ ਅਕਾਲੀ ਇਤਿਹਾਸਕਾਰ ਦਲੀਲ ਦੇ ਅਧਾਰ ਉੱਤੇ, ਵਿਗਿਆਨਕ ਢੰਗ ਨਾਲ, ਇਤਿਹਾਸਕ ਤੱਥਾਂ ਦੇ ਪਿਛੋਕੜ ਵਿਚ ਇਸ ਗੱਲ ਬਾਰੇ ਕੁਝ ਦੱਸਣਗੇ ? ਸਪਸ਼ਟ ਹੈ ਕਿ ਇਸ ਦਾ ਬਾਦਲੀਲ, ਵਿਗਿਆਨ ਸੰਮਤ ਤੇ ਇਤਿਹਾਸਕ ਤੱਥਾਂ ਉਤੇ ਆਧਾਰਤ ਉੱਤਰ ਕੋਈ ਨਹੀਂ। ਉੱਤਰ ਹੈ ਤਾਂ ਕੇਵਲ ਇਹੋ ਹੀ ਕਿ ਉਹ ਆਪਣੇ ਅਮਲਾਂ ਨਾਲ, ਆਪਣੇ ਆਚਰਣ ਨਾਲ ਤੇ ਆਪਣੇ ਸਾਧੂ ਚਰਿਤ੍ਰ ਨਾਲ ਇੰਜ ਜਗਤ ਵਿਚ ਵਿਚਰੇ ਕਿ ਬਹੁਤ ਸਾਰੇ ਲੋਕਾਂ ਨੇ ਉਨ੍ਹਾਂ ਨੂੰ ਗੁਰੂ ਮੰਨ ਲਿਆ, ਸਤਿਗੁਰੂ ਆਖਿਆ। ਪਰ ਉਨ੍ਹਾਂ ਨੇ ਸਤਿਗੁਰੂ ਕਿਸ ਹੈਸੀਅਤ ਵਿਚ ਅਖਵਾਇਆ ਜਾਂ ਤੁਸੀਂ ਕਿਸ ਆਧਾਰ ਉੱਤੇ ਸਤਿਗੁਰੂ ਆਖਦੇ ਓ ?

ਕਿਹਾ ਗਿਆ ਹੈ ਕਿ—ਜਿਨ੍ਹਾਂ ਮਨੋਰਥਾਂ ਤੇ ਆਸ਼ਿਆਂ ਨੂੰ ਮੁਖ ਰੱਖ ਕੇ ਬਾਬਾ ਰਾਮ ਸਿੰਘ ਜੀ ਨੇ ਪਰਚਾਰ ਅਰੰਭਿਆ ਸੀ, ਜੇ ਆਪ ਉਨ੍ਹਾਂ ਉਪਰ ਪੱਕੀ ਤਰ੍ਹਾਂ ਕਾਇਮ ਰਹਿੰਦੇ ਅਤੇ ਗੁਰਮਤ ਤੋਂ ਹੋਰਵੀਆਂ ਕਾਢਾਂ ਕੱਢ ਕੇ ਇਕ ਨਵੀਂ ਸੰਪਰਦਾ ਕਾਇਮ ਕਰਨ ਦੇ ਰਾਹੇ ਨਾ ਪੈਂਦੇ, ਤਾਂ ਨਾ ਕੇਵਲ ਉਨ੍ਹਾਂ ਨੂੰ ਹੀ ਵਧੇਰੇ ਸਫਲਤਾ ਅਤੇ ਪ੍ਰਭਤਾ ਪ੍ਰਾਪਤ ਹੁੰਦੀ, ਅਤੇ ਗੁਰਸਿਖੀ ਉਤਸ਼ਾਹ ਜਨਕ ਢੰਗ ਨਾਲ ਉਨਤੀ ਕਰਦੀ ਤੇ ਫੈਲਦੀ, ਸਗੋਂ ਉਨ੍ਹਾਂ ਨੂੰ ਵੀ ਖੇਚਲਾਂ ਤੇ ਤਕਲੀਫਾਂ ਨਾ ਭੁਗਤਣੀਆਂ ਪੈਂਦੀਆਂ। ਆਪ ਦੇ

ਜਤਨ ਸਿੱਖਾਂ ਵਿਚ ਸੁਚੱਜੀ ਜਾਗਰਿਤ ਅਤੇ ਏਕਾ ਉਤਸ਼ਾਹ ਪੈਦਾ ਕਰਕੇ ਸਾਰੇ ਪੰਥ ਨੂੰ ਹੀ ਉਨਤੀ ਦੇ ਰਾਹ ਤੇ ਚੋਖਾ ਅਗਾਂਹ ਖੜਦੇ, ਉਨ੍ਹਾਂ ਦੇ ਨਵੀਂ ਸੰਪਰਦਾ ਖੜੀ ਕਰਨ ਨਾਲ ਜੋ ਨਾਚਾਕੀ, ਝਗੜੇ ਅਤੇ ਕੁਿਰਤਣ ਪੈਦਾ ਹੋਈ, ਉਸ ਸਭ ਤੋਂ ਪੰਥ ਬਚਿਆ ਰਹਿੰਦਾ—।

ਜਿਥੋਂ ਤਕ ਤਕਲੀਫ਼ਾਂ ਤੇ ਖੇਚਲਾਂ ਦਾ ਸਵਾਲ ਹੈ—ਗੁਰੂਆਂ ਦਾ ਅਸਲ ਵਾਸਤਾ ਹੀ ਤਕਲੀਫ਼ਾਂ ਖੇਚਲਾਂ ਨਾਲ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਤੇ ਬਾਬਰ ਦੀ ਚੱਕੀ ਪੀਹਣ ਦੀ ਖੇਚਲ ਤੋਂ ਬਚ ਸਕਦੇ ਸਨ। ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਵੀ ਤਾਂ ਤੱਤੀਆ ਲੋਹਾਂ ਉਤੇ ਬਹਿਣ ਦੀ ਖੇਚਲ ਤੋਂ ਬਚ ਸਕਦੇ ਸਨ, ਗੁਰੂ ਤੇਗ ਬਹਾਦਰ ਸਾਹਿਬ ਵੀ ਤੇ ਦਿੱਲੀ ਵਿਚ ਜਾਕੇ ਸੀਸ ਦੇਣ ਦੀ ਤਕਲੀਫ਼ ਤੇ ਖੇਚਲ ਤੋਂ ਬਚ ਸਕਦੇ ਸਨ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਚੋਹਾਂ ਪੁਤਰਾਂ ਨੂੰ ਸ਼ਹੀਦ ਕਰਵਾਉਣ ਦੀ ਅਤੇ ਆਪ ਮਾਛੀਵਾੜੇ ਦੇ ਜੰਗਲਾਂ ਵਿਚ ਨੰਗੇ ਪੈਰੀਂ ਟੁਰ ਟੁਰ ਕੇ ਕਸ਼ਟ ਝਲਣ ਦੀ ਖੇਚਲ ਤੋਂ ਬਚ ਸਕਦੇ ਸਨ। ਪਰ ਇਸ ਲਈ ਇਨ੍ਹਾਂ ਸਾਰਿਆਂ ਨੂੰ ਗ਼ਲਤ, ਅਨਿਆਈ ਤੇ ਅਨੈਤਿਕ ਕੀਮਤਾਂ ਨਾਲ ਸਮਝੋਤਾ ਕਰਨਾ ਪੈਣਾ ਸੀ, ਜੋ ਕਿ ਇਨ੍ਹਾਂ ਲਈ ਕਿਸੇ ਤਰ੍ਹਾਂ ਵੀ ਸੰਭਵ ਨਹੀਂ ਸੀ। ਇਸੇ ਤਰ੍ਹਾਂ ਗੁਰੂ ਰਾਮ ਸਿੰਘ ਜੀ ਵੀ ਨਿਸਚੇ ਹੀ ਤਕਲੀਫ਼ਾਂ ਕਸ਼ਟਾਂ ਤੇ ਖੇਚਲਾਂ ਤੋਂ ਬਚ ਸਕਦੇ ਸਨ ਅਤੇ ਉਸ ਵੇਲੇ ਦੇ ਅਖਾਉਤੀ ਪੰਥ ਨੂੰ ਨਾਚਾਕੀ ਝਗੜੇ ਤੇ ਕੁਿਰਤਨ ਤੋਂ ਬਚਾ ਸਕਦੇ ਸਨ—ਜੇ ਉਹ ਅੰਗ੍ਰੇਜ਼ਾਂ ਨਾਲ ਤੇ ਅੰਗ੍ਰੇਜ਼ਾਂ ਨੂੰ ਆਪਣੇ (ਗੁਰੂ ਰਾਮ ਸਿੰਘ ਜੀ ਦੇ) ਖਿਲਾਫ਼ ਦਰਖ਼ਾਸਤਾਂ ਦੇਣ ਵਾਲੇ ਪੰਥ ਨਾਲ ਧਰਮ ਦਾ, ਦੇਸ਼ ਦਾ ਆਜ਼ਾਦੀ ਦਾ ਤੇ ਇਖ਼ਲਾਕ ਦਾ ਸੋਦਾ ਕਰ ਲੈਂਦੇ। ਪਰ ਪਹਿਲੇ ਗੁਰੂਆਂ ਵਾਂਗ ਹੀ ਇਨ੍ਹਾਂ ਲਈ ਵੀ ਇਹ ਗੱਲ ਸੰਭਵ ਨਹੀਂ ਸੀ।

ਰਹੀ ਗੱਲ ਸਤਿਗੁਰੂ ਰਾਮ ਸਿੰਘ ਜੀ ਵਲੋਂ ਨਵੀਂ ਸੰਪਰਦਾ ਜਾਂ ਨਵੀਆਂ ਰੀਤਾਂ ਕਾਇਮ ਕਰਨ ਦੀ। ਇਸ ਤੇ ਮੈਨੂੰ ਰਵੀਂਦ੍ਰ ਨਾਥ ਟੈਗੋਰ ਦੀ ਸਿੱਖ ਇਤਿਹਾਸ ਬਾਰੇ ਰਾਏ ਯਾਦ ਆ ਰਹੀ ਹੈ, ਆਪ ਨੇ ਵੀ ਸਿੱਖ ਇਤਿਹਾਸ ਵਿਚ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਆਦਰਸ਼ਾਂ ਦੀ ਤੁਲਨਾ ਕਰਦਿਆਂ ਨਵੀਂ ਸੰਪਰਦਾ ਤੇ ਨਵੀਆਂ ਰੀਤਾਂ ਦੀ ਗੱਲ ਹੀ ਆਖੀ ਹੈ। ਆਸ ਹੈ ਕਿ ਸਿੱਖ ਇਤਿਹਾਸਕਾਰ ਟੈਗੋਰ ਦੇ ਨਾਮ ਤੋਂ ਆਪ ਵੀ ਜਾਣੂੰ ਹੋਣਗੇ ਅਤੇ ਇਹ ਵੀ ਜਾਣਦੇ ਹੋਣਗੇ ਕਿ ਉਹ ਉਨ੍ਹਾਂ ਨਾਲੋਂ ਬਹੁਤੇ ਪੜ੍ਹੇ ਜਾਂਦੇ ਹਨ। ਜਿਸ ਪੁਸਤਕ ਵਿਚ ਉਨ੍ਹਾਂ ਨੇ ਸਿੱਖ ਇਤਿਹਾਸ ਬਾਰੇ ਆਪਣੀ ਰਾਏ ਲਿਖੀ ਹੈ ਉਹ ਹੁਣ ਤਕ ਲੱਖਾਂ ਦੀ ਗਿਣਤੀ ਵਿਚ ਵਿਕ ਚੁਕੀ ਹੈ। ਆਪ ਲਿਖਦੇ ਹਨ—

"ਅਤੇ ਮੁਢ ਵਿਚ ਧਰਮ ਦੇ ਇਤਿਹਾਸ-ਰੂਪ ਵਿਚ ਸਿਖ ਇਤਿਹਾਸ ਦਾ ਆਰੰਭ ਹੋਇਆਂ ਸੀ। ਬਾਬਾ ਨਾਨਕ ਨੇ ਜਿਹੜੀ ਸਵਾਧੀਨਤਾ ਅੰਤਰ (ਮਨ) ਵਿਚੋਂ ਲੱਭੀ ਸੀ ਉਹ, ਉਹ ਸਵਾਧੀਨਤਾ ਨਹੀਂ ਸੀ, ਜਿਹੜੀ ਦੇਵ-ਪੂਜਾ ਸਿਰਫ਼ ਕਿਸੇ ਖਾਸ ਦੇਸ਼ ਦੀ, ਖਾਸ ਜਾਤੀ ਦੀ ਕਲਪਨਾ ਤੇ ਅਭਿਆਸ ਦੀਆਂ ਹੱਦਾਂ ਵਿਚ ਬੱਝੀ ਹੋਵੇ। ਦੁਨੀਆਂ ਦੇ ਹਰੇਕ ਮਨੁੱਖ ਨੂੰ ਜਿਸ ਹੱਦ ਅੰਦਰ ਆਉਣ ਦਾ ਹੱਕ ਹਾਸਿਲ ਨਾ ਹੋਵੇ ਅਤੇ ਉਸ ਉੱਤੇ ਰੋਕ ਹੋਵੇ, ਨਾਨਕ ਦੀ ਧਰਮ-ਬੁਧੀ ਉਸ ਵਿਚ ਆਪਣੇ ਆਪ ਨੂੰ ਸੁੰਗੇੜ ਨਹੀਂ ਸੀ

ਸਕੀ, ਇਨ੍ਹਾਂ ਤੰਗ ਨਜ਼ਰ ਪੌਰਾਣਿਕ ਧਰਮਾਂ ਦੇ ਬੰਧਨ ਤੋਂ ਉਨ੍ਹਾਂ ਦੇ ਹਿਰਦੇ ਨੇ ਮੁਕਤੀ ਹਾਸਿਲ ਕਰ ਲਈ ਸੀ ਅਤੇ ਉਹੋ ਮੁਕਤੀ ਉਨ੍ਹਾਂ ਨੇ ਸਭਨਾਂ ਵਿਚ ਪਰਚਾਰਨ ਲਈ ਜੀਵਨ ਲਗਾ ਦਿਤਾ ਸੀ......।"

"......ਗੁਰੂ ਨਾਨਕ ਨੇ ਜਿਸ ਮੁਕਤੀ ਦੀ ਲਭਤ ਨੂੰ ਸਭ ਤੋਂ ਵਡੀ ਕਰਕੇ ਜਾਣਿਆ ਸੀ, ਗੁਰੂ ਗੋਬਿੰਦ (ਸਿੰਘ ਜੀ) ਉਸ ਦੇ ਪ੍ਰਤੀ ਨਿਸ਼ਾਨਾ ਸਥਿਰ ਨਹੀਂ ਰਖ ਸਕੇ......।"

"......ਇਸ ਨਾਲ ਬੇ-ਸ਼ੱਕ ਕੁਝ ਚਿਰ ਲਈ ਇਤਿਹਾਸ ਵਿਚ ਸਿਖਾਂ ਦੀ ਚੜ੍ਹਤ ਉਜਲੀ ਹੋਈ ਸੀ, ਇਸ ਨਾਲ ਉਨ੍ਹਾਂ ਨੇ (ਸਿਖਾਂ ਨੂੰ) ਜੰਗੀ ਨਿਪੁੰਨਤਾ ਦਾਨ ਕੀਤੀ ਸੀ ਇਹ ਵੀ ਸੱਚ ਹੈ, ਪਰ ਬਾਬਾ ਨਾਨਕ ਨੇ ਜਿਹੜਾ ਰਾਹ-ਖਰਚ ਦੇ ਕੇ ਉਨ੍ਹਾਂ ਨੂੰ ਇਕ ਉਦਾਰ ਰਸਤੇ ਉਤੇ ਤੋਰਿਆ ਸੀ, ਉਹ ਰਾਹ-ਖਰਚ ਇਨ੍ਹਾਂ ਨੇ ਉਰੇ ਹੀ ਮੁਕਾ ਲਿਆ ਅਤੇ ਆਪਣੀ ਯਾਤਰਾ ਵੀ ਇਨ੍ਹਾਂ ਉਰੇ ਹੀ ਖ਼ਤਮ ਕਰ ਦਿਤੀ......।"

"......(ਅਸਲ) ਸ਼ਕਤੀ ਨੂੰ ਵਕਤੀ ਲੋੜ ਦੇ ਸਾਧਨਾਂ ਦੇ ਅਤੀ ਲੋਭ ਵਿਚ ਗੁਰੂ ਗੋਬਿੰਦ (ਸਿੰਘ ਜੀ) ਨੇ ਛੁਟਿਆ ਦਿਤਾ ਸੀ। ਗੁਰੂ ਦੇ ਬਦਲੇ ਉਨ੍ਹਾਂ ਨੇ ਸਿੱਖਾਂ ਨੂੰ ਤਲਵਾਰ ਦਾਨ ਕੀਤੀ। (ਅਤੇ) ਉਹ ਜਦੋਂ ਚਲੇ ਗਏ ਓਦੋਂ ਨਾਨਕ ਦਾ 'ਮਹਾਂ ਸੱਚ' ਗ੍ਰੰਥ ਸਾਹਿਬ ਵਿਚ ਬੱਝ ਕੇ ਰਹਿ ਗਿਆ, ਉਹ ਗੁਰੂ ਪਰੰਪਰਾ ਰਾਹੀਂ ਜੀਵਨ ਪਰਵਾਹ ਦੀ ਰੌ ਬਣ ਕੇ ਮਨੁੱਖਾ ਸਮਾਜ ਨੂੰ ਫਲਵਾਨ ਕਰਨ ਲਈ ਅਰੁਕ ਵੇਗ ਨਾਲ ਅਗਾਂਹ ਨੂੰ ਨਾ ਵਧਦਾ ਰਹਿ ਸਕਿਆ, ਸਗੋਂ ਇਕ ਥਾਂ ਰੁਕ ਗਿਆ।"

"......ਗੁਰੂ ਗੋਬਿੰਦ (ਸਿੰਘ ਜੀ) ਨੇ ਕੀ ਕੀਤਾ ? ਸੰਗਠਨ ਨੂੰ ਹੀ ਪੱਕਿਆਂ ਕੀਤਾ, ਅਤੇ ਜਿਸ ਮਹਾਂ ਭਾਵ ਦੀ ਸ਼ਕਤੀ ਦੀ ਸਹਾਇਤਾ ਨਾਲ ਇੰਜ ਕਰਨਾ ਸੰਭਵ ਹੋ ਸਕਿਆ ਸੀ ਉਸ ਨੂੰ ਸਿੰਘਾਸਨ ਤੋਂ ਲਾਹ ਦਿੱਤਾ, ਘਟ ਤੋਂ ਘਟ ਉਸ ਦੇ ਸਿੰਘਾਸਨ ਉਤੇ ਇਕ ਹੋਰ ਸ਼ਰੀਕ ਨੂੰ ਬੈਠਾ ਦਿੱਤਾ।"

"......ਏਕਤਾ ਹੀ ਭਾਵ ਦਾ ਵਾਹਨ (ਸਵਾਰੀ) ਹੈ। ਇਸ ਲਈ ਹਰੇਕ ਮਹਾਨ ਭਾਵ ਉਸ ਵਾਹਨ ਦੀ ਰਚਨਾ ਕਰਨ ਲਈ ਆਪਣੀ ਸ਼ਕਤੀ ਲਗਾ ਦੇਂਦਾ ਹੈ। ਵਾਹਨ ਦਾ ਗੌਰਵ ਉਸ ਦੇ ਸਵਾਰ ਦੀ ਮਹਿਮਾ ਵਿਚ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵਕਤੀ ਕਰੋਧ ਦੀ ਉਤੇਜਨਾ ਤੇ ਲੋੜ ਸਮਝ ਕੇ ਵਾਹਨ (ਸਵਾਰੀ) ਨੂੰ ਤਾਂ ਜ਼ਰੂਰ ਪ੍ਰਬਲ ਬਣਾ ਲਿਆ, ਪਰ ਸਵਾਰ ਨੂੰ ਲਾਹ ਦਿੱਤਾ।"

"......ਇਹ ਕੰਮ ਅਸਲ ਵਿਚ ਧਾਰਮਕ-ਪਰਚਾਰਕ ਦਾ ਨਹੀਂ, ਇਹ ਮੁਖ ਰੂਪ ਵਿਚ ਸੈਨਾਪਤੀ ਦਾ ਅਤੇ ਰਾਜਨੀਤਿਗ ਦਾ ਹੈ। ਗੁਰੂ ਗੋਬਿੰਦ (ਸਿੰਘ ਜੀ) ਵਿਚ ਇਹ ਗੁਣ ਸਨ। ਉਹ ਅਸਾਧਾਰਨ ਮੇਹਨਤ ਨਾਲ ਦਲ ਬਣਾ ਕੇ ਵੈਰ ਦਾ ਬਦਲਾ ਲੈਣ ਵਾਲੇ ਯੋਗ ਜੋਧੇ ਸਨ। ਉਨ੍ਹਾਂ ਨੇ ਧਰਮ ਸੰਪਰਦਾ ਨੂੰ ਵਡੇਰੇ ਫੌਜੀ ਦਲ ਵਿਚ ਬਦਲ ਦਿਤਾ ਅਤੇ ਧਰਮ-ਪਰਚਾਰਕ ਗੁਰੂ ਦੇ ਆਸਣ ਨੂੰ ਖਾਲੀ ਕਰ ਦਿੱਤਾ।

"......ਸ਼ਕਤੀ, ਤਦ ਵੇਂਹਦਿਆਂ ਵੇਂਹਦਿਆਂ ਲੋਭੀ ਅਤੇ ਬੇਕਾਬੂ ਹੋ ਉਠੀ। ਤਦ ਦੇਵਤਾ ਦੇ ਚਲੇ ਜਾਣ ਤੇ ਅਪਦੇਵਤੇ ਆਣ ਪਹੁੰਚੇ, ਖੋਹਮਖੋਹੀ ਤੇ ਧੜੇਬੰਦੀ ਸਿਖਰ ਨੂੰ ਪਹੁੰਚ ਗਈ।

"ਇਸ ਆਪਾ-ਧਾਪੀ ਤੇ ਆਤਮਘਾਤੀ ਅਮਲ ਦੇ ਸਮੇਂ ਰਣਜੀਤ ਸਿੰਘ ਸਾਹਮਣੇ ਆਏ। ਉਨ੍ਹਾਂ ਨੇ ਕੁਝ ਦਿਨਾਂ ਲਈ ਖਿੰਡੇ ਪੁੰਡੇ ਸਿਖਾਂ ਨੂੰ ਇਕੱਠਿਆਂ ਕੀਤਾ ਪਰ ਉਹ ਸਿਰਫ ਤਾਕਤ ਨਾਲ। ਉਹ ਸਭ ਤੋਂ ਤਾਕਤਵਰ ਹੋਣ ਕਰਕੇ ਸਭਨਾ ਨੂੰ ਦਬਾ ਸਕੇ ਸਨ।"

"......ਜਿਹੜੇ ਸਿਖ ਮੁਕਤ ਮਨੁੱਖ ਨਾ ਹੋ ਕੇ ਖਾਸ ਲੋੜ ਦੇ ਸੱਚੇ ਵਿਚ ਢਲ ਕੇ ਤਿਆਰ ਹੋਏ ਸਨ ਉਨ੍ਹਾਂ ਨੂੰ ਪਰਬਲ ਰਾਜੇ ਨੇ ਆਪਣੀ ਲੋੜ ਦੀ ਪੂਰਤੀ ਵਿਚ ਲਗਾ ਲਿਆ ਅਤੇ ਉਸੇ ਤਰ੍ਹਾਂ ਅਜ ਤਕ ਉਹ ਤਾਕਤ ਦੇ ਜ਼ੋਰ ਨਾਲ ਖ਼ਾਸ ਲੋੜਾਂ ਲਈ ਹੀ ਲਗਾਏ ਜਾਂਦੇ ਹਨ। ਸਪਾਰਟਾ ਵਿਚ ਗ੍ਰੀਕਾਂ ਨੇ ਜਦੋਂ ਆਪਣੀ ਮਨੁੱਖਤਾ ਨੂੰ ਖਾਸ ਲੋੜ ਅਨੁਸਾਰ ਸੰਕੁਚਤ ਕਰ ਲਿਆ ਸੀ ਓਦੋਂ ਉਹ ਜੰਗ ਤੇ ਕਰ ਸਕਦੇ ਸਨ, ਪਰ ਆਪਣੇ ਆਪ ਨੂੰ ਉਨ੍ਹਾਂ ਨੇ ਛੁਟਿਆ ਲਿਆ ਸੀ। ਕਾਰਨ ? ਜੰਗ ਕਰ ਸਕਣਾ ਹੀ ਮਨੁੱਖ ਦਾ ਅੰਤਿਮ ਨਿਸ਼ਾਨਾ ਨਹੀਂ।"

"......ਸਿਖ ਇਤਿਹਾਸ ਦਾ ਸਿੱਟਾ ਮੈਨੂੰ ਬੜਾ ਹੀ ਅਫਸੋਸ ਜਨਕ ਲਗਦਾ ਹੈ। ਜਿਹੜੀ ਨਦੀ ਸਮੁੰਦਰ ਵਿਚ ਰਲਣ ਲਈ ਗਗਨ ਚੁੰਬੀ ਪਰਬਤ ਦੀ ਪਵਿਤਰ ਬਰਫਾਨੀ ਚੋਟੀ ਚੋਂ ਨਿਕਲੀ ਸੀ ਉਹ ਜਦੋਂ ਰਸਤੇ ਵਿਚਲੇ ਰੇਗਿਸਤਾਨ ਦੇ ਰੇਤੀਲੇ ਅੰਬਾਰ ਵਿਚ ਗਵਾਚ ਕੇ ਆਪਨੀ ਧਾਅ ਗਵਾ ਬੈਠੀ, ਆਪਣਾ ਗੀਤ ਭੁਲ ਗਈ, ਉਸ ਵੇਲੇ ਦੀ ਉਹ ਵਿਅਰਥਤਾ ਜਿਵੇਂ ਅਫਸੋਸਨਾਕ ਹੁੰਦੀ ਹੈ, ਉਸੇ ਤਰ੍ਹਾਂ ਭਗਤ ਦੇ ਹਿਰਦੇ ਵਿਚੋਂ ਜਿਹੜੀ ਨਿਰਮਲ ਸ਼ਕਤੀਧਾਰਾ ਨਿਕਲ ਕੇ ਸੰਸਾਰ ਨੂੰ ਪਵਿਤਰ ਤੇ ਉਪਜਾਊ ਬਣਾਉਨ ਲਈ ਨਿਕਲੀ ਸੀ ਅੱਜ ਜਦੋਂ ਉਹ ਫੌਜੀ ਬੈਰਕਾਂ (ਅੰਗਰੇਜ਼ਾਂ ਦੇ ਰਾਜ ਸਮੇਂ ਦੀਆਂ ਫੋਜੀ ਬੈਰਕਾਂ) ਵਿਚ ਲਹੂ ਰੰਗੇ ਚਿਕੜ ਵਿਚ ਰਲ ਗਈ ਤਦ ਮਨੁੱਖ ਇਸ ਵਿਚੋਂ ਕੋਈ ਗੌਰਵ ਜਾਂ ਅਨੰਦ ਨਹੀਂ ਅਨੁਭਵ ਕਰ ਸਕਦਾ।"

"ਇਹ ਸਿਖ ਇਤਿਹਾਸ ਇਕ ਦਿਨ ਬਦਲੇ ਦੀ ਰੁਚੀ ਅਥਵਾ ਹੋਰ ਕਿਸੇ ਸੰਕੀਰਨ ਮਨੋਰਥ ਦੀ ਖਿਚ ਵਿਚ ਨਿਸ਼ਾਨਿਓਂ ਖੁੰਝ ਕੇ ਮਾਨਵ-ਸਫਲਤਾ ਦੇ ਪਿੜ ਵਿਚੋਂ ਛਿਟਕ ਕੇ (ਬਾਹਰ ਜਾ) ਪਿਆ ਹੈ, ਪਰ ਇਸ ਤੋਂ ਵੀ ਹੇਠਲੀ ਸ਼੍ਰੇਣੀ ਦਾ ਜਿਹੜਾ ਕੋਮੀ-ਖੇਤਰ ਹੈ ਉਥੇ ਵੀ ਕੋਈ ਗੌਰਵ ਨਹੀਂ ਪ੍ਰਾਪਤ ਕਰ ਸਕਿਆ। ਰਣਜੀਤ ਸਿੰਘ ਨੇ ਜਿਹੜਾ ਰਾਜ ਬਣਾਇਆ ਸੀ ਉਹ ਰਣਜੀਤ ਸਿੰਘ ਦਾ ਰਾਜ ਹੀ ਸੀ, ਗੁਰੂ ਗੋਬਿੰਦ (ਸਿੰਘ ਜੀ) ਨੇ ਮੁਗ਼ਲਾਂ ਨਾਲ ਜਿਹੜਾ ਸੰਗਰਾਮ ਕੀਤਾ ਸੀ ਉਹ ਸਿਰਫ ਸਿਖ ਸੰਪਰਦਾ ਦਾ ਹੀ ਸੰਗਰਾਮ ਸੀ। ਆਪਣੇ ਸਿਖਾਂ ਤੋਂ ਬਾਹਰ ਉਹ ਉਸ ਸੰਕਲਪ ਨੂੰ ਫੈਲਾ ਨਹੀਂ ਸਕੇ।" (ੳ)

ਉਪਰੋਕਤ ਲੰਮੇ ਹਵਾਲੇ ਨਾਲ ਸਾਡਾ ਪੂਰੀ ਤਰ੍ਹਾਂ ਸਹਿਮਤ ਹੋਣਾ ਸੰਭਵ ਨਹੀਂ ਕਿਉਂਕਿ ਗੁਰੂ ਰਾਮ ਸਿੰਘ ਜੀ ਸਿਖ ਗੁਰੂਆਂ ਦੀ ਪਰੰਪਰਾ ਦੇ ਹੀ ਬਾਰ੍ਹਵੇਂ ਗੁਰੂ ਹਨ ਅਤੇ ਉਨ੍ਹਾਂ ਆਪਣੀ ਬੰਦੂਕ ਨਦੀ ਵਿਚ ਸੁਟ ਕੇ ਮੁੜ 'ਸੰਤ ਖਾਲਸੇ' ਦੀ ਸਿਰਜਨਾ

---

(ੳ) ਰਵੀਂਦ੍ਰ ਨਾਥ ਟੈਗੋਰ ਲਿਖਤ 'ਇਤਿਹਾਸ' ਨਾਮੀ ਬੰਗਲਾ ਦੀ ਪੁਸਤਕ ਵਿਚ 'ਸ਼ਿਵਾ ਜੀ ਤੇ ਗੁਰੂ ਗੋਬਿੰਦ ਸਿੰਘ' ਲੇਖ ਵਿਚੋਂ)।

ਕੀਤੀ ਸੀ। ਉਸਦਾ ਅਤੇ ਉਨ੍ਹਾਂ ਦੇ ਸਾਰੇ ਸੰਘਰਸ਼ ਦਾ ਫਲ ਇਹ ਹੋਇਆ ਕਿ ਘਟ ਤੋਂ ਘਟ ਕੂਕਿਆਂ ਵਿਚੋਂ ਇਕ ਵੀ ਸਿਖ ਅੰਗਰੇਜ਼ਾਂ ਦੀ ਫੋਜ ਵਿਚ ਭਰਤੀ ਹੋ ਕੇ ਆਜ਼ਾਦ ਲੋਕਾਂ ਨੂੰ ਗੁਲਾਮ ਬਣਾਉਨ ਦੇ ਅਪਵਿਤਰ ਕੰਮ ਵਿਚ ਨਹੀਂ ਲਗਿਆ। ਉਨ੍ਹਾਂ ਨੇ ਅਹਿੰਸਕ ਨਾਮਿਲਵਰਤਨ ਦੇ ਜੁਗਾਂਤਕਾਰੀ ਸਿਧਾਂਤ ਦੀ ਸਥਾਪਨਾ ਕੀਤੀ। ਪਰ ਇਸ ਤੋਂ ਵਿਦਵਾਨ ਸਿਖ ਇਤਿਹਾਸਕਾਰਾਂ ਨੂੰ ਏਨਾ ਕੁ ਅੰਦਾਜ਼ਾ ਜ਼ਰੂਰ ਹੋ ਜਾਵੇਗਾ ਕਿ ਦੂਜੇ ਹਲਕਿਆਂ ਵਿਚ ਸਿਖ ਇਤਿਹਾਸ ਨੂੰ ਕਿਵੇਂ ਵੇਖਿਆ ਤੇ ਪਰਖਿਆ ਜਾਂਦਾ ਹੈ। ਉਪਰੋਕਤ ਲੇਖ ਵਿਚ ਰਵੀਂਦ੍ਰ ਨਾਥ ਨੇ ਸਿਖਾਂ ਦੀਆਂ ਦੋ ਸਿਧਾਂਤਕ ਧਾਰਾਵਾਂ ਦਾ ਵਿਸ਼ਲੇਸ਼ਣ ਕੀਤਾ ਹੈ।

(੧) ਗੁਰੂ ਨਾਨਕ ਦੇਵ ਜੀ ਦੀ (੨) ਗੁਰੂ ਗੋਬਿੰਦ ਸਿੰਘ ਜੀ ਦੀ। ਦੋਹਾਂ ਦੇ ਸਿਟੇ ਉਨ੍ਹਾਂ ਨੇ ਕੱਢੇ ਹਨ-ਪਹਿਲੀ ਦਾ ਇਹ ਕਿ ਗੁਰੂ ਨਾਨਕ ਤੇ ਉਨ੍ਹਾਂ ਦੀ ਚਲਾਈ ਲਹਿਰ ਨੂੰ ਮੰਨਣ ਵਾਲੇ ਗੁਰੂਆਂ ਦੇ ਜਤਨਾਂ ਨਾਲ ਇਕ ਭਗਤੀ ਭਰੀ ਜਨ-ਸ਼ਕਤੀ ਤਿਆਰ ਹੋਈ। ਅਤੇ ਦੂਜੀ ਵਿਚਾਰਧਾਰਾ ਹੈ ਤਲਵਾਰ ਦੀ ਸ਼ਕਤੀ ਦੀ। ਉਸਦਾ ਸਿੱਟਾ—"ਇਸ ਦਾ ਫਲ ਇਹ ਹੋਇਆ ਕਿ, ਵਕਤੀ ਤੋਰ ਤੇ ਕੁਝ ਕੁਝ ਕਾਰਜ ਸਿੱਧੀ ਹੋ ਗਈ, ਪਰ ਜਿਹੜੇ ਮੁਕਤੀ ਵਲ ਵਧ ਰਹੇ ਸਨ: ਉਹ ਬੰਧਨ ਵਿਚ ਪੈ ਗਏ। ਸਿਖਾਂ ਵਿਚ ਪਰਸਪਰ ਨੂੰ ਸੰਗਠਤ ਕਰਨ ਦਾ ਪ੍ਰਬੰਧ ਤਾਂ ਰਿਹਾ, ਪਰ ਅਗਾਂਹ ਵਧਾਉਣ ਵਾਲਾ ਵੇਗ ਨਾ ਰਿਹਾ। ਏਸੇ ਕਰਕੇ ਕਈ ਸਦੀਆਂ ਤੋਂ ਜਿਹੜੇ ਸਿਖ ਧਰਮ-ਗੋਰਵ ਨਾਲ ਮਨੁੱਖ ਬਣਨ ਵਲ ਵਧ ਰਹੇ ਸਨ ਉਹ ਅਚਾਨਕ ਇਕ ਸਮੇਂ ਖਲੋ ਕੇ ਸੈਨਿਕ ਬਣ ਗਏ ਅਤੇ ਏਥੇ ਹੀ ਉਨ੍ਹਾਂ ਦਾ ਇਤਿਹਾਸ ਖ਼ਤਮ ਹੋ ਗਿਆ।"

"......(ਮਹਾਰਾਜਾ) ਰਣਜੀਤ ਸਿੰਘ ਨੇ ਸਵਾਰਥ ਸਿੱਧੀ ਲਈ ਹੀ ਸਾਰੇ ਸਿੱਖਾਂ ਨੂੰ ਛਲ-ਬਲ ਕੌਸ਼ਲ ਨਾਲ ਸੰਗਠਤ ਕਰਕੇ ਰਖਿਆ ਸੀ।

"ਸਿਖ ਸੰਪਰਦਾ ਦੇ ਚਿੱਤ ਵਿਚ ਉਨ੍ਹਾਂ ਨੇ (ਮਹਾਰਾਜਾ ਨੇ) ਕਿਸੇ ਅਜਿਹੇ ਮਹਾਨ ਭਾਵ ਦਾ ਸੰਚਾਰ ਨਹੀਂ ਕੀਤਾ ਜਿਹੜਾ ਭਾਵ ਉਨ੍ਹਾਂ ਦੀ ਅਨਹੋਂਦ ਸਮੇਂ ਵੀ ਸਿੱਖਾਂ ਨੂੰ ਇਕੱਠਿਆਂ ਰੱਖ ਸਕਦਾ। ਸਿਰਫ਼ ਅਮੋੜ ਚਤੁਰਾਈ ਦਾ ਭਾਵ ਅਤੇ ਸਵਾਰਥ ਸਿੱਧੀ ਬਾਰੇ ਹੁਸ਼ਿਆਰ ਮੇਹਨਤੀ ਦੀ ਮਿਸਾਲ ਉਨ੍ਹਾਂ ਨੇ ਕਾਇਮ ਕੀਤੀ ਸੀ।

"ਉਨ੍ਹਾਂ ਦੇ ਲੋਭ ਦੀ ਕੋਈ ਹੱਦ ਨਹੀਂ ਸੀ ਅਤੇ ਉਨ੍ਹਾਂ ਦੀ ਭੋਗ-ਤ੍ਰਿਸ਼ਨਾ ਬੇਕਾਬੂ ਸੀ। ਉਨ੍ਹਾਂ ਵਿਚ ਸਿਫ਼ਤ ਵਾਲੀ ਗੱਲ ਕੇਵਲ ਇਕ ਸੀ ਕਿ ਉਨ੍ਹਾਂ ਨੇ ਜੋ ਚਾਹਿਆ ਸੀ ਉਹੋ ਪਾਇਆ ਸੀ, ਕੋਈ ਚੀਜ਼ ਵੀ ਉਨ੍ਹਾਂ ਸਾਹਮਣੇ ਰੋਕ ਨਹੀਂ ਬਣੀ। (ਅਤੇ ਸਿਰਫ) ਇਕ ਥਾਂ ਤੇ ਉਨ੍ਹਾਂ ਨੇ ਆਪਣੀ ਅਮੋੜ ਇਛਿਆ ਨੂੰ ਕਾਬੂ ਕੀਤਾ ਸੀ, ਅਤਿਅੰਤ ਲਲਚਾ ਜਾਣ ਤੇ ਵੀ ਭਾਰਤ ਦੇ ਨਕਸ਼ੇ ਵਿਚਲੀ ਅੰਗਰੇਜ਼ ਦੀ ਲਾਲ ਲਕੀਰ ਨੂੰ ਪਾਰ ਨਹੀਂ ਕੀਤਾ, ਉਨ੍ਹਾਂ ਦੀ ਸਵਾਰਥ ਬੁੱਧੀ ਨੇ ਏਸੇ ਥਾਂ ਹੀ ਉਨ੍ਹਾਂ ਨੂੰ ਕਾਬੂ ਕਰ ਕੇ ਰਖਿਆ।"

"......ਸਿਖਾਂ ਦੇ ਜਿਹੜੇ ਨਾਇਕ ਸਨ ਉਨ੍ਹਾਂ ਨੇ ਇਸ ਕਾਮਯਾਬ ਰਾਜੇ ਦੀ ਮਿਸਾਲ ਤੋਂ ਇਹੋ ਹੀ ਸਿਖਿਆ ਸੀ, 'ਜ਼ੋਰ ਜਿਸਦਾ ਮੁਲਕ ਤਿਸਦਾ।' ਉਨ੍ਹਾਂ ਤਿਆਗ ਨਹੀਂ ਸਿਖਿਆ, ਆਪਾ ਵਾਰਨਾ ਨਹੀਂ ਸਿਖਿਆ, 'ਯਤੋਧਰਮਸਤਤੋਜਯਹ' ਇਹ ਮੰਤਰ ਭੁਲ ਗਏ, ਅਰਥਾਤ ਫ਼ਕੀਰ ਨਾਨਕ ਨੇ ਜਿਸ ਸ਼ਕਤੀ ਨਾਲ ਉਨ੍ਹਾਂ ਨੂੰ ਬੰਨ੍ਹਿਆਂ ਸੀ,

ਮਹਾਂ ਪਰਤਾਪਸ਼ਾਲੀ ਮਹਾਰਾਜਾ ਨੇ ਉਸ ਨੂੰ ਅੱਗ ਲਗਾ ਦਿੱਤੀ ਅਤੇ ਇਤਿਹਾਸ ਦੇ ਆਕਾਸ਼ ਉੱਤੇ ਸਿੱਖ ਸਿਤਾਰਾ ਖਿਨ ਭਰ ਲਈ ਚਮਕ ਕੇ ਖਿਨ ਭਰ ਵਿਚ ਬੁਝ ਗਿਆ।

"ਅੱਜ ਸਿਖਾਂ ਵਿਚ ਕੋਈ ਅਗਰਗਤੀ ਨਹੀਂ । ਉਹ ਇਕ ਛੋਟੀ ਜਿਹੀ ਸੰਪਰਦਾ ਵਿਚ ਬੱਝ ਗਏ ਹਨ, ਹੁਣ ਉਹ ਵਧ ਨਹੀਂ ਰਹੇ। ਗਿਆਨ, ਧਰਮ, ਕਰਮ ਵਿੱਚ, ਮਾਨਵ ਭੰਡਾਰ ਵਿਚ ਉਨ੍ਹਾਂ ਨੇ ਕੋਈ ਨਵਾਂ ਵਾਧਾ ਨਹੀਂ ਕੀਤਾ।

"ਗੁਰੂ ਨਾਨਕ ਦੇ ਸਿਖ ਅੱਜ ਜੰਗ ਕਰ ਸਕਦੇ ਹਨ, ਇਸ ਵਿਚ ਕੋਈ ਸ਼ਕ ਨਹੀਂ। ਪਰ ਉਨ੍ਹਾਂ ਦੇ ਸਿਖਾਂ ਦਾ ਦਲ ਫੌਜ ਵਿਚ ਭਰਤੀ ਹੋਕੇ ਕਦੀ ਕਾਬੁਲ, ਕਦੀ ਚੀਨ, ਕਦੀ ਅਫਰੀਕਾ ਵਿਚ ਲੜਾਈਆਂ ਲੜਦਾ ਫਿਰੇਗਾ ! ਨਾਨਕ ਦੇ ਧਰਮ ਤੇਜ ਨਾਲ ਜਗਮਗਾਉਂਦੇ ਵਾਰਸਾਂ ਦਾ ਇਹ ਸਿੱਟਾ ਹੀ ਗੌਰਵ ਜਨਕ ਹੈ—ਅਜਿਹੀ ਗੱਲ ਅਸੀਂ ਸੋਚ ਵੀ ਨਹੀਂ ਸਕਦੇ। ਮਨੁੱਖਤਾ ਦੇ ਉਦਾਰ ਪਿੜ ਵਿਚ ਉਹ ਕੇਵਲ ਬੈਰਕਾਂ ਵਿਚ ਬਹਿ ਕੇ ਕੂਚ ਦੇ ਬਿਗਲ ਹੀ ਵਜਾਏਗਾ, ਇਸ ਲਈ ਗੁਰੂ ਨਾਨਕ ਨੇ ਜੀਵਨ ਨਹੀਂ ਸੀ ਲਗਾਇਆ।" (ੳ)

ਸਿਖ ਇਤਿਹਾਸਕਾਰ ਪਿਆਰਾ ਸਿੰਘ ਜੀ ਪਦਮ ਆਪਣੇ ਗਰੰਥ 'ਸੰਖੇਪ ਸਿੱਖ ਇਤਿਹਾਸ' ਵਿਚ ਟੈਗੋਰ ਦੇ ਇਸ ਸਿਧਾਂਤ ਦੀ ਪੁਸ਼ਟੀ ਕਰਦੇ ਹੋਏ ਲਿਖਦੇ ਹਨ– (੧੮੫੭ ਦੇ) ਗ਼ਦਰ ਦੀ ਮੋਹਰੀ ਪੂਰਬੀਆ ਫੌਜ (ਸੀ), ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਅਤੇ ਉਸਦੇ ਹੋਰ ਮੁਸਲਮਾਨ ਸਹਾਇਕ ਸਨ। ਸਿਖਾਂ ਨੂੰ ਸਮੁੱਚੇ ਤੌਰ ਤੇ ਪੰਜਾਬ-ਘਾਤੀ ਪੂਰਬੀਆਂ ਦੇ ਖ਼ਿਲਾਫ਼ ਇਹ ਗੁੱਸਾ ਸੀ ਕਿ ਉਨ੍ਹਾਂ ਦੀ ਫੌਜੀ ਤਾਕਤ ਨੇ ਅੰਗਰੇਜ਼ਾਂ ਨੂੰ ਮਦਦ ਪਹੁੰਚਾ ਕੇ ਹਿੰਦ ਦੇ ਆਖਰੀ ਆਜ਼ਾਦ ਖਿੱਤੇ ਪੰਜਾਬ ਨੂੰ ਗੁਲਾਮ ਬਨਾਉਣ ਵਿਚ ਕਾਫ਼ੀ ਹਿੱਸਾ ਪਾਇਆ ਸੀ । ਉਸ ਵੇਲੇ ਕਈ ਪੂਰਬੀਆ ਫੌਜਾਂ ਆਪਣੇ ਨਵੇਂ ਮਾਲਕ ਫਿਰੰਗੀ ਨੂੰ ਖੁਸ਼ ਕਰਨ ਲਈ ਸਿੱਖਾਂ ਦੀ ਬੇਪਤੀ ਵੀ ਕੀਤੀ ਸੀ, ਇਸੇ ਤਰ੍ਹਾਂ ਮੁਗ਼ਲ ਬਾਦਸਾਹਾਂ ਦੇ ਜ਼ੁਲਮਾਂ ਨੂੰ ਤਾਂ ਸਿਖ ਭੁਲੇ ਹੀ ਨਹੀਂ ਸਨ ਜਿਨ੍ਹਾਂ ਪੀੜ੍ਹੀਆਂ ਤੋਂ ਸਿਖ ਗੁਰੂਆਂ, ਸਾਹਿਬਜ਼ਾਦਿਆਂ ਤੇ ਲੱਖਾਂ ਸਿੰਘਾਂ ਨੂੰ ਫੁਰਮਾਨਾਂ ਦੁਆਰਾ ਸ਼ਹੀਦ ਕਰਵਾਇਆ ਸੀ। ਇਸ ਲਈ ਸਿਖਾਂ ਗ਼ਦਰ ਸਮੇਂ ਇਹੋ ਠੀਕ ਸਮਝਿਆ ਕਿ ਪੂਰਬੀਆ ਤੇ ਮੁਗ਼ਲ ਤਾਕਤ ਨੂੰ ਲਾਭ ਪਹੁੰਚਾਣ ਦੀ ਲੋੜ ਨਹੀਂ।"

"......ਉਸ ਸਮੇਂ ਪੰਜਾਬ ਵਿਚ ਕੇਵਲ ਦਸ ਹਜ਼ਾਰ ਗੋਰਾ ਫੌਜ ਸੀ ਤੇ ਅਠਵੰਜਾ ਹਜ਼ਾਰ ਦੇਸੀ। ਜਿਨ੍ਹਾਂ ਵਿਚੋਂ ਗ਼ਦਰ ਦੇ ਦਿਨੀਂ ੧੩ ਹਜ਼ਾਰ ਦੇਸੀ ਫੌਜ ਨੂੰ ਬੇ-ਹਥਿਆਰ ਕਰ ਦਿੱਤਾ ਗਿਆ ਸੀ ਪਰ ਕਿਉਂਕਿ ਇਹ ਗ਼ਦਰ—ਵਿਉਂਤ ਇਨ੍ਹਾਂ ਦੇ ਸਹਿਯੋਗ ਤੇ ਭਰੋਸੇ ਤੋਂ ਵਾਂਝੀ ਸੀ ਇਸ ਲਈ ਕੁਝ ਵੀ ਨਾ ਹੋ ਸਕਿਆ । ਅਜੇਹੀ ਦਸ਼ਾ ਵਿਚ ਕੁਝ ਸਿਖ ਰਈਸ ਸਰਦਾਰਾਂ ਅੰਗਰੇਜ਼ਾਂ ਦੀ ਜ਼ਰੂਰ ਮਦਦ ਕੀਤੀ ਪਰ ਸਿੱਖ ਫੌਜੀਆਂ ਬਗਾਵਤ ਕਰਨ ਲਈ ਗ਼ਦਰ ਵਿਚ ਪੂਰਾ ਹਿੱਸਾ ਨਾ ਪਾਇਆ। ਹਾਂ, ਇਹ ਗੱਲ ਜ਼ਰੂਰ ਹੈ ਕਿ ਜੇਪੰਜਾਬ ਗ਼ਦਰ ਵਿਚ ਪੂਰੀ ਤਰ੍ਹਾਂ ਮਦਦ ਦੇਂਦਾ ਤਾਂ ਅੰਗਰੇਜ਼ਾਂ ਦਾ ਰਹਿਣਾ ਔਖਾ ਸੀ।"

---

(ੳ) ਟੈਗੋਰ ਦੀ ਉਪਰੋਕਤ ਪੁਸਤਕ ਤੇ ਲੇਖ।

"......ਇਸ ਗੱਲ ਦਾ ਸਿੱਖਾਂ ਨੂੰ ਇਕ ਜ਼ਰੂਰ ਲਾਭ ਪੁੱਜਾ ਕਿ ਸਿਖ ਰਾਜ ਦੇ ਅਨਗਿਣਤ ਬੇਕਾਰ ਫੌਜੀ ਮੁੜ ਭਰਤੀ ਕੀਤੇ ਜਾਣ ਲਗ ਪਏ।"

ਭਾਵ ਇਹ ਕਿ ਸਿੱਖਾਂ ਪੂਰਬੀਆਂ ਵਿਰੁੱਧ ਬਦਲੇ ਦੀ ਭਾਵਨਾ ਨੂੰ ਮੁਖ ਰਖਦਿਆਂ ਅੰਗਰੇਜ਼ਾਂ ਹਥੋਂ ਦੇਸ਼ ਦੀ ਆਜ਼ਾਦੀ ਖੋਹ ਲੈਣ ਦੇ ਮੌਕੇ ਨੂੰ ਜਾਣ ਬੁਝ ਕੇ ਛੱਡ ਦਿੱਤਾ ਅਤੇ ਕੇਵਲ ਆਪਣੀ ਈਰਖਾ ਤੇ ਸਵਾਰਥ ਨੂੰ ਮੁਖ ਰਖਦਿਆਂ ਹੋਇਆਂ ਅੰਗਰੇਜ਼ਾਂ ਦੀ ਫੌਜ ਵਿਚ ਭਰਤੀ ਹੋ ਕੇ ਕਾਬਲ, ਚੀਨ, ਅਫਰੀਕਾ ਆਦਿ ਦੀ ਆਜ਼ਾਦੀ ਖੋਹਣ ਵਿਚ ਮਦਦ ਕਰਦੇ ਰਹੇ।

ਇਤਿਹਾਸ ਦੇ ਦ੍ਰਿਸ਼ਟੀਕੋਣ ਵਿਚ ਅਰਾਜਕਤਾ ਦੀ ਇਕ ਹੋਰ ਮਿਸਾਲ ਡਾਕਟਰ ਗੰਡਾ ਸਿੰਘ ਜੀ ਨੇ ਸਿੱਖ ਇਤਿਹਾਸ ਦੇ ਆਜ਼ਾਦੀ ਲਈ ਕੀਤੇ ਸੰਗਰਾਮ ਦੇ ਸਮੇਂ ਸੰਬੰਧੀ ਇਸ ਮਤ ਦੀ ਸਥਾਪਨਾ ਕਰਕੇ ਕੀਤੀ ਹੈ ਕਿ ਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀਆਂ ਦਾ ਨਾ ਤੇ ਇਤਿਹਾਸ ਦੇ ਰਾਜਨੀਤਕ ਅੰਗ ਨਾਲ ਕੋਈ ਸੰਬੰਧ ਹੈ ਅਤੇ ਨਾ ਹੀ ਨਾਮਧਾਰੀ ਅੰਗਰੇਜ਼ੀ ਸਾਮਰਾਜ ਦੇ ਵਿਰੋਧੀ ਸਨ। ਆਪ ਲਿਖਦੇ ਹਨ :

"ਨਾਮਧਾਰੀ ਲਹਿਰ, ਜੋ ਇਤਿਹਾਸ ਵਿਚ ਕੂਕਾ ਲਹਿਰ ਦੇ ਨਾਉਂ ਨਾਲ ਪ੍ਰਸਿੱਧ ਹੈ, ਸਿੱਖਾਂ ਦੀ ਇਕ ਨਿਰੋਲ ਧਾਰਮਕ ਲਹਿਰ ਸੀ ਜਿਸ ਨੂੰ ਸੰਨ ੧੮੫੭ ਦੇ ਗ਼ਦਰ ਦੇ ਡਰੇ ਹੋਏ ਕੁਝ ਅੰਗਰੇਜ਼ ਅਫਸਰਾਂ ਨੇ ਰਾਜਸੀ ਅਤੇ ਬਾਗ਼ੀ ਅੰਦੋਲਨ ਕਹਿ ਕੇ ਭੰਡਿਆ ਅਤੇ ਇਸ ਤਰ੍ਹਾਂ ਸ਼ੱਕ ਦਾ ਸ਼ਿਕਾਰ ਬਣਾ ਕੇ ਕਈ ਭੋਲੇ ਭਾਲੇ ਸਿੱਖਾਂ ਨੂੰ ਤੋਪਾਂ ਨਾਲ ਉਡਾ ਦਿੱਤਾ ਅਤੇ ਇਨ੍ਹਾਂ ਦੇ ਬੇਗੁਨਾਹ ਆਗੂ ਅਤੇ ਮੁਰੈਲਾਂ ਨੂੰ ਦੇਸ-ਨਿਕਾਲਾ ਦੇ ਦਿੱਤਾ। ਪੰਜਾਹ ਵਰ੍ਹੇ ਤਕ ਕੂਕਿਆਂ ਦਾ ਕੇਂਦਰ ਭੈਣੀ (ਜ਼ਿਲਾ ਲੁਧਿਆਣਾ) ਪੋਲੀਸ ਦੀ ਕੈੜੀ ਅਤੇ ਕਰੜੀ ਨਿਗਰਾਨੀ ਹੇਠ ਰਿਹਾ ਅਤੇ ਇਥੇ ਬਿਠਾਈ ਹੋਈ ਪੁਲਸ ਚੌਕੀ ਸੰਨ ੧੯੨੨ ਵਿਚ ਉਸ ਵੇਲੇ ਉਠਾਈ ਗਈ, ਜਦ ਕੂਕਾ ਆਗੂਆਂ ਅਤੇ ਉਨ੍ਹਾਂ ਦੀਆਂ ਅਖ਼ਬਾਰਾਂ ਦੇ ਜਤਨਾਂ ਨੇ ਸਰਕਾਰ ਨੂੰ ਪੱਕੀ ਤਰ੍ਹਾਂ ਯਕੀਨ ਦਿਲਾ ਦਿੱਤਾ ਕਿ ਉਨ੍ਹਾਂ ਦੀ ਸੰਪਰਦਾਇ ਸਰਕਾਰ ਅੰਗ੍ਰੇਜ਼ੀ ਦੇ ਵਿਰੁਧ ਨਹੀਂ ਹੈ ਬਲਕਿ ਸਰਕਾਰ ਦੇ ਵਿਰੋਧੀ ਅਗਾਂਹ-ਵਧੂ ਅਕਾਲੀਆਂ ਦੀ ਸਖ਼ਤ ਵਿਰੋਧੀ ਹੈ।" (ੳ)

ਡਾਕਟਰ ਗੰਡਾ ਸਿੰਘ ਜੀ ਇਨਾਮੀ, ਕਰਾਮੀ ਤੇ ਸਰਕਾਰੀ ਮੋਹਰ ਵਾਲੇ ਇਤਿਹਾਸਕਾਰ ਹਨ ਇਸ ਲਈ ਉਨ੍ਹਾਂ ਦਾ ਇਹ ਜਨਮ-ਸਿੱਧ ਅਧਿਕਾਰ ਬਣ ਜਾਂਦਾ ਹੈ ਕਿ ਉਹ ਜਿਵੇਂ ਚਾਹੁਣ ਇਤਿਹਾਸ ਦਾ ਮੂੰਹ ਵਿਗਾੜਨ ਸਵਾਰਨ ਅਤੇ ਅਕਾਲੀ ਲਹਿਰ, ਉਸ ਦੀਆਂ ਜਨਮਦਾਤੀਆਂ ਸਿੰਘ ਸਭਾ ਲਹਿਰ, ਤੇ ਚੀਫ ਖਾਲਸਾ ਲਹਿਰ ਰਾਹੀਂ ਸਿੱਖ ਇਤਿਹਾਸ ਦੇ ਮੱਥੇ ਉਤੇ ਲਗਾਏ ਅੰਗ੍ਰੇਜ਼-ਭਗਤੀ ਦੇ ਕਲੰਕ ਨੂੰ ਛੁਪਾਉਣ ਦਾ ਜਤਨ ਕਰਨ। ਪਰ ਇਕ ਗੱਲ ਮੈਂ ਆਪ ਨੂੰ ਚੇਤੇ ਕਰਵਾਉਣੀ ਚਾਹੁੰਦਾ ਹਾਂ ਕਿ ਇਤਿਹਾਸ ਦੇ ਜਿਉਂਦੇ ਅੰਗਾਂ ਉਤੇ ਲਗਾਏ ਹੋਏ ਬਦਅਮਲੀ ਦੇ ਕਲੰਕ ਨੂੰ ਕਲਮ ਦੀ ਕਾਲੀ ਸਿਆਹੀ ਨਾਲ ਕਦੇ ਨਹੀਂ ਲੁਕਾਇਆ ਜਾ ਸਕਦਾ, ਖਾਸ ਕਰ ਕੇ ਅੱਜ ਦੇ ਰੌਸ਼ਨ ਜੁਗ ਵਿਚ ਜਦੋਂ ਇਤਿਹਾਸਕ ਖੋਜ ਦਾ ਆਧਾਰ ਅੰਧ ਵਿਸ਼ਵਾਸ ਤੋਂ ਬਦਲ ਕੇ

---

(ੳ) ਡਾ: ਗੰਡਾ ਸਿੰਘ-ਪੰਜਾਬ,-ਜੋਧ ਸਿੰਘ ਅਭਿਨੰਦਨ ਗ੍ਰੰਥ)

'ਵਿਗਿਆਨਕ' ਬਣ ਗਿਆ ਹੈ। ਅੱਜ ਇਤਿਹਾਸ ਨੂੰ ਅਨੇਕਾਂ ਪਹਿਲੂਆਂ ਤੋਂ ਵੇਖਣ-ਜਾਚਣ ਦਾ ਇਕ ਅਖੰਡ ਸਿਲਸਲਾ ਸ਼ੁਰੂ ਹੋ ਚੁੱਕਾ ਹੈ ਤੇ ਇਸ ਵਿਚੋਂ ਉਸੇ ਤੱਤ ਨੂੰ ਹੀ ਸਥਾਈ ਰੂਪ ਮਿਲੇਗਾ ਜਿਹੜਾ ਇਤਿਹਾਸ ਦੀਆਂ ਸਾਰੀਆਂ ਘਸਵੱਟੀਆਂ ਉਤੇ ਪੂਰਾ ਉਤਰੇਗਾ।

ਡਾਕਟਰ ਸਾਹਿਬ ਨੂੰ ਇਹ ਗੱਲ ਵੀ ਦੱਸਣੀ ਜ਼ਰੂਰੀ ਜਾਪਦੀ ਹੈ ਕਿ ਇਤਿਹਾਸ ਜਾਨਦਾਰ, ਸੰਗ੍ਰਾਮੀਆਂ ਤੇ ਵਿਕਾਸਸ਼ੀਲ ਕੌਮਾਂ ਦਾ ਹੀ ਰਚਿਆ ਜਾਂਦਾ ਹੈ । ਮੁਰਦਾ, ਪਤਨਸ਼ੀਲ ਅਤੇ ਨਾਮਰਦ ਕੌਮਾਂ ਦਾ ਨਹੀਂ। ਹਿੰਦੁਸਤਾਨ ਦਾ ਇਤਿਹਾਸ ਆਦਿ ਕਾਲ ਤੋਂ ਅਜ ਤਕ ਇਕ ਵਿਕਾਸਸ਼ੀਲ ਅਤੇ ਜੁਝਾਰੂ ਕੌਮ ਦਾ ਇਤਿਹਾਸ ਹੈ ਜਿਸ ਨੇ ਧਰਮ, ਨਿਆਂ, ਅਮਨ ਅਤੇ ਦੇਹ, ਮਨ, ਵਿਚਾਰ ਦੀ ਆਜ਼ਾਦੀ ਲਈ ਅਖੰਡ ਸੰਗ੍ਰਾਮ ਕੀਤਾ ਹੈ। ਇਸ ਵਿਚ ਇਹ ਗੱਲ ਹੋਰ ਵੀ ਧਿਆਨ ਦੇਣ ਵਾਲੀ ਹੈ ਕਿ ਇਸ ਸੰਗ੍ਰਾਮ ਦਾ ਪੀਠ-ਸਥਾਨ ਆਦਿ ਕਾਲ ਤੋਂ ਪੰਜਾਬ ਹੀ ਰਿਹਾ ਹੈ।

ਪ੍ਰਸਿਧ ਇਤਿਹਾਸਕਾਰ ਪੰਡਿਤ ਸੁੰਦਰ ਲਾਲ ਦੇ ਲਿਖਣ ਅਨੁਸਾਰ:—"ਅਸਲ ਵਿਚ ਅੰਗ੍ਰੇਜ਼ੀ ਹਕੂਮਤ ਭਾਰਤਵਰਸ਼ ਵਿਚ ਬਾਜ਼ਾਬਤਾ, ਕਾਨੂੰਨਣ ਅਤੇ ਪੂਰੀ ਤਰ੍ਹਾਂ ਸੰਨ ੧੮੫੯ ਤੋਂ ਹੀ ਟਿਕੀ ਸੀ । ਉਸ ਵੇਲੇ ਹੀ ਭਾਰਤੀ ਸਲਤਨਤ ਦੀ ਵਾਗ ਬਕਾਇਦਾ ਉਸ ਵਪਾਰੀ ਕੰਪਨੀ ਦੇ ਹੱਥਾਂ ਵਿਚੋਂ ਨਹੀਂ, ਜਿਹੜੀ ਕਿ ਅੰਤ ਸਮੇਂ ਤਕ ਦਿੱਲੀ ਸਮਰਾਟ ਦੀ ਪਰਜਾ ਹੋਣ ਦਾ ਬਨਾਉਟੀ ਦਾਹਵਾ ਕਰਦੀ ਰਹੀ ਸੀ, ਬਲਕਿ ਭਾਰਤ ਦੇ ਆਖ਼ਰੀ ਸਮਰਾਟ ਬਹਾਦੁਰ ਸ਼ਾਹ ਦੇ ਹਥੋਂ ਖੋਹ ਕੇ ਇੰਗਲਿਸਤਾਨ ਦੀ ਮਲਕਾ ਵਿਕਟੋਰੀਆਂ ਦੇ ਹੱਥਾਂ ਵਿਚ ਦਿੱਤੀ ਗਈ। ਸੰਨ ੧੮੫੭ ਤੋਂ ਬਾਅਦ ਵੀ ਭਾਰਤ ਨੇ ਆਪਣੀ ਆਜ਼ਾਦੀ ਦੀਆਂ ਕੋਸ਼ਿਸ਼ਾਂ ਨੂੰ ਇਕ ਛਿਨ ਲਈ ਢਿੱਲਿਆਂ ਨਹੀਂ ਪੈਣ ਦਿੱਤਾ। ਸੰਨ ੧੮੫੭ ਦਾ ਇਨਕਲਾਬ ਅਤੇ ਪੰਜਾਬ ਦੇ ਕੂਕਾ ਵਿਦਰੋਹ ਵਿਚ ਕੇਵਲ ੧੫ ਸਾਲਾਂ ਦੀ ਵਿੱਥ ਸੀ। ਸੰਨ ੧੮੫੭ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਜਨਮ ਵਿਚ ੨੮ ਸਾਲਾਂ ਦੀ, ਕਾਂਗਰਸ ਦੇ ਜਨਮ ਅਤੇ ਬੰਗਾਲ ਦੀ ਵੰਡ ਤੋਂ ਬਾਅਦ ਦੇ ਅੰਦੋਲਨ ਵਿਚ ੨੦ ਸਾਲਾਂ ਦੀ, ਬੰਗਾਲ ਦੀ ਵੰਡ ਅਤੇ ਉਸ ਨਾ-ਮਿਲਵਰਤਨ ਲਹਿਰ ਵਿਚ ੧੫ ਸਾਲਾਂ ਦੀ, ਜਿਸ ਨੇ ਫਿਰ ਇਕ ਵਾਰੀ ਸੰਨ ੧੮੫੭ ਦੇ ਇਨਕਲਾਬ ਤੋਂ ਵੀ ਵੱਧ ਅਤੇ ਉਸ ਤੋਂ ਜ਼ਬਰਦਸਤ ਤਰੀਕਿਆਂ ਨਾਲ ਅੰਗਰੇਜ਼ੀ ਰਾਜ ਦੀ ਹਸਤੀ ਨੂੰ ਖ਼ਤਰੇ ਵਿਚ ਪਾ ਦਿੱਤਾ ਸੀ, ਅਤੇ ਜਿਸ ਬਾਰੇ ਉਸ ਸਮੇਂ ਦੇ ਅੰਗਰੇਜ਼ ਗਵਰਨਰ ਜਨਰਲ ਨੂੰ ਮੰਨਣਾ ਪਿਆ ਸੀ ਕਿ "ਮਹਾਂਤਮਾ ਗਾਂਧੀ ਦੇ ਅੰਦੋਲਣ ਦੀ ਸਫਲਤਾ ਵਿਚ ਕੇਵਲ ਇਕ ਇੰਚ ਦੀ ਕਸਰ ਬਾਕੀ ਰਹਿ ਗਈ ਸੀ, ਅਤੇ ਮੈਂ ਹੈਰਾਨ ਪਰੇਸ਼ਾਨ ਸਾਂ।"(ੳ)

ਸਪਸ਼ਟ ਹੈ ਕਿ ਭਾਰਤ ਵਿਚ ਅੰਗਰੇਜ਼ੀ ਰਾਜ ਦੀ ਬਾਕਾਇਦਾ ਸਥਾਪਤੀ ਤੋਂ ਪਹਿਲਾਂ ਹੀ ੧੮੫੭ ਸਮੇਂ ਜਿਸ ਦੇਸ਼ ਵਿਚ ਦੇਸ਼ ਵਿਆਪੀ ਆਜ਼ਾਦੀ ਦਾ ਸੰਘਰਸ਼ ਅਰੰਭ ਹੋ ਚੁਕਾ ਸੀ—ਉਸ ਦੇਸ਼ ਦੇ ਸਭ ਤੋਂ ਸ਼ਕਤੀਸ਼ਾਲੀ ਅੰਗ 'ਪੰਜਾਬ' ਦੇ ਲੋਕਾਂ ਦੇ ਬਾਰੇ ਜੇ ਪੰਜਾਬ ਦੇ ਮਾਨਯੋਗ ਇਤਿਹਾਸਕਾਰ ਡਾਕਟਰ ਗੰਡਾ ਸਿੰਘ ਦੇ ਕਥਨ ਅਨੁਸਾਰ

---

(ੳ) (ਭਾਰਤ ਮੈਂ ਅੰਗਰੇਜ਼ੀ ਰਾਜ, ਪਹਿਲਾ ਹਿੱਸਾ)

ਇਹ ਮੰਨ ਲਿਆ ਜਾਵੇ ਕਿ ਉਹ ੧੯੨੦ ਤਕ ਬੁਜ਼ਦਿਲਾਂ ਵਾਂਗ ਅਕਾਲੀ ਲਹਿਰ ਦੇ ਜਨਮ ਨੂੰ ਉਡੀਕਦੇ ਰਹੇ ਸਨ ਤੇ ਉਨ੍ਹਾਂ ਨੇ ਅੰਗਰੇਜ਼ਾਂ ਵਿਰੁਧ ਘੋਲ ਨਹੀਂ ਸੀ ਕੀਤਾ ਤਦ ਇਹੋ ਜਿਹੀ ਇਤਿਹਾਸਕਤਾ ਉਤੇ ਤਰਸ ਆਉਂਦਾ ਹੈ। ਕਿਉਂਕਿ ਅਕਾਲੀ ਲਹਿਰ ਦੀਆਂ ਜਨਮਦਾਤੀਆਂ ਸਿੰਘ ਸਭਾ ਅਤੇ ਚੀਫ਼ ਖਾਲਸਾ ਲਹਿਰਾਂ ਦੀ ਤੇ ਸਥਾਪਨਾ ਹੀ ਅੰਗਰੇਜ਼ੀ ਸਰਪ੍ਰਸਤੀ ਹੇਠ, ਅੰਗਰੇਜ਼ੀ ਰਾਜ ਨੂੰ ਪੱਕਿਆਂ ਕਰਨ ਲਈ ਹੋਈ ਸੀ ਤੇ ਇਨ੍ਹਾਂ ਨੇ ਇਸ ਕੰਮ ਲਈ ਸਾਰੀ ਵਾਹ ਲਗਾਈ—ਜਿਸ ਨੂੰ ਬਾਅਦ ਵਿਚ ਅਕਾਲੀ ਲਹਿਰ ਨੇ ਵੀ ਕਾਇਮ ਰਖਿਆ। ੧੮੪੯ ਵਿਚ ਸਿਖ ਰਾਜ ਦੇ ਖ਼ਾਤਮੇ ਤੋਂ ਵੀ ਜੇ ਪੰਜਾਬ ਦੇ ਗੁਲਾਮੀ ਦੇ ਦੌਰ ਦਾ ਅਰੰਭ ਮੰਨ ਲਈਏ ਤਾਂ ਡਾਕਟਰ ਗੰਡਾ ਸਿੰਘ ਜੀ ਦੇ ਮਤ ਅਨੁਸਾਰ ਚੱਲਿਆਂ ਇਹ ਨਤੀਜਾ ਨਿਕਲਦਾ ਹੈ ਕਿ ਬਹਾਦਰ ਪੰਜਾਬ ਅਤੇ ਖਾਸ ਕਰ ਕੇ ਸਿੰਘ ਸੂਰਮੇ ਪੌਣੀ ਸਦੀ ਤਕ ਚੁਪ ਚਾਪ ਗੁਲਾਮੀ ਦਾ ਆਨੰਦ ਮਾਣਦੇ ਰਹੇ।

ਜੇ ਪੰਜਾਬ ਦੇ ਰਾਜਨੀਤਕ ਇਤਿਹਾਸ ਵਿਚੋਂ ਨਾਮਧਾਰੀਆਂ ਦੇ ਹਿੱਸੇ ਨੂੰ ਧਾਰਮਕ ਲਹਿਰ ਕਹਿ ਕੇ ਬਾਹਰ ਕੱਢ ਦਿੱਤਾ ਜਾਵੇ ਤਾਂ ਵੀ ਅਕਾਲੀ ਲਹਿਰ ਤੋਂ ਪਹਿਲਾਂ ਜਿਹੜੀ ਆਜ਼ਾਦੀ ਦੀ ਲਹਿਰ ਦ੍ਰਿਸ਼ਟੀਗੋਚਰ ਹੁੰਦੀ ਹੈ ਉਹ ਹੈ ੧੯੧੪ ਦੀ ਗ਼ਦਰ ਲਹਿਰ। ੧੮੪੯ ਤੋਂ ੧੯੧੪ ਤਕ ਦੇ ਸਮੇਂ ਨੂੰ ਵੀ ਜੇ ਡਾਕਟਰ ਸਾਹਿਬ ਕੂਕਿਆਂ ਨਾਲ ਈਰਖਾ ਸਦਕਾ ਵੀ ਪੰਜਾਬ ਦੀ ਨਾਮਰਦੀ ਦਾ ਸਮਾਂ ਸਿੱਧ ਕਰਨਾ ਚਾਹੁੰਦੇ ਹਨ ਤਾਂ ਇਨ੍ਹਾਂ ਉਤੇ ਪ੍ਰਸਿਧ ਫ਼ਰਾਂਸੀਸੀ ਵਿਦਵਾਨ, 'ਹਰਵੇ' ਦੇ ਸ਼ਬਦਾਂ ਅਨੁਸਾਰ ਇਹ ਗੱਲਾਂ ਬੜੀਆਂ ਢੁਕਦੀਆਂ ਹਨ—

"ਅਜੇ ਤਕ ਇਤਿਹਾਸ ਮਨੁਖ ਨੂੰ ਸਭ ਤੋਂ ਵਧ ਦੁਰਾਚਾਰ ਵਲ ਲਿਜਾਣ ਵਾਲਾ ਅਤੇ ਉਸ ਦੇ ਚਰਿਤ੍ਰ ਨੂੰ ਸਭ ਤੋਂ ਵੱਧ ਭ੍ਰਸ਼ਟ ਕਰਨ ਵਾਲਾ ਸਾਹਿਤ ਰਿਹਾ ਹੈ। ਜਦੋਂ ਕਦੀ ਕੌਮਾਂ ਦੇ ਨਾਮ ਉਤੇ ਧਨ ਦੀ ਹਵਸ ਅਤੇ ਖ਼ੂਨ ਦੀ ਪਿਆਸ ਨੂੰ ਸ਼ਾਂਤ ਕੀਤਾ ਜਾਂਦਾ ਹੈ, ਇਤਿਹਾਸ ਦੇ ਪੰਨਿਆਂ ਵਿਚ ਛਲ ਤੇ ਕਪਟ ਨੂੰ ਚਤੁਰ ਸਿਆਸਤ-ਦਾਨੀ ਦਾ ਸਬੂਤ ਮੰਨਿਆ ਜਾਂਦਾ ਹੈ। ਜਿਹੜੀ ਚੀਜ਼ ਮਾਮੂਲੀ ਆਦਮੀਆਂ ਵਿਚ ਪਾਪ ਸਮਝੀ ਜਾਂਦੀ ਹੈ ਉਹ ਰਾਜ ਦਰਬਾਰਾਂ ਵਿਚ ਸਿੰਘਾਸਨਾ ਉਤੇ ਪ੍ਰਸੰਸਾ ਯੋਗ ਮੰਨੀ ਜਾਂਦੀ ਹੈ।"

ਇਕ ਦੁਨੀਆਂ ਜਾਣਦੀ ਅਤੇ ਮੰਨਦੀ ਹੈ ਕਿ ਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਲੱਖਾਂ ਹਿੰਦੂ-ਸਿਖ-ਮੁਸਲਮਾਨ ਪੈਰੋਕਾਰਾਂ ਦੀਆਂ ਸਾਰੀਆਂ ਸਰਗਰਮੀਆਂ ਵਿਚ ਰਾਜਨੀਤਕ ਸੰਗਰਾਮ ਦਾ ਪਰਮੁਖ ਅੰਸ਼ ਰਿਹਾ ਹੈ ਅਤੇ ਰਾਜਨੀਤਕ ਸੰਗਰਾਮ ਦਾ ਇਹ ਸਿਲਸਿਲਾ ਅੰਜਰੇਜ਼ਾਂ ਦੇ ਭਾਰਤ ਵਿਚੋਂ ਜਾਣ ਤਕ ਅਖੁਟ ਰੂਪ ਵਿਚ ਚਲਦਾ ਰਿਹਾ ਹੈ। ੧੯੧੪ ਦੀ ਗ਼ਦਰ ਲਹਿਰ ਦੇ ਜਨਕ ਤੇ ਗ਼ਦਰ ਪਾਰਟੀ ਦੇ ਪਹਿਲੇ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਵੀ ਨਾਮਧਾਰੀ ਪ੍ਰਭਾਵ ਹੇਠ ਹੀ ਇਸ ਲਹਿਰ ਦੇ ਮੋਢੀ ਬਣੇ। ਬਾਬਾ ਜੀ ਲਿਖਦੇ ਹਨ—"ਸੱਟ ਲਗੇ ਮਨ ਨੇ ਕੋਈ ਆਸਰਾ ਭਾਲਣਾ ਸ਼ੁਰੂ ਕੀਤਾ। ਸਾਡੇ ਗੁਆਂਢ ਪਿੰਡ ਮੁਹਾਵੇ ਇਕ ਮਹਾਂ ਪੁਰਸ਼ 'ਬਾਬਾ ਕੇਸਰ' ਨਾਂ ਦੇ ਰਹਿੰਦੇ ਸਨ—ਹੈਸਨ ਤਾਂ ਇਹ ਨਾਮਧਾਰੀ ਗੁਰੂ ਮਹਾਰਾਜ ਰਾਮ ਸਿੰਘ ਜੀ ਦੇ ਸ਼ਰਧਾਲੂ

ਪਰ ਬੜੇ ਖੁਲ੍ਹੇ ਖਿਆਲ, ਫ਼ਿਰਕੇ ਬੰਦੀ ਤੇ ਅੰਨ੍ਹੀ ਧਰਮ ਭਗਤੀ ਤੋਂ ਉਚੇ, ਛੂਤ ਛਾਤ ਤੋਂ ਰਹਿਤ ਤੇ ਮਨੁੱਖ ਮਾਤਰ ਨੂੰ ਪਿਆਰ ਕਰਨ ਵਾਲੇ ਗੁਰਮੁਖ ਸਨ। ਇਸ ਕਰ ਕੇ ਸਾਰੇ ਹੀ ਮਜ਼੍ਹਬਾਂ ਵਾਲੇ ਇਹਨਾਂ ਨਾਲ ਪਿਆਰ ਕਰਦੇ ਸਨ। ਆਪ ਮਾਇਆਧਾਰੀਆਂ ਨੂੰ ਮੂੰਹ ਨਹੀਂ ਸਨ ਲਾਉਂਦੇ ਐਪਰ ਗ਼ਰੀਬਾਂ ਤੇ ਨਤਾਣਿਆਂ ਦਾ ਬੜਾ ਮਾਨ ਤੇ ਸੇਵਾ ਕਰਿਆ ਕਰਦੇ ਸਨ। ਇਹਨਾਂ ਤੋਂ ਮੈਨੂੰ ਲੋਕ-ਸੇਵਕ ਬਣਨ ਦੀ ਚੇਟਕ ਲਗੀ ਜੋ ਅਗਲਿਆਂ ਸਾਲਾਂ ਵਿਚ ਇਸ਼ਕ ਦੀ ਹਦ ਤੱਕ ਪੁੱਜ ਗਈ।

"ਇਹਨਾਂ ਬਾਰੇ ਇਕ ਘਟਨਾਂ ਦਾ ਮੈਂ ਇਥੇ ਜ਼ਿਕਰ ਕਰ ਲਵਾਂ। ਉਨ੍ਹੀਂ ਦਿਨੀਂ ਅਰਥਾਤ ਸੰਨ ੧੯੦੬ ਵਿਚ ਅੰਗਰੇਜ਼ ਸਰਕਾਰ ਦੇ ਹੁਕਮ ਨਾਲ ਪੁਲਸ, ਨਾਮਧਾਰੀਆਂ ਅਤੇ ਖ਼ਾਸ ਕਰ ਕੇ ਬਾਬਾ ਜੀ ਉੱਤੇ ਕਰੜੀ ਨਿਗਰਾਨੀ ਰਖਿਆ ਕਰਦੀ ਸੀ। ਅੰਮ੍ਰਿਤ-ਸਰ ਦਾ ਅੰਗਰੇਜ਼ ਡਿਪਟੀ ਕਮਿਸ਼ਨਰ ਜ਼ਿਲੇ ਦਾ ਦੌਰਾ ਕਰ ਰਿਹਾ ਸੀ। ਉਸ ਨੂੰ ਬਾਬਾ ਜੀ ਦੇ ਸੁਤੰਤਰ ਵਿਚਾਰਾਂ ਬਾਰੇ ਰਪੋਰਟਾਂ ਤੇ ਮਿਲਦੀਆਂ ਹੀ ਰਹਿੰਦੀਆਂ ਸਨ, ਉਸ ਸੋਚਿਆ ਬਾਬਾ ਜੀ ਨੂੰ ਅੱਖੀਂ ਤੱਕੀਏ। ਉਹ ਆਪਣੇ ਅਮਲੇ ਫੈਲੇ ਤੇ ਲਾਗੇ-ਧੀਗੇ ਨਾਲ ਅਗਲੇ ਦਿਨ ਬਾਬਾ ਜੀ ਦੀ ਕੁਟੀਆ ਆ ਪਹੁੰਚਾ। ਅਗੇ ਬਾਬਾ ਜੀ ਨਿਤ-ਨੇਮ ਅਨੁਸਾਰ ਸੂਰਜ ਦੀਆਂ ਪਹਿਲੀਆਂ ਕਿਰਨਾਂ ਸਾਂਹਵੇਂ ਨੰਗੇ ਪਿੰਡੇ ਨਾਲ ਬੜੀ ਮਸਤੀ ਵਿਚ ਧੁਪ-ਇਸ਼ਨਾਨ ਕਰ ਰਹੇ ਸਨ। ਬਾਬਾ ਜੀ ਦਾ ਸਤਿਕਾਰ ਕਰਨ ਤੋਂ ਪਿਛੋਂ ਉਸ ਬਾਬਾ ਜੀ ਤੋਂ ਪੁਛਿਆ :—'ਬਾਬਾ ਜੀ ਤੁਹਾਡੇ ਕਿੰਨੇ ਚੇਲੇ ਹਨ ?' ਉਨ੍ਹਾਂ ਉੱਤਰ ਦਿੱਤਾ—'ਕੋਈ ਵੀ ਨਹੀਂ ਇਹ ਸਭ ਮੇਰੇ ਸਾਥੀ ਹਨ।' ਫਿਰ ਡੀ. ਸੀ. ਨੇ ਉਨ੍ਹਾਂ ਨੂੰ ਦੱਸਿਆ ਕਿ ਉਸ ਦੇ ਅਖ਼ਤਿਆਰ ਵਿਚ ਬਾਰ ਦੇ ਮੁਰੱਬੇ ਹਨ ਜੇ ਬਾਬਾ ਜੀ ਚਾਹੁਣ ਤਾਂ ਉਹ ਉਨ੍ਹਾਂ ਦੇ ਪੁਤਰਾਂ ਨੂੰ ਲੋੜ ਅਨੁਸਾਰ ਮੁਰੱਬੇ ਦੇ ਸਕਦਾ ਹੈ।' ਜਿਸ ਦਾ ਇਹ ਉੱਤਰ ਡਿਪਟੀ ਕਮਿਸ਼ਨਰ ਨੂੰ ਦੇ ਕੇ ਬਾਬਾ ਜੀ ਨੇ ਉਸ ਦੀ ਤਸੱਲੀ ਕਰਵਾ ਦਿਤੀ। 'ਤੁਸੀਂ ਮੇਰੇ ਬੱਚਿਆਂ ਦੀ ਫ਼ਿਕਰ ਬਿਲਕੁਲ ਨਾ ਕਰੋ ਉਨ੍ਹਾਂ ਜੋਗੀ ਜ਼ਮੀਨ ਬਥੇਰੀ ਏ, ਜ਼ਮੀਨ ਉਨ੍ਹਾਂ ਨੂੰ ਦਿਓ ਜਿਨ੍ਹਾਂ ਕੋਲ ਉੱਕਾ ਹੈ ਈ ਨਹੀਂ।' ਤੇ ਡਿਪਟੀ ਕਮਿ ਨਰ ਸਲਾਮ ਕਰਕੇ ਤੁਰਦਾ ਬਣਿਆ।

"ਨਾਮਧਾਰੀਆਂ ਵਲੋਂ ਅੰਗਰੇਜ਼ਾਂ ਦੀਆਂ ਕਚਹਿਰੀਆਂ ਨੌਕਰੀਆਂ ਤੇ ਡਾਕ-ਖ਼ਾਨਿਆਂ, ਇਥੋਂ ਤਕ ਕਿ ਰੇਲਾਂ ਦਾ ਜਿਨਾਂ ਮੁਕੰਮਲ ਬਾਈਕਾਟ ਮੈਂ ਡਿਠਾ ਹੈ ਉਸ ਦੀ ਨਕਲ ਮਾਤਰ ਵੀ ਕਾਂਗਰਸ ਦੀ ਨਾਮਿਲਵਰਤਨ ਲਹਿਰ ਨਹੀਂ ਸੀ। ਮੈਂ ਸੰਨ ੧੮੯੬ ਤੋਂ ਲੈ ਕੇ ੧੯੦੮ ਤਕ ਬਾਬਾ ਜੀ ਦੀ ਸੰਗਤ ਵਿਚ ਰਿਹਾ। ਸੱਚੀ ਗੱਲ ਤੇ ਇਹ ਹੈ ਕਿ ਹੁਣ ਮੈਂ ਜੋ ਜੀਵਨ ਜੀ ਰਿਹਾ ਹਾਂ ਇਹ ਸਭ ਉਨ੍ਹਾਂ ਦੀ ਸੰਗਤ ਦਾ ਹੀ ਪ੍ਰਤਾਪ ਹੈ। ਜੇ ਉਹ ਮੈਨੂੰ ਹਾਣੀਆਂ ਦੇ ਉਸ ਨਰਕੀ ਜਾਲ ਵਿਚੋਂ ਨਾ ਕੱਢਦੇ ਤਾਂ ਮੈਂ ਗੋਹੇ ਦੀ ਉਸ ਭੂੰਡੀ ਵਾਂਗ ਕਦੇ ਦਾ ਮਰ ਖਪ ਗਿਆ ਹੁੰਦਾ।" (ੳ)

ਬਾਬਾ ਸੋਹਣ ਸਿੰਘ ਜੀ ਭਕਨਾ ਨੇ ਉਪਰ ਜਿਨ੍ਹਾਂ ਗੱਲਾਂ ਨੂੰ ਅੱਖੀਂ ਡਿਠਾ,

---

(ੳ) ਮੇਰੀ ਜੀਵਨ ਕਹਾਣੀ—ਬਾਬਾ ਸੋਹਨ ਸਿੰਘ ਭਕਨਾ—ਮਾਸਿਕ, 'ਦੇਸ਼ ਭਗਤ ਯਾਦਾਂ' ਸਤੰਬਰ ੧੯੬੩)।

ਤੇ ਹੱਡੀਂ ਮਾਣਿਆ ਦੱਸਿਆ ਹੈ—ਉਨ੍ਹਾਂ ਬਾਰੇ ਵੀ ਡਾਕਟਰ ਗੰਡਾ ਸਿੰਘ ਜੀ ਲਿਖਦੇ ਹਨ—"ਇਹ ਕਹਿਣਾ ਇਤਿਹਾਸ ਵਿਰੁਧ ਹੈ ਕਿ ਬਾਬਾ ਰਾਮ ਸਿੰਘ ਜੀ ਨੇ ਆਪਣੇ ਕੂਕੇ (ਨਾਮਧਾਰੀਆਂ) ਸਤਸੰਗੀਆਂ ਨੂੰ ਸਰਕਾਰੀ ਨੌਕਰੀ ਕਰਨ, ਸਕੂਲਾਂ ਕਾਲਜਾਂ ਵਿਚ ਪੜ੍ਹਨ, ਸਰਕਾਰੀ ਕਾਨੂੰਨ ਮੰਨਣ ਜਾਂ ਵਲੈਤੀ ਕਪੜੇ ਵਰਤਣ ਦੀ ਮਨਾਹੀਂ ਕਰ ਦਿੱਤੀ ਸੀ। ਇਹ ਗੱਲਾਂ ਦੇਸ਼ ਵਿਚ ਰਾਜਸੀ ਦੇਸੀ ਲਹਿਰ ਚੱਲਣ ਅਤੇ ਮਹਾਤਮਾਂ ਗਾਂਧੀ ਵਲੋਂ ਸਰਕਾਰ ਨਾਲ ਨਾ-ਮਿਲਵਰਤਨ, ਸਰਕਾਰੀ ਸਕੂਲਾਂ ਕਾਲਜਾਂ ਦੇ ਤਿਆਗ, ਸਿਵਿਲ ਨਾ-ਫੁਰਮਾਨੀ ਆਦਿ ਲਹਿਰਾਂ ਚਲਾਏ ਜਾਣ ਤੋਂ ਬਾਅਦ ਦੀਆਂ ਬਣਾਈਆਂ ਹੋਈਆਂ ਹਨ। ਇਨ੍ਹਾਂ ਦਾ ਮਤਲਬ ਇਹ ਸਿੱਧ ਕਰਨਾ ਹੈ ਕਿ ਇਹ ਗੱਲਾਂ ਮਹਾਤਮਾਂ ਗਾਂਧੀ ਨੇ ਕੋਈ ਨਵੀਆਂ ਨਹੀਂ ਸਨ ਕਹੀਆਂ ਜਾਂ ਕੱਢੀਆਂ ਬਲਕਿ ਉਨ੍ਹਾਂ ਤੋਂ ਪੰਜਾਹ ਸੱਠ ਵਰ੍ਹੇ ਪਹਿਲਾਂ ਹੀ ਬਾਬਾ ਰਾਮ ਸਿੰਘ ਜੀ ਨੇ ਇਨ੍ਹਾਂ ਦਾ ਪ੍ਰਚਾਰ ਕੀਤਾ ਸੀ। ਪਰ ਇਸ ਦਾ ਉਨ੍ਹਾਂ ਪਾਸ ਕੋਈ ਸਬੂਤ ਨਹੀਂ ਹੈ। ਇਤਿਹਾਸ ਵਿਚ ਮਨ-ਘੜਤ ਗੱਲਾਂ ਦੀ ਮਿਲਾਵਟ ਕਰਨਾ ਜਿੱਥੇ ਸਿਖ ਇਤਿਹਾਸ ਨਾਲ ਅਨਿਆਇ ਹੈ, ਉਥੇ ਬਾਬਾ ਰਾਮ ਸਿੰਘ ਜੀ ਦੀ ਮਹਾਨਤਾ ਨੂੰ ਭੀ ਖ਼ਤਰੇ ਵਿਚ ਪਾਉਣਾ ਹੈ, ਕਿਉਂਕਿ ਜਿਸ ਵੇਲੇ ਭੀ ਕਿਸੇ ਇਤਿਹਾਸਕਾਰ ਨੇ ਇਨ੍ਹਾਂ ਨੂੰ ਖੋਜ-ਪੜਤਾਲ ਦੀ ਕਸੌਟੀ ਉੱਤੇ ਪਰਖਣਾ ਸ਼ੁਰੂ ਕਰ ਦਿੱਤਾ ਅਤੇ ਇਕ-ਅੱਧੀ ਗੱਲ ਵੀ ਫ਼ਰਜ਼ੀ ਘਾੜਤ ਨਿਕਲ ਆਈ, ਜਿਵੇਂ ਕਿ ਹੁਣ ਹੋ ਰਿਹਾ ਹੈ, ਤਾਂ ਉਹ ਬਾਬਾ ਜੀ ਦੀਆਂ ਠੀਕ ਅਤੇ ਸੱਚੀਆਂ ਗੱਲਾਂ ਨੂੰ ਭੀ ਸ਼ੱਕ ਦੀ ਨਜ਼ਰ ਨਾਲ ਵੇਖੇਗਾ ਅਤੇ ਉਨ੍ਹਾਂ ਨੂੰ ਭੀ ਏਸੇ ਤਰ੍ਹਾਂ ਦੀਆਂ ਘਾੜਤਾਂ ਸਮਝਣ ਲੱਗ ਪਏਗਾ। ਇਸ ਲਈ ਮਨ-ਘਾੜਤਾਂ ਨਾਲ ਫ਼ਾਇਦਾ ਤਾਂ ਕੀ ਹੋਣਾ ਹੈ, ਨੁਕਸਾਨ ਜ਼ਰੂਰ ਹੋ ਜਾਏਗਾ। ਕੂੜ ਆਖ਼ਰ ਕੂੜ ਹੈ। ਮੁਲੰਮਾ ਬਹੁਤੀ ਦੇਰ ਤਕ ਨਹੀਂ ਤਗਦਾ ਹੁੰਦਾ। ਓੜਕ ਅਸਲੀਅਤ ਉਘੜ ਹੀ ਆਉਂਦੀ ਹੈ।" (ੳ)

ਯਾਦ ਰਹੇ ਕਿ ਮਹਾਤਮਾਂ ਗਾਂਧੀ ਜੀ ਨੇ ਨਾ-ਮਿਲਵਰਤਨ ਲਹਿਰ ਸੰਨ ੧੯੧੯ ਵਿਚ ਜਲ੍ਹਿਆਂ ਵਾਲਾ ਬਾਗ਼ ਦੇ ਸਾਕੇ ਤੋਂ ਬਾਅਦ ਚਲਾਈ ਸੀ। ਰੋਲਟ ਐਕਟ ਦੇ ਵਿਰੁਧ ਐਜੀਟੇਸ਼ਨ ਦਾ ਫਲ ਇਹ ਹੋਇਆ ਕਿ ਇਹ ਐਕਟ ਚਾਲੂ ਨਾ ਹੋ ਸਕਿਆ। ੧੯੨੦ ਵਿਚ ਕਲਕੱਤੇ ਵਿਚ ਕਾਂਗਰਸ ਦਾ ਸਪੈਸ਼ਲ ਸਮਾਗਮ ਲਾਲਾ ਲਾਜਪਤ ਰਾਇ ਦੀ ਪ੍ਰਧਾਨਗੀ ਹੇਠ ਹੋਇਆ ਜਿਸ ਵਿਚ ਸਰਕਾਰ ਨਾਲ ਨਾ-ਮਿਲਵਰਤਨ ਕਰਨ ਦਾ ਮਤਾ ਪਾਸ ਹੋਇਆ। ਜਿਨ੍ਹਾਂ ਨਾਮਧਾਰੀਆਂ ਨੂੰ ਡਾਕਟਰ ਸਾਹਿਬ ਅੰਗਰੇਜ਼ਾਂ ਦੇ ਹਮਾਇਤੀ ਸਿੱਧ ਕਰ ਰਹੇ ਹਨ ਉਨ੍ਹਾਂ ਵਿਚੋਂ ਇਸ ਸਮਾਗਮ ਵਿਚ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਈ ਅਤੇ ਪੰਜਾਬ ਕਾਂਗਰਸ ਦੇ ਐਗਜ਼ੈਕਟਿਵ ਦੇ ਮੈਂਬਰ ਮਹਾਰਾਜ ਗੁਰਦਿਆਲ ਸਿੰਘ ਜੀ ਤੇ ਸੰਤ ਨਿਧਾਨ ਸਿੰਘ ਜੀ ਆਲਿਮ ਵੀ ਗਏ ਹੋਏ ਸਨ। ਸਮਾ-ਗਮ ਵਿਚ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਗੁਰੂ ਰਾਮ ਸਿੰਘ ਜੀ ਵਲੋਂ ਅੰਗਰੇਜ਼ਾਂ ਨਾਲ ਨਾ-ਮਿਲਵਰਤਨ ਦੇ ਇਤਿਹਾਸ ਦੀ ਚਰਚਾ ਕਰਦਿਆਂ ਹੋਇਆਂ ਭਾਸ਼ਣ ਦਿੱਤਾ ਸੀ ਤੇ ਹਿੰਦੁਸਤਾਨ ਵਿਚ ਅੰਗਰੇਜ਼ਾਂ ਨਾਲ ਨਾ-ਮਿਲਵਰਤਨ ਦੀ ਲਹਿਰ ਦੇ ਉਸ ਦੂਜੇ

---

(ੳ) (ਪੰਜਾਬ-ਜੋਧ ਸਿੰਘ ਅਭਿਨੰਦਨ ਗ੍ਰੰਥ)

ਦੌਰ ਵਿਚ ਨਾਮਧਾਰੀਆਂ ਦਾ ਸਰਗਰਮ ਸਹਿਯੋਗ ਅਰਪਨ ਕੀਤਾ ਸੀ—ਓਦੋਂ', ਆਪ ਜੀ ਦੇ 'ਸਰਕਾਰ ਦੇ ਵਿਰੋਧੀ ਅਗਾਂਹ ਵਧੂ ਅਕਾਲੀਆਂ' ਦਾ ਕੀ ਧੰਦਾ ਸੀ ਡਾਕਟਰ ਸਾਹਿਬ ! "ਨਾ-ਮਿਲਵਰਤਨ ਦਾ ਪਰੋਗਰਾਮ ਇਹ ਸੀ :—ਵਲੈਤੀ ਕਪੜੇ ਦਾ ਬਾਈਕਾਟ, ਸੁਦੇਸ਼ੀ ਕਪੜਾ ਖਾਸ ਕਰ ਖੱਦਰ ਪਹਿਨਣ ਦਾ ਪ੍ਰਚਾਰ. ਬਦੇਸ਼ੀ ਕਪੜਾ ਫੂਕਿਆ ਵੀ ਗਿਆ। ਸਰਕਾਰੀ ਕਚਹਿਰੀਆਂ, ਸਰਕਾਰੀ ਨੌਕਰੀਆਂ, ਸਰਕਾਰੀ ਖ਼ਿਤਾਬਾਂ, ਸਰਕਾਰੀ ਕਾਲਜਾਂ-ਸਕੂਲਾਂ ਤੇ ਕੌਂਸਲਾਂ ਦਾ ਬਾਈਕਾਟ।" (ਅ)

ਬਾਬਾ ਸੋਹਣ ਸਿੰਘ ਜੀ ਭਕਨਾ ਨੇ ਆਪਣੀ ਜੀਵਨ ਕਹਾਣੀ ਦਾ ਨਾਮਧਾਰੀਆਂ ਨਾਲ ਸੰਬੰਧਤ ਹੇਠ ਦਿਤਾ ਅੰਸ਼ ਓਦੋਂ ਲਿਖਿਆ ਹੈ ਜਦੋਂ ਆਪ ਕਟੜ ਕਮਿਊਨਿਸਟ ਹਨ ਅਤੇ ਆਪਣੀ ਉਮਰ ਦੇ ਨਥੇ ਸਾਲ ਪੂਰੇ ਕਰ ਚੁੱਕੇ ਹਨ। "ਨਾਮਧਾਰੀਆਂ ਵਲੋਂ ਅੰਗਰੇਜ਼ਾਂ ਦੀਆਂ ਕਚਹਿਰੀਆਂ, ਨੌਕਰੀਆਂ ਤੇ ਡਾਕਖਾਨਿਆਂ, ਇਥੋਂ ਤਕ ਕਿ ਰੇਲਾਂ ਦਾ ਜਿਨ੍ਹਾਂ ਮੁਕੰਮਲ ਬਾਈਕਾਟ ਮੈਂ ਡਿਠਾ ਹੈ ਉਸ ਦੀ ਨਕਲ ਮਾਤਰ ਵੀ ਕਾਂਗਰਸ ਦੀ ਨਾ-ਮਿਲਵਰਤਨ ਲਹਿਰ ਨਹੀਂ ਸੀ।"

ਬਾਬਾ ਭਕਨਾ ਜਿਹੇ ਮਹਾਨ ਦੇਸ਼-ਭਗਤ ਦੀ ਅੱਖੀਂ ਡਿੱਠੀ ਤੇ ਹੱਡੀ ਮਾਣੀ ਸਚਾਈ ਨੂੰ ਵੀ ਕੂੜ ਆਖਨ ਦੀ ਦਲੇਰੀ ਜੇ ਕੋਈ ਕਰ ਸਕਦਾ ਹੈ, ਤਾਂ ਉਹ ਸੂਰਬੀਰ ਡਾਕਟਰ ਗੰਡਾ ਸਿੰਘ ਹੀ ਹੋ ਸਕਦੇ ਹਨ !

ਪਰ ਲੋਕਾਂ ਨੂੰ ਡਾਕਟਰ ਗੰਡਾ ਸਿੰਘ ਜੀ ਦੇ ਇਤਿਹਾਸਕ ਧਰਮ ਬਾਰੇ ਪ੍ਰਵਚਨ ਸੁਨਣੇ ਹੀ ਪੈਣਗੇ ਕਿਉਂਕਿ ਅਕਾਲੀ ਪੰਥ ਵਿਚ ਆਪ ਹੀ ਕੂੜ ਦੇ ਹਨੇਰੇ ਨੂੰ ਚੀਰ ਕੇ ਸੱਚ ਦੇ ਚਾਨਣ ਰੂਪ ਵਿਚ ਪ੍ਰਗਟ ਹੋਏ ਹਨ !

---

(ਅ) ਗਿਆਨੀ ਨਾਹਰ ਸਿੰਘ—ਆਜ਼ਾਦੀ ਦੀਆਂ ਲਹਿਰਾਂ।

# ਬਾਈਕਾਟ ਦਾ ਸਵਾਲ

"ਆਪ (ਗੁਰੂ ਰਾਮ ਸਿੰਘ) ਜੀ ਨੇ ਸਿੱਖਾਂ ਦੇ ਰਾਜਸੀ ਸ੍ਵੈਮਾਨ ਨੂੰ ਟੁੰਬਿਆ ਤੇ ਅੰਗਰੇਜ਼ ਸਰਕਾਰ ਨਾਲ ਨਾ-ਮਿਲਵਰਨ ਦੇ ਸਾਧਨਾ ਨੂੰ ਅਮਲ ਵਿਚ ਲਿਆਂਦਾ। ਬਦੇਸ਼ੀ ਕਪੜੇ ਤੇ ਹੋਰ ਸਾਮਾਨ ਵਰਤਨ ਦੀ ਮਨਾਹੀਂ ਕੀਤੀ ਗਈ, ਸਰਕਾਰੀ ਡਾਕਖਾਨੇ ਦੀ ਥਾਂ ਹਰਕਾਰਿਆਂ ਰਾਹੀਂ ਚਿੱਠੀ-ਪੱਤਰ ਭੇਜਣ ਦਾ ਯਥਾਸ਼ਕਤ ਪ੍ਰਬੰਧ ਕੀਤਾ ਗਿਆ, ਸਰਕਾਰੀ ਨੌਕਰੀ ਕਰਨ ਤੋਂ ਪਰਹੇਜ਼ ਕੀਤਾ ਗਿਆ। ਰੇਲ ਦੀ ਸਵਾਰੀ ਵੀ ਨਾ ਕੀਤੀ ਜਾਂਦੀ ਅਤੇ ਕਚਹਿਰੀਆਂ ਵਿਚ ਮੁਕੱਦਮਾ ਲਿਜਾਣ ਦੀ ਥਾਂ ਪੰਚਾਇਤਾਂ ਹੀ ਝਗੜੇ ਨਬੇੜ ਦੇਂਦੀਆਂ। ਇਹ ਅਜੇਹੀਆਂ ਗੱਲਾਂ ਸਨ ਜਿਸ ਨਾਲ ਨਾਮਧਾਰੀ ਸਿਖਾਂ ਵਿਚ ਤਸੱਲੀ ਆ ਗਈ ਕਿ ਅੱਧਾ ਸੁਰਾਜ ਤਾਂ ਉਨ੍ਹਾਂ ਹਾਸਿਲ ਕਰ ਲਿਆ ਹੈ ਤੇ ਬਾਕੀ ਛੇਤੀ ਹੀ ਪ੍ਰਾਪਤ ਕਰ ਲਿਆ ਜਾਏਗਾ।"

(ਪਿਆਰਾ ਸਿੰਘ ਪਦਮ—ਸੰਖੇਪ ਸਿਖ ਇਤਿਹਾਸ)

ਪਰ ਡਾਕਟਰ ਗੰਡਾ ਸਿੰਘ ਜੀ ਨੂੰ ਉਪਰਲਾ ਪੈਰਾ ਪਸੰਦ ਨਹੀਂ। ਆਪ ਦਾ ਕਹਿਣਾ ਹੈ ਕਿ ਕੂਕਿਆਂ ਨੂੰ ਉਨ੍ਹਾਂ ਦੇ ਗੁਰੂ ਵਲੋਂ ਨਾ ਤੇ ਸਰਕਾਰੀ ਨੌਕਰੀ ਕਰਨ ਦੀ ਮਨਾਹੀਂ ਸੀ, ਨਾ ਸਰਕਾਰੀ ਸਕੂਲਾਂ ਕਾਲਜਾਂ ਵਿਚ ਪੜ੍ਹਨ ਦੀ ਅਤੇ ਨਾ ਹੀ ਵਲੈਤੀ ਚੀਜ਼ਾਂ ਅਥਵਾ ਕਪੜੇ ਦੀ ਵਰਤੋਂ ਦੀ। ਆਪਣੇ ਇਸ ਕਥਨ ਦੀ ਦਲੀਲ ਵਜੋਂ ਆਪ ਲਿਖਦੇ ਹਨ—"ਸਰਕਾਰੀ ਨੌਕਰੀਆ ਤਾਂ ਬਾਬਾ ਰਾਮ ਸਿੰਘ ਜੀ ਵੇਲੇ ਉਂਜ ਹੀ ਪੰਜਾਬ ਦੇ ਲੋਕਾਂ ਨੂੰ ਘੱਟ ਮਿਲਦੀਆਂ ਹਨ। ਸਰਕਾਰੀ ਮਹਿਕਮਿਆਂ ਲਈ ਉਰਦੂ ਜਾਂ ਅੰਗਰੇਜ਼ੀ ਪੜ੍ਹੇ ਹੋਏ ਛੋਟੇ ਵਡੇ ਬਾਬੂ ਬਹੁਤੇ ਪੂਰਬੀਏ, ਬਿਹਾਰੀ ਜਾਂ ਬੰਗਾਲੀ ਹੀ ਸਨ ਜਿਨ੍ਹਾਂ ਨੂੰ ਅੰਗਰੇਜ਼ ਉਥੋਂ ਨਾਲ ਲਿਆਏ ਸਨ ਜਾਂ ਜਿਨ੍ਹਾਂ ਬਾਬੂਆਂ ਨੇ ਆਪਣੇ ਭਾਈ-ਬੰਦ ਮੰਗਵਾ ਲਏ ਸਨ। ਪੰਜਾਬੀਆਂ ਅਤੇ ਖਾਸ ਕਰ ਸਿਖਾਂ ਨੂੰ ਸਿਰਫ਼ ਫ਼ੌਜ ਜਾਂ ਪੁਲਿਸ ਵਿਚ ਹੀ ਨੌਕਰ ਰਖਿਆ ਜਾਂਦਾ ਸੀ ਅਤੇ ਇਨ੍ਹੀਂ ਦੋਹੀਂ ਥਾਈਂ ਕੂਕੇ ਮੌਜੂਦ ਸਨ। ਪੁਲਿਸ ਵਿਚ ਸੰਨ ੧੮੫੯ ਵਿਚ ੫੪ ਕੂਕੇ ਸਨ, ਸੰਨ ੧੮੭੮ ਵਿਚ ੪੭ ਅਤੇ ਸੰਨ

੧੮੭੧ ਦੇ ਅੰਤ ਤਕ ਬਲਕਿ ਜਨਵਰੀ ੧੮੭੨ ਵਿਚ (ਜਦ ਕਿ ਮਸਤਾਨੇ ਕੂਕਿਆਂ ਨੇ ਮਲੋਟ ਅਤੇ ਮਲੇਰਕੋਟਲੇ ਫ਼ਸਾਦ ਕੀਤਾ ਅਤੇ ਇਹ ਤੋਪਾਂ ਨਾਲ ਉਡਾਏ ਗਏ ਅਤੇ ਬਾਬਾ ਰਾਮ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਕੇ ਸਰਕਾਰ ਨੇ ਪੰਜਾਬੋਂ ਬਾਹਰ ਭੇਜ ਦਿੱਤਾ ਸੀ) ੪੮ ਕੂਕੇ ਪੁਲਿਸ ਵਿਚ ਨੌਕਰ ਸਨ। ਇਸੇ ਤਰ੍ਹਾਂ ਇਹ ਲੋਕ ਬਾਬਾ ਹਰੀ ਸਿੰਘ ਅਤੇ ਬਾਬਾ ਪ੍ਰਤਾਪ ਸਿੰਘ ਜੀ ਦੇ ਸਮੇਂ ਵਿਚ ਵੀ ਸਰਕਾਰ ਦੀ ਨੌਕਰੀ ਕਰਦੇ ਰਹੇ। ਮਹਿਕਮਾ ਮਾਲ ਵਿਚ ਇਕ ਕੂਕਾ ਪਟਵਾਰੀ ਭੀ ਸੀ ਜੋ ਕੂਕਿਆਂ ਵਿਚ ਬੜਾ ਉੱਘਾ ਅਤੇ ਜੋਸ਼ੀਲਾ ਸੀ। ਕੂਕੇ ਬਹੁਤੇ ਚੂੰਕਿ ਪਿੰਡਾਂ ਵਿਚ ਹੀ ਸਨ ਅਤੇ ਪਿੰਡਾਂ ਵਿਚ ਸਕੂਲ ਆਮ ਨਹੀਂ ਖੁਲ੍ਹੇ ਬਹੁਤੇ ਕਸਬਿਆਂ ਵਿਚ ਭੀ ਸਰਕਾਰੀ ਸਕੂਲ ਹਾਲੇ ਤਕ ਨਹੀਂ ਸਨ ਖੁਲ੍ਹੇ ਹੋਏ, ਇਸ ਲਈ ਹੋਰ ਸਰਕਾਰੀ ਮਹਿਕਮਿਆਂ ਵਿਚ ਬਹੁਤੇ ਕੂਕਿਆਂ ਦਾ ਵਡੀਆਂ ਨੌਕਰੀਆਂ ਵਿਚ ਆ ਸਕਣਾ ਸੰਭਵ ਹੀ ਨਹੀਂ ਹੀ। ਬਾਬਾ ਰਾਮ ਸਿੰਘ ਜੀ ਵਲੋਂ ਕੋਈ ਮਨਾਹੀ ਨਹੀਂ ਸੀ ਇਸ ਕਰਕੇ ਹੀ ਫ਼ੌਜ, ਪੁਲਿਸ ਅਤੇ ਮਾਲ ਦੇ ਸਰਕਾਰੀ ਮਹਿਕਮਿਆਂ ਵਿਚ ਕੂਕੇ ਨੌਕਰ ਸਨ। ਸੰਨ ੧੮੭੨ ਤੋਂ ਸੰਨ ੧੯੨੨ ਤਕ ਚੂੰਕਿ ਕੂਕੇ ਸਰਕਾਰ ਦੀ ਨਜ਼ਰ ਵਿਚ ਸ਼ੱਕੀ ਸਨ ਅਤੇ ਇਨ੍ਹਾਂ ਵਿਚ ਵਿਦਿਆ ਦਾ ਪ੍ਰਚਾਰ ਅਤੇ ਰਵਾਜ ਹੀ ਨਹੀਂ ਸੀ ਅਤੇ ਖ਼ੁਦ ਕੂਕਿਆਂ ਨੇ ਵਿਦਿਆ-ਪ੍ਰਚਾਰ ਲਈ ਸਕੂਲ ਖੋਲ੍ਹਨ ਦੇ ਜਤਨ ਨਾ ਕੀਤੇ, ਇਸ ਲਈ ਇਹ ਨੌਕਰੀਆਂ ਵਿਚ ਬਹੁਤੇ ਨਹੀਂ ਸਨ ਦਿਸਦੇ (ਖੁਫ਼ੀਆ ਪੁਲਸ ਵਾਲਿਆਂ ਦਾ ਪਤਾ ਘਟ ਲਗਦਾ ਹੈ) ਪਰ ਫਿਰ ਭੀ ਇਹ ਕਿਧਰੇ ਕਿਧਰੇ ਸਰਕਾਰੀ ਨੌਕਰੀ ਵਿਚ ਮਿਲ ਜਾਂਦੇ ਸਨ, ਬਲਕਿ ਇਕ ਦੋ ਤਾਂ ਚੰਗੇ ਸਰਕਾਰੀ ਅਫਸਰ ਭੀ ਸਨ, ਸਰਕਾਰੀ ਕਮਸਰੇਟ ਮਹਿਕਮੇ ਦੇ ਗੁਮਾਸ਼ਤੇ ਅਤੇ ਠੇਕੇਦਾਰ ਤਾਂ ਕਈ ਸਨ।" (ੳ)

ਡਾਕਟਰ ਸਾਹਿਬ ਦੇ ਉਪਰੋਕਤ ਕਥਨ ਨੂੰ ਅਸੀਂ ਕੁਝ ਹਿੱਸਿਆਂ ਵਿਚ ਵੰਡ ਕੇ ਵੇਖਦੇ ਹਾਂ—

(੧) ੧੮੬੯ ਤੋਂ ੧੮੭੨ ਤਕ ੫੪ ਜਾਂ ੪੮ ਕੂਕੇ ਪੁਲਿਸ ਵਿਚ ਨੌਕਰ ਸਨ।

(੨) ਫ਼ੌਜ ਵਿਚ ਹੈਸਨ ਪਰ ਗਿਣਤੀ ਕੋਈ ਨਹੀਂ ਦਿੱਤੀ।

(੩) ੧੮੭੨ ਤੋਂ ੧੯੨੨ ਤਕ ਕੂਕੇ ਸਰਕਾਰ ਦੀ ਨਜ਼ਰ ਵਿਚ ਸ਼ੱਕੀ ਸਨ।

(੪) ੧੮੭੨ ਤੋਂ ੧੯੨੨ ਅਤੇ ਉਸ ਤੋਂ ਬਾਅਦ ਵੀ ਕੂਕੇ ਮਹਿਕਮਾ ਮਾਲ ਵਿਚ ਜਾਂ ਚੰਗੇ ਸਰਕਾਰੀ ਅਫਸਰ ਭੀ ਸਨ, ਗੁਮਾਸ਼ਤੇ ਤੇ ਠੇਕੇਦਾਰ ਵੀ ਸਨ।

(੫) ਕੂਕੇ ਅਨਪੜ੍ਹ ਸਨ, ਇਨ੍ਹਾਂ ਵਿਚ ਵਿੱਦਿਆ ਦਾ ਪ੍ਰਚਾਰ ਅਤੇ ਰਿਵਾਜ ਨਹੀਂ ਸੀ, ਇਨ੍ਹਾਂ ਨੇ ਆਪਣੇ ਸਕੂਲ ਨਹੀਂ ਸਨ ਖੋਲ੍ਹੇ।

(੬) ਪੰਜਾਬ ਵਿਚ ਉਰਦੂ ਫ਼ਾਰਸੀ ਜਾਂ ਅੰਗਰੇਜ਼ੀ ਦੇ ਸਕੂਲ ਕਾਲਜ ਹੀ ਨਹੀਂ ਸਨ।

ਇਨ੍ਹਾਂ ਵਿਚੋਂ ਪਹਿਲਾਂ ਉਪਰਲੀਆਂ ਚਾਰ ਗੱਲਾਂ ਉਤੇ ਵਿਚਾਰ ਕਰ ਲਈਏ।

---

(ੳ) ਪੰਜਾਬ—ਜੋਧ ਸਿੰਘ ਅਭਿਨੰਦਨ ਗ੍ਰੰਥ।

(੧) ਗੁਰੂ ਰਾਮ ਸਿੰਘ ਜੀ ਕਿਹਾ ਕਰਦੇ ਸਨ ਕਿ ਉਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਵਿਚੋਂ ਪੂਰਨ ਸਿਖ ਕੇਵਲ ਢਾਈ ਹੀ ਮਿਲੇ ਸਨ :—ਦੋ ਪੂਰੇ ਇਕ ਅੱਧਾ। ਅੱਧਾ ਇਸ ਤਰ੍ਹਾਂ ਕਿ ਉਹ ਬਿਆਜ ਲੈਂਦਾ ਹੁੰਦਾ ਸੀ। ਉਸ ਤੋਂ ਬਾਅਦ ਕੂਕੇ ਸਿੰਘਾਂ ਦੀ ਗਿਣਤੀ ਗੁਰੂ ਰਾਮ ਸਿੰਘ ਜੀ ਦੇ ਪੰਜਾਬ ਵਿਚ ਰਹਿਣ ਦੇ ਸਮੇਂ ਤਕ ਹੀ ਅਕਾਲੀ ਇਤਿਹਾਸਕਾਰਾਂ ਦੇ ਅਨੁਸਾਰ ਦਸ ਲੱਖ ਅਤੇ ਦੂਸਰੇ ਵਸੀਲਿਆਂ ਤੇ ਤਥਾਂ ਅਨੁਸਾਰ ਇਸ ਤੋਂ ਵੀ ਵੱਧ ਹੋ ਗਈ ਸੀ। ਸਪਸ਼ਟ ਹੈ ਕਿ ਲੱਖਾਂ ਦੀ ਗਿਣਤੀ ਵਿਚ ਕੂਕੇ ਸਜਣ ਵਾਲੇ ਲੋਕ ਜਾਂ ਤੇ ਅਕਾਲੀਆਂ ਦੇ ਪੂਰਵਜ ਸਿਖਾਂ ਵਿਚੋਂ ਆਏ ਸਨ ਅਤੇ ਜਾਂ ਫਿਰ ਹਿੰਦੂਆਂ ਮੁਸਲਮਾਨਾਂ ਵਿਚੋਂ ਆਏ ਸਨ। ਲੱਖਾਂ ਹੀ ਸਿਖਾਂ ਦੀ ਗਿਣਤੀ ਵਿਚੋਂ ਜੇ ਡਾਕਟਰ ਸਾਹਿਬ ਦੇ ਹਿਸਾਬ ਨਾਲ ੫੪ ਕੂਕਿਆਂ ਨੂੰ ਪੁਲਿਸ ਦੀ ਨੌਕਰੀ ਵਿਚ ਰਹਿੰਦੇ ਮੰਨ ਵੀ ਲਈਏ ਤਾਂ ਕੀ ਸਿਖਾਂ ਦਾ ਰਾਜ ਭਾਗ ਖੋਹਣ ਵਾਲੇ ਅੰਗਰੇਜ਼ਾਂ ਨੂੰ ਡਾਕਟਰ ਗੰਡਾ ਸਿੰਘ ਜੀ ਦੇ ਹਮਦਿਖ਼ਲਾਕ,—ਅੰਦਰੋਂ ਅਕਾਲੀ ਲਹਿਰ ਤੇ ਬਾਹਰੋਂ ਕੂਕੇ-ਸਾਥੀਆਂ ਦੀ ਏਨੀ ਕੁ ਗਿਣਤੀ ਬਹੁਤ ਜ਼ਿਆਦਾ ਹੈ। ਜੇ ਏਨੇ ਕੁ ਆਦਮੀ ਵੀ ਅੰਗਰੇਜ਼ਾਂ ਨੂੰ ਕੂਕਿਆਂ ਵਿਚੋਂ ਨਾ ਲੱਭਦੇ ਤਾਂ ਏਡੀ ਵਡੀ ਸਰਕਾਰ ਵਿਰੋਧੀ ਭਾਵਨਾ ਨੂੰ ਕੁਚਲਣਾ ਅੰਗਰੇਜ਼ਾਂ ਲਈ ਕਿਵੇਂ ਸੰਭਵ ਹੋ ਸਕਦਾ ਸੀ ?

(੨) ਫ਼ੌਜ ਵਿਚ ਕੂਕਿਆਂ ਦੀ ਕੋਈ ਗਿਣਤੀ ਡਾਕਟਰ ਸਾਹਿਬ ਨੇ ਦਿੱਤੀ ਹੀ ਨਹੀਂ। ਉਂਜ ਜੇ ਇਕ ਵੀ ਕੂਕਾ ਫ਼ੌਜ ਵਿਚ ਭਰਤੀ ਹੁੰਦਾ (ਜਿਵੇਂ ਕਿ ਇਕ ਪਟਵਾਰੀ ਬਾਰੇ ਲਿਖਿਆ ਹੈ) ਤਾਂ ਡਾਕਟਰ ਸਾਹਿਬ ਜ਼ਰੂਰ ਉਸ ਦਾ ਨਾ ਪਤਾ ਵੀ ਦਸਦੇ।

(੩) ੧੮੭੨ ਤੋਂ ੧੯੨੨ ਤਕ ਡਾਕਟਰ ਸਾਹਿਬ ਨੇ ਕੂਕਿਆਂ ਨੂੰ ਸਰਕਾਰ ਦੀਆਂ ਨਜ਼ਰਾਂ ਵਿਚ ਸ਼ੱਕੀ ਦੱਸਿਆ ਹੈ ਇਸ ਲਈ ਸਰਕਾਰੀ ਨੌਕਰੀਆਂ ਵਿਚ ਨਾ ਹੋਣਾ ਲਿਖਿਆ ਹੈ—ਪਰ ਫਿਰ ਨਾਲ ਹੀ ਇਹ ਲਿਖ ਦਿੱਤਾ ਹੈ ਕਿ ਗੁਰੂ ਹਰੀ ਸਿੰਘ ਜੀ ਤੇ ਗੁਰੂ ਪ੍ਰਤਾਪ ਸਿੰਘ ਜੀ ਵੇਲੇ ਵੀ ਕੂਕੇ ਸਰਕਾਰੀ ਨੌਕਰੀਆਂ ਵਿਚ ਹੈ ਸਨ। ਇਨ੍ਹਾਂ ਵਿਚੋਂ ਕਿਹੜੀ ਗੱਲ ਠੀਕ ਹੈ ਤੇ ਕਿਹੜੀ ਗ਼ਲਤ, ਇਹ ਮੈਥੋਂ ਬਹੁਤਾ ਡਾਕਟਰ ਸਾਹਿਬ ਹੀ ਜਾਣ ਸਕਦੇ ਹਨ। ਜੇ ਸਰਕਾਰ ਦੀਆਂ ਨਜ਼ਰਾਂ ਵਿਚ ਕੂਕਿਆਂ ਦੇ ਸ਼ੱਕੀ ਹੋਣ ਤੇ ਵੀ ਕੁਝ ਬੰਦਿਆਂ ਨੂੰ ਸਰਕਾਰੀ ਨੌਕਰੀਆਂ ਵਿਚ ਉੱਚ ਸਥਾਨ ਪ੍ਰਾਪਤ ਸੀ ਤਾਂ ਨਿਰਸੰਦੇਹ ਉਹ ਵੀ ਉਪਰੋਂ ਕੂਕੇ ਤੇ ਅੰਦਰੋਂ ਡਾਕਟਰ ਸਾਹਿਬ ਦੇ ਹਮਜਿਨਸ ਹੋ ਸਕਦੇ ਸਨ, ਦੇਸ਼ ਭਗਤਾਂ ਤੋਂ ਤਾਂ ਸਰਕਾਰ ਉਂਜ ਹੀ ਕੰਬਦੀ ਸੀ—ਫਿਰ ਆਪਣੀ ਨੌਕਰੀ ਵਿਚ ਰੱਖਣ ਦਾ ਤਾਂ ਸਵਾਲ ਹੀ ਨਹੀਂ।

(੪) ਹਾਂ, ਅੰਗਰੇਜ਼ੀ ਰਾਜ ਦੇ ਅੰਤਿਮ ਸਮੇਂ ਆਜ਼ਾਦੀ ਦੀ ਲੜਾਈ ਦੀ ਵਾਗ ਡੋਰ ਚੂੰਕਿ ਕੁਲ ਹਿੰਦ ਪੈਮਾਨੇ ਉਤੇ ਕਾਂਗਰਸ ਦੇ ਹੱਥ ਵਿਚ ਸੀ ਅਤੇ ਕੂਕਿਆਂ ਨੇ ਸਿਆਸੀ ਪੱਖ ਤੋਂ ਆਪਣੇ ਆਪ ਨੂੰ ਕਾਂਗਰਸ ਦਾ ਅਨਿਖੜਵਾਂ ਅੰਗ ਬਣਾ ਲਿਆ ਹੋਇਆ ਸੀ ਇਸ ਲਈ ਓਦੋਂ ਕਾਂਗਰਸ ਦੀਆਂ ਨੀਤੀਆਂ ਅਨੁਸਾਰ ਹੀ ਕੂਕੇ ਸਰਕਾਰ ਨਾਲ ਮਿਲਵਰਤੋਂ ਜਾਂ ਨਾ-ਮਿਲਵਰਤੋਂ ਕਰਦੇ ਸਨ। ਏਨਾ ਹੀ ਨਹੀਂ, ਕਾਂਗਰਸ ਦੀਆਂ ਨੀਤੀਆਂ ਦੇ ਅਨੁਸਾਰ ਰੇਲ-ਮੋਟਰ ਤੇ ਡਾਕਖਾਨਿਆਂ ਦੀ ਵਰਤੋਂ ਵੀ ਕਰਦੇ ਸਨ।

ਬਾਕੀ ਰਹੀਆਂ ਆਖ਼ਰੀ ਦੋ ਗੱਲਾਂ—ਇਨ੍ਹਾਂ ਨੂੰ ਹੋਰ ਅਗਾਂਹ ਵਧਾਉਂਦਿਆਂ ਹੋਇਆਂ ਡਾਕਟਰ ਸਾਹਿਬ ਲਿਖਦੇ ਹਨ—"ਜਿਵੇਂ ਉਪਰ ਦੱਸਿਆ ਜਾ ਚੁਕਾ ਹੈ, ਜਦੋਂ ਬਾਬਾ ਰਾਮ ਸਿੰਘ ਜੀ ਨੇ ਪਰਚਾਰ ਸ਼ੁਰੂ ਕੀਤਾ ਸੀ ਓਦੋਂ ਅੰਗਰੇਜ਼ੀ ਪੜ੍ਹਾਉਣ ਵਾਲੇ ਸਕੂਲ ਹਾਲੇ ਤਕ ਆਮ ਖੁਲ੍ਹਣੇ ਸ਼ੁਰੂ ਨਹੀਂ ਸਨ ਹੋਏ। ਜ਼ਿਲਿਆਂ ਵਿਚ ਭੀ ਕਿਧਰੇ ਕਿਧਰੇ ਸਕੂਲ ਸਨ। ਪਿੰਡਾਂ ਵਿਚ ਕਿਧਰੇ ਹੀ ਦੂਰ ਦੁਰੇਡੇ ਥਾਈਂ ਉਰਦੂ, ਫ਼ਾਰਸੀ ਦਾ ਸ਼ਾਇਦ ਕੋਈ ਪ੍ਰਾਇਮਰੀ ਸਕੂਲ ਸੀ। ਕਾਲਜਾਂ ਦਾ ਕਹਿਣਾ ਹੀ ਕੀ! ਦਸੰਬਰ ੧੮੧੨ ਵਿਚ ਸਾਰੇ ਪੰਜਾਬ ਵਿਚੋਂ ਸਣੇ ਸਰਹੱਦੀ ਸੂਬੇ, ਸਿੰਧ, ਬਲੋਚਿਸਤਾਨ, ਜੰਮੂ, ਕਸ਼ਮੀਰ ਅਤੇ ਹੋਰ ਸਾਰੀਆਂ ਦੇਸੀ ਰਿਆਸਤਾਂ ਦੇ ਕੁਲ ੮ ਵਿਦਿਆਰਥੀਆਂ ਨੇ ਦਸਵੀਂ ਜਮਾਤ (ਐਂਟਰੈਂਸ) ਪਾਸ ਕੀਤੀ, ਇਸ ਤੋਂ ਪਹਿਲੇ ਸਾਲ ੪ ਨੇ ਕੀਤੀ ਸੀ। ਇਨ੍ਹਾਂ ਨੇ ਕਲਕੱਤਾ ਯੂਨੀਵਰਸਿਟੀ ਦਾ ਇਮਤਿਹਾਨ ਦਿੱਤਾ ਸੀ। ਪੰਜਾਬ ਵਿਚ ਯੂਨੀਵਰਸਿਟੀ ਤਾਂ ਕੀ, ਕੋਈ ਕਾਲਜ ਭੀ ੧੮੬੩ ਦੇ ਅੰਤ ਤਕ ਨਹੀਂ ਸੀ। ਲਾਹੌਰ ਵਿਚ ਪਹਿਲਾ ਗਵਰਨਮੈਂਟ ਕਾਲਜ ੧ ਜਨਵਰੀ ੧੮੬੪ ਨੂੰ ਖੁਲ੍ਹਿਆ। ਅੱਠਾਂ ਨੌਆਂ ਵਰ੍ਹਿਆਂ ਬਾਅਦ ਭੀ ਗਵਰਨਮੈਂਟ ਕਾਲਜ ਵਿਚ ਵਿਦਿਆਰਥੀਆਂ ਦੀ ਸਾਰੀ ਗਿਣਤੀ ਸੰਨ ੧੮੭੨ ਵਿਚ (ਜਿਸ ਸਾਲ ਕਿ ਬਾਬਾ ਰਾਮ ਸਿੰਘ ਜੀ ਨੂੰ ਦੇਸ-ਨਿਕਾਲਾ ਦਿਤਾ ਸੀ) ੪੫ ਸੀ। ਬਾਬਾ ਰਾਮ ਸਿੰਘ ਜੀ ਦੇ ਪੰਜਾਬ ਤੋਂ ਚਲੇ ਜਾਣ ਤੋਂ ੧੧ ਵਰ੍ਹੇ ਬਾਅਦ ੧੪ ਅਕਤੂਬਰ ੧੮੮੨ ਨੂੰ ਪੰਜਾਬ ਯੂਨੀਵਰਸਿਟੀ ਕਾਇਮ ਹੋਈ। ਇਸ ਵੇਲੇ ਭੀ ਸਿਖਾਂ ਵਿਚ ਵਿਦਿਆ (ਅੰਗਰੇਜ਼ੀ) ਦਾ ਪਰਚਾਰ ਕੋਈ ਖ਼ਾਸ ਨਹੀਂ ਸੀ। ਪੇਂਡੂ ਇਲਾਕੇ ਵਿਚ ਤਾਂ ਉੱਕਾ ਹੀ ਨਹੀਂ ਸੀ। ਇਸ ਲਈ ਇਹ ਕਹਿਣਾ ਕਿ ਬਾਬਾ ਰਾਮ ਸਿੰਘ ਜੀ ਨੇ ਕੂਕਿਆਂ ਨੂੰ ਸਰਕਾਰੀ ਸਕੂਲਾਂ ਵਿਚ ਪੜ੍ਹਨ ਲਈ ਜਾਣ ਤੋਂ ਮਨਾਹੀ ਕਰ ਦਿੱਤੀ ਹੋਈ ਸੀ, ਠੀਕ ਨਹੀਂ। ਪ੍ਰਾਈਵੇਟ ਹਿੰਦੂ ਸਿਖ ਸਕੂਲ ਕੋਈ ਹੈਸਨ ਨਹੀਂ, ਕੂਕਿਆਂ ਆਪਣੇ ਕੋਈ ਖੋਲ੍ਹੇ ਨਹੀਂ ਸਨ, ਸਰਕਾਰੀ ਸਕੂਲਾਂ ਵਿਚ ਬੱਚੇ ਪੜ੍ਹਨ ਨਾ, ਤਾਂ ਕੀ ਉਹ ਅਨਪੜ੍ਹ ਢੋਰ ਹੀ ਰਹਿਣ? ਇਹ ਗੱਲ ਮੰਨਨ ਵਿਚ ਨਹੀਂ ਆਉਂਦੀ ਕਿ ਬਾਬਾ ਰਾਮ ਸਿੰਘ ਜੀ ਵਰਗਾ ਨਿਰਮਲ ਸ਼ੁੱਧ ਸਮਾਜ-ਸੁਧਾਰਕ ਆਗੂ ਮਹਾਂਪੁਰਖ (ਅੰਗਰੇਜ਼ ਜਾਂ ਅੰਗਰੇਜ਼ੀ ਤਾਲੀਮ ਦਾ ਭਗਤ ਵੀ ਨਹੀਂ ਤੇ ਅੰਗਰੇਜ਼ੀ ਤਾਲੀਮ ਰਾਹੀਂ ਜੜ੍ਹਾਂ ਜਮਾਉਣ ਵਾਲੇ ਅੰਗਰੇਜ਼ੀ ਰਾਜ ਜਾਂ ਵਫ਼ਾਦਾਰ ਵੀ ਨਹੀਂ—ਲੇਖਕ) ਆਪਣੇ ਦੇਸ ਅਤੇ ਸਤ ਸੰਗੀਆਂ ਦੇ ਬੱਚਿਆਂ ਨੂੰ ਅਨਪੜ੍ਹ ਰਹਿਣ ਲਈ ਕਹੇ ਜਾਂ ਹੁਕਮ ਦੇ ਕੇ ਮਜਬੂਰ ਕਰੇ ਕਿ ਉਹ ਵਿੱਦਿਆ ਦੇ ਲਾਗੇ ਨਾ ਜਾਣ, ਇਸ ਪਰਕਾਰ ਦਾ ਬਾਬਾ ਜੀ ਦਾ ਹੁਕਮ ਨਾਮਾ ਜਾਂ ਕੋਈ ਹੋਰ ਭਰੋਸੇ ਯੋਗ ਹੁਕਮ ਕਿਧਰੇ ਨਹੀਂ ਮਿਲਦਾ ਅਤੇ ਨਾ ਹੀ ਕੋਈ ਹੋਰ ਸਮਕਾਲੀ ਸਬੂਤ ਹੈ ਜਿਸ ਤੋਂ ਇਹ ਗੱਲ ਸਿੱਧ ਹੁੰਦੀ ਹੋਵੇ। ਅਸਲ ਗੱਲ ਇਹ ਹੈ ਕਿ ਸਕੂਲਾਂ ਅਤੇ ਵਿੱਦਿਆ ਦਾ ਪ੍ਰਚਾਰ ਹੀ ਬਾਬਾ ਜੀ ਦੇ ਵੇਲੇ ਦੇਸ਼ ਵਿਚ ਨਹੀਂ ਸੀ, ਇਸੇ ਕਰਕੇ ਜਿਵੇਂ ਪੰਜਾਬ ਦੀ ਹੋਰ ਪੇਂਡੂ ਵੱਸੋਂ ਵਿੱਦਿਆ ਤੋਂ ਸਖਣੀ ਸੀ ਇਸੇ ਤਰ੍ਹਾਂ ਕੂਕੇ ਭੀ ਵਿੱਦਿਆਹੀਨ ਸਨ, ਨਾ ਕਿ ਬਾਬਾ ਰਾਮ ਸਿੰਘ ਜੀ ਨੇ ਉਨ੍ਹਾਂ ਨੂੰ ਸਰਕਾਰੀ ਸਕੂਲਾਂ ਵਿਚ ਪੜ੍ਹਨ ਦੀ ਮਨਾਹੀ ਕਰਕੇ ਉਨ੍ਹਾਂ ਨੂੰ ਵਿੱਦਿਆ ਤੋਂ ਜਾਣ ਬੁਝ ਕੇ ਵਾਂਝੇ ਕਰ ਦਿੱਤਾ ਸੀ। ਸਿੱਧੇ ਜਾਂ ਵਿੰਗੇ ਢੰਗ

ਨਾਲ ਬਾਬਾ ਜੀ ਨੂੰ ਇਸ ਝੂਠੀ ਊਜ ਦਾ ਨਿਸ਼ਾਨਾ ਬਣਾ ਦੇਣਾ ਸਾਡੇ ਲੇਖਕਾਂ ਨੂੰ ਸੋਭਦਾ ਨਹੀਂ ।" (ੳ)

ਆਓ ਹੁਣ ਵੇਖੀਏ ਕਿ ਗੁਰੂ ਰਾਮ ਸਿੰਘ ਜੀ ਦੇ ਸਮੇਂ ਪੰਜਾਬ ਵਿਚ ਸਕੂਲਾਂ ਕਾਲਜਾਂ ਦੀ ਅਸਲ ਥਾਂ ਅਤੇ ਮਹਾਨਤਾ ਕੀ ਸੀ ਅਤੇ ਗੁਰੂ ਰਾਮ ਸਿੰਘ ਜੀ ਦੀ ਨੀਤੀ ਕੀ ਸੀ। ਡਾਕਟਰ ਗੰਡਾ ਸਿੰਘ ਜੀ ਦੇ ਲੇਖ ਵਾਲੇ– 'ਪੰਜਾਬ' ਵਿਚ ਹੀ ਡਾਕਟਰ ਰੋਸ਼ਨ ਲਾਲ ਆਹੂਜਾ ਦਾ 'ਅੰਗਰੇਜ਼ੀ ਰਾਜ ਅਤੇ ਆਧੁਨਿਕ ਸਿਖਿਆ ਪ੍ਰਣਾਲੀ' ਨਾਮੀ ਲੇਖ ਛਪਿਆ ਹੈ ਜਿਸ ਵਿਚ ਉਸ ਵੇਲੇ ਦੇ ਪੰਜਾਬ ਦੀ ਤਾਲੀਮੀ ਹਾਲਤ ਬਾਰੇ ਪੂਰਨ ਜਾਣਕਾਰੀ ਦਿੱਤੀ ਹੈ, ਜਿਹੜੀ ਡਾਕਟਰ ਗੰਡਾ ਸਿੰਘ ਜੀ ਦੇ ਦਿਤੇ ਆਂਕੜਿਆਂ ਦਾ ਜਾਲ ਤੋੜਤੀ ਹੈ। ਡਾਕਟਰ ਆਹੂਜਾ ਲਿਖਦੇ ਹਨ–"ਦੇਸੀ ਸਿੱਖਿਆ ਦੀ ਅਧੋਗਤੀ ਦਾ ਹੋਰ ਵਡਾ ਕਾਰਨ ਮਿਸ਼ਨ ਸਕੂਲ ਸਨ, ਜਿਨ੍ਹਾਂ ਨਾਲ ਦੇਸੀ ਪਾਠਸ਼ਾਲਾਵਾਂ ਕੀ ਟੱਕਰ ਲੈ ਸਕਦੀਆਂ ਸਨ ? ਓਨ੍ਹਾਂ ਦੇ ਹੈਡਮਾਸਟਰ ਬੜੇ ਵਿਦਵਾਨ ਗੋਰੇ, ਉਨ੍ਹਾਂ ਦੇ ਸਕੂਲਾਂ ਦੀ ਬੜੀ ਸ਼ਾਨ, ਉਨ੍ਹਾਂ ਦੀ ਪੜ੍ਹਾਈ ਦਾ ਰੋਹਬ ਅਤੇ ਉਨ੍ਹਾਂ ਦੇ ਪਾਸ ਅਮੁਕ ਦੌਲਤ ! ਪੱਛਮੀ ਸੂਰਜ ਦੇ ਚਾਨਣੇ ਵਿਚ ਪੂਰਬੀ ਚੰਨ ਪੀਲਾ ਅਤੇ ਫਿੱਕਾ ਪੈ ਗਿਆ। ੧੮੮੧ ਦੀ ਜਨ-ਸੰਖਿਆ ਦੇ ਅਨੁਸਾਰ ਲੁਧਿਆਣੇ ਦਾ ਜ਼ਿਲ੍ਹਾ ਕਿਸੇ ਹੋਰ ਕੋਲੋਂ ਪਿੱਛੇ ਨਹੀਂ ਸੀ। ਇਸ ਜ਼ਿਲ੍ਹੇ ਵਿਚ ੩੯੬ ਦੇਸੀ ਸਕੂਲ ਸਨ ਜਿਨ੍ਹਾਂ ਵਿਚ ੪,੩੪੫ ਛਾਤਰ ਪੜ੍ਹਦੇ ਸਨ। ਇਨ੍ਹਾਂ ਸਕੂਲਾਂ ਵਿਚ ੧੩੧ ਕੁਰਾਨ ਦੇ, ੧੪੧ ਗੁਰਮੁਖੀ ਦੇ, ੪੧ ਹਿੰਦੀ ਅਤੇ ਸੰਸਕ੍ਰਿਤ ਦੇ ਅਤੇ ੨੦ ਲੰਡਿਆਂ ਦੇ ਸਨ। ਕੇਵਲ ਇਕ ਫਾਰਸੀ ਦਾ ਸਕੂਲ ਸੀ। ਇਨ੍ਹਾਂ ਦੇ ਮੁਕਾਬਲੇ ਤੇ ਨਵੇਂ ਸਕੂਲ ੭੯ ਸਨ, ਜਿਨ੍ਹਾਂ ਦੀ ਹਾਜ਼ਰੀ ੪.੨੩੫ ਸੀ।"

ਡਾਕਟਰ ਆਹੂਜਾ ਸਾਹਿਬ ਨੇ ਇਕੱਲੇ ਲੁਧਿਆਣੇ ਜ਼ਿਲ੍ਹੇ ਦੇ ਦੇਸੀ ਸਕੂਲਾਂ ਦੀ ਇਹ ਗਿਣਤੀ (੧੮੮੧ ਦੀ ਜਨ-ਸੰਖਿਆ ਵੇਲੇ ਦੀ) ਦੱਸੀ ਹੈ ਜਦੋਂ ਕਿ ਗੁਰੂ ਰਾਮ ਸਿੰਘ ਜੀ ਨੂੰ ੧੮੭੨ ਵਿਚ ਹੀ ਜਲਾਵਤਨ ਕੀਤਾ ਜਾ ਚੁਕਾ ਸੀ ਅਤੇ ਨਾਮਧਾਰੀਆਂ ਉਤੇ ਦਹਿਸ਼ਤ ਤੇ ਜਬਰ ਦਾ ਕਹਿਰ ਢਾਹਿਆ ਜਾ ਰਿਹਾ ਸੀ। ਪਰ ਡਾਕਟਰ ਗੰਡਾ ਸਿੰਘ ਜੀ ਕਹਿੰਦੇ ਹਨ ਕਿ ੧੮੮੧ ਤਕ ਵੀ "ਸਿਖਾਂ ਵਿਚ ਵਿਦਿਆ ਦਾ ਪਰਚਾਰ ਕੋਈ ਖਾਸ ਨਹੀਂ ਸੀ। ਪੇਂਡੂ ਇਲਾਕੇ ਵਿਚ ਤਾਂ ਉਕਾ ਹੀ ਨਹੀਂ ਸੀ ।" ਸੰਨ ੧੮੮੧ ਵਿਚ ਵੀ ਜੇ ੪.੨੩੫ ਵਿਦਿਆਰਥੀ ੭੯ ਮਿਸ਼ਨ ਸਕੂਲਾਂ ਵਿਚ ਪੜ੍ਹਦੇ ਸਨ ਤਾਂ ਇਨ੍ਹਾਂ ਤੋਂ ਪੂਰੇ ਇਕ ਸੌ ਵੱਧ ਵਿਦਿਆਰਥੀ ਦੇਸੀ ਸਕੂਲਾਂ ਵਿਚ ਪੰਜਾਬੀ, ਉਰਦੂ, ਫ਼ਾਰਸੀ, ਹਿੰਦੀ ਤੇ ਸੰਸਕ੍ਰਿਤ ਪੜ੍ਹਦੇ ਸਨ।

ਪਰ ਇਸ ਤੋਂ ਵੀ ਪਹਿਲਾਂ ਇਨ੍ਹਾਂ ਦੇਸੀ ਸਕੂਲਾਂ ਨੂੰ ਮਿਸ਼ਨਰੀ ਸਕੂਲਾਂ ਜਾਂ ਸੈਂਟਰਾਂ ਦਾ ਮੁਕਾਬਲਾ ਕਰਨਾ ਪੈ ਰਿਹਾ ਸੀ। "ਪਰੈਸਬੀਟੇਰੀਅਨ ਮਿਸ਼ਨ ਨੇ ਅੰਬਾਲਾ (੧੮੪੮), ਲਾਹੌਰ (੧੮੪੯) ਅਤੇ ਰਾਵਲਪਿੰਡੀ (੧੮੬੫) ਵਿਚ ਕੇਂਦਰ ਬਣਾਏ। ਚਰਚ ਮਿਸ਼ਨ ਨੇ ਅੰਮ੍ਰਿਤਸਰ (੧੮੫੨) ਕਾਂਗੜਾ ੧੮੫੪, ਮੁਲਤਾਨ ਅਤੇ ਪਿਸ਼ਾਵਰ

---

(ੳ) ਪੰਜਾਬ–ਜੋਧ ਸਿੰਘ ਅਭਿਨੰਦਨ ਗ੍ਰੰਥ

(੧੮੫੫) ਆਪਣੇ ਅੱਡੇ ਸਥਾਪਤ ਕੀਤੇ। ਦੋ ਸਾਲਾਂ ਵਿਚ ਇਨ੍ਹਾਂ ਨੇ ਪੰਜ ਅੱਡੇ, ੨੪ ਪ੍ਰਚਾਰਕ, ਤਿੰਨ ਛੋਟੇ ਅਠਵੀਂ ਦੇ ਸਕੂਲ, ੯ ਉਰਦੂ ਦੇ ਸਕੂਲ, ਜਿਨ੍ਹਾਂ ਵਿਚ ੪੮੮ ਛਾਤਰ ੨ ਬੋਰਡਿੰਗ ਸਕੂਲ, ੩੫ ਕੁੜੀਆਂ ਦੇ ਸਕੂਲ ਅਤੇ ੨੭ ਇਤਵਾਰ ਦੇ ਸਕੂਲ ਸਨ, ਖੋਲ੍ਹੇ ਜਿਨ੍ਹਾਂ ਵਿਚ ੩੦੦੭ ਛਾਤਰ ਸਨ।" (ੳ)

ਈਸਾਈ ਮਿਸ਼ਨ ਤੇ ਚਰਚ ਦੇ ਅੱਡੇ. ਸਕੂਲ ਤੇ ਬੋਰਡਿੰਗ ਆਦਿ ਪੰਜਾਬ ਵਿਚ ਸਤਿਗੁਰੂ ਰਾਮ ਸਿੰਘ ਜੀ ਵਲੋਂ ਕੂਕਾ ਅੰਦੋਲਣ ਸ਼ੁਰੂ ਕਰਨ (੧੮੫੭) ਤੋਂ ਦੋ ਸਾਲ ਪਹਿਲਾਂ ੧੮੫੫) ਤੱਕ ਹੀ ਕਾਇਮ ਹੋ ਚੁਕੇ ਸਨ ਤੇ ਇਨ੍ਹਾਂ ਦਾ ਪ੍ਰਭਾਵ ਵਧਦਾ ਵੇਖ ਕੇ ਹੀ ਆਪ ਨੇ ਸਰਕਾਰੀ ਸਰਪ੍ਰਸਤੀ ਵਾਲੇ ਇਨ੍ਹਾਂ ਮਿਸ਼ਨ ਤੇ ਚਰਚ ਦੇ ਅੰਗਰੇਜ਼ੀ ਸਕੂਲਾਂ ਦੇ ਬਾਈਕਾਟ ਦਾ ਨਾਅਰਾ ਦਿੱਤਾ। ਆਪ ਵੇਖ ਹੀ ਰਹੇ ਸਨ ਕਿ ਇਨ੍ਹਾਂ ਮਿਸ਼ਨਾਂ ਤੇ ਅੰਗਰੇਜ਼ੀ ਸਕੂਲਾਂ ਰਾਹੀਂ ਹੀ ਅੰਗਰੇਜ਼ ਗੁਲਾਮੀ ਦੀ ਭਾਵਨਾ ਨੂੰ ਸਾਡੇ ਲੋਕਾਂ ਦੇ ਮਨ ਦਾ ਅਤੇ ਸਭਿਅਤਾ ਦਾ ਸ਼ਿੰਗਾਰ ਬਣਾਉਨ ਵਿਚ ਸਫਲ ਹੋ ਰਹੇ ਹਨ। ਇਸ ਹਾਲਤ ਵਿਚ ਜਦੋਂ ਕਿ ਆਪ ਦਾ ਨਿਸ਼ਾਨਾ ਅੰਗਰੇਜ਼ੀ ਰਾਜ ਦੀਆਂ ਜੜ੍ਹਾਂ ਪੁਟਣਾ ਸੀ (ਅਕਾਲੀਆਂ ਵਾਂਗ ਉਸ ਦੀਆਂ ਜੜ੍ਹਾਂ ਪੱਕੀਆਂ ਕਰਨੀਆਂ ਨਹੀਂ) ਇਹ ਜ਼ਰੂਰੀ ਹੋ ਗਿਆ ਕਿ ਅੰਗਰੇਜ਼ਾਂ ਦੇ ਤਾਲੀਮੀ ਢਾਂਚੇ ਦਾ ਹੀ ਬਾਈਕਾਟ ਕੀਤਾ ਜਾਵੇ।"

"ਸੰਨ ੧੮੫੩ ਤੋਂ ਪੰਜਾਬ ਵਿਚ ਈਸਾਈ ਮਿਸ਼ਨਰੀ ਸਕੂਲ ਤੇ ਸੰਨ ੧੮੫੮ ਤੋਂ ਸਰਕਾਰੀ ਸਕੂਲ ਕੁਝ ਤੇਜ਼ੀ ਨਾਲ ਖੁਲ੍ਹਣ ਲੱਗੇ। ਇਨ੍ਹਾਂ ਦੋਹਾਂ ਤਰ੍ਹਾਂ ਦੇ ਸਕੂਲਾਂ ਵਿਚ ਈਸਾਈਅਤ ਨੂੰ ਤਰੱਕੀ ਦੇਣ ਲਈ ਬਾਈਬਲ ਪੜ੍ਹਾਈ ਜਾਣ ਲਗੀ। ਸੰਨ ੧੮੫੧ ਵਿਚ ਪੰਜਾਬ ਦੇ ਈਸਾਈਆਂ ਦੀ ਗਿਣਤੀ ਸਿਫ਼ਰ ਦੇ ਬਰਾਬਰ ਸੀ ਪਰ ਪਿਛੋਂ ੩੦ ਸਾਲਾਂ ਦੀ ਲਗਾਤਾਰ ਜੱਦੋਜਹਿਦ ਦੇ ਕਾਰਨ ਸੰਨ ੧੮੮੦ ਵਿਚ ਇਹ ਗਿਣਤੀ ੧੫੦੧ ਤਕ ਅਪੜ ਗਈ ਸੀ।" (ਅ)

ਪੰਜਾਬ ਉੱਤੇ ਮਿਸ਼ਨ ਸਕੂਲਾਂ ਤੇ ਅੱਡਿਆਂ ਦੇ ਆਸਰੇ ਈਸਾਈਅਤ ਦਾ ਅਤੇ ਈਸਾਈਆਂ ਤੇ ਅੰਗਰੇਜ਼ੀ ਤਾਲੀਮ ਦੇ ਆਸਰੇ ਗੁਲਾਮੀ ਦਾ ਪਸਾਰਾ ਗੁਰੂ ਰਾਮ ਸਿੰਘ ਜੀ ਲਈ ਚਿੰਤਾ ਦਾ ਕਾਰਨ ਸੀ। ਮਹਾਰਾਜਾ ਦਲੀਪ ਸਿੰਘ ਈਸਾਈ ਪ੍ਰਭਾਵ ਹੇਠ ਆਣ ਕੇ ਈਸਾਈਅਤ ਕਬੂਲ ਕਰ ਬੈਠਾ ਸੀ। ਉਸ ਨੂੰ ਦੇਸ-ਨਿਕਾਲਾ ਦਿਵਾ ਕੇ ਸਰਦਾਰ ਦਿਆਲ ਸਿੰਘ ਮਜੀਠੀਏ ਜਿਹੇ ਰਈਸ ਈਸਾਈਅਤ ਅਤੇ ਅੰਗਰੇਜ਼ੀ ਰਾਜ ਦੀ ਪਕਿਆਈ ਖਾਤਰ ਆਪਣੀਆਂ ਸੇਵਾਵਾਂ ਅੰਗਰੇਜ਼ਾਂ ਦੇ ਅਰਪਨ ਕਰ ਚੁਕੇ ਸਨ।

ਇਨ੍ਹਾਂ ਹਾਲਤਾਂ ਵਿਚ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ੀ ਅੰਗਰੇਜ਼ੀ ਤਾਲੀਮ ਦੇ ਆਸਰੇ ਪੱਕੀ ਹੋ ਰਹੀ ਗੁਲਾਮੀ ਵਿਰੁਧ ਜਦੋ-ਜਹਿਦ ਦੇ ਹਥਿਆਰ-ਰੂਪ ਵਿਚ ਅੰਗਰੇਜ਼ੀ ਸਕੂਲਾਂ ਦੇ ਬਾਈਕਾਟ ਦਾ ਨਾਅਰਾ ਦਿੱਤਾ ਅਤੇ ਲੱਖਾਂ ਦੀ ਗਿਣਤੀ ਵਿਚ ਲੋਕ ਸਤਿਗੁਰੂ ਰਾਮ ਸਿੰਘ ਜੀ ਦੇ ਆਜ਼ਾਦੀ ਅਤੇ ਸ਼ਾਂਤੀ ਦੇ ਝੰਡੇ ਹੇਠ ਜਮ੍ਹਾਂ ਹੋ ਗਏ ਤਾਂ ਇਸ ਦਾ ਨਤੀਜਾ ਉਹੋ ਹੀ ਨਿਕਲਿਆ ਜੋ ਡਾਕਟਰ ਗੰਡਾ ਸਿੰਘ ਜੀ ਨੇ

---

(ੳ) ਡਾਕਟਰ ਆਹੂਜਾ-ਪੰਜਾਬ।
(ਅ) ਅਸ਼ੋਕ-ਪੰਜਾਬ ਦੀਆਂ ਲਹਿਰਾਂ

ਪਿੱਛੇ ਦਸਿਆ ਹੈ। ਬਾਵਜੂਦ ਅਨੇਕਾਂ ਮਿਸ਼ਨਰੀ ਸਕੂਲਾਂ ਦੇ—ਜਿਨ੍ਹਾਂ ਵਿਚ ਕਿ ਹਜ਼ਾਰਾਂ ਹੀ ਵਿਦਿਆਰਥੀ ਪਹਿਲਾਂ ਪੜ੍ਹਦੇ ਸਨ—ਸਤਿਗੁਰੂ ਰਾਮ ਸਿੰਘ ਜੀ ਦੇ ਬਾਈਕਾਟ ਦੇ ਨਾਅਰੇ ਨੇ ਅਸਰ ਕੀਤਾ ਅਤੇ ਡਾਕਟਰ ਗੰਡਾ ਸਿੰਘ ਜੀ ਦੇ ਸ਼ਬਦਾਂ ਅਨੁਸਾਰ ਹੀ "ਦਸੰਬਰ ੧੮੬੨ ਵਿਚ ਸਾਰੇ ਪੰਜਾਬ ਵਿਚੋਂ ਸਣੇ ਸਰਹੱਦੀ ਸੂਬੇ, ਸਿੰਧ, ਬਲੋਚਿਸਤਾਨ ਜੰਮੂ, ਕਸ਼ਮੀਰ ਅਤੇ ਹੋਰ ਸਾਰੀਆਂ ਦੇਸੀ ਰਿਆਸਤਾਂ ਦੇ ਕੁਲ ੮ ਵਿਦਿਆਰਥੀਆਂ ਨੇ ਦਸਵੀਂ ਜਮਾਤ ਪਾਸ ਕੀਤੀ, ਇਸ ਤੋਂ ਪਹਿਲੇ ਸਾਲ ੪ ਨੇ ਕੀਤੀ ਸੀ।......ਲਾਹੌਰ ਵਿਚ ਪਹਿਲਾ ਗਵਰਨਮੈਂਟ ਕਾਲਜ ੧ ਜਨਵਰੀ ੧੮੬੪ ਨੂੰ ਖੁਲ੍ਹਿਆ। ਅਠਾਂ ਨੌਆਂ ਵਰ੍ਹਿਆਂ ਬਾਅਦ ਭੀ ਗਵਰਨਮੈਂਟ ਕਾਲਜ ਵਿਚ ਵਿਦਿਆਰਥੀਆਂ ਦੀ ਸਾਰੀ ਗਿਣਤੀ ਸੰਨ ੧੮੭੨ ਵਿਚ (ਜਿਸ ਸਾਲ ਕਿ ਬਾਬਾ ਰਾਮ ਸਿੰਘ ਜੀ ਨੂੰ ਸਰਕਾਰ ਅੰਗਰੇਜ਼ੀ ਨੇ ਦੇਸ-ਨਿਕਾਲਾ ਦਿੱਤਾ ਸੀ) ੪੫ ਸੀ।"

ਡਾਕਟਰ ਗੰਡਾ ਸਿੰਘ ਜੀ ਅੱਗੇ ਚਲ ਕੇ ਲਿਖਦੇ ਹਨ—"ਮਹਾਤਮਾਂ ਗਾਂਧੀ ਜੀ ਨੇ ਜੋ ਸਕੂਲਾਂ ਕਾਲਜਾਂ ਦਾ ਕੁਝ ਚਿਰ ਲਈ ਬਾਈਕਾਟ ਕਰਨ ਲਈ ਕਿਹਾ ਸੀ ਤਾਂ ਉਹ ਸਿਆਸੀ ਵਕਤੀ ਅੰਦੋਲਣ ਹੀ ਸੀ, ਕੋਈ ਸਦਾ ਲਈ ਪੱਕਾ ਬਾਈਕਾਟ ਨਹੀਂ ਸੀ ਅਤੇ ਨਾ ਹੀ ਉਨ੍ਹਾਂ ਨੇ ਦੇਸ਼ ਦੇ ਬੱਚਿਆਂ ਨੂੰ ਅਨਪੜ੍ਹ ਰਹਿਣ ਦਾ ਕੋਈ ਕਾਰਣ ਬਣਨ ਦਿਤਾ। ਜਿੱਥੇ ਕਿਧਰੇ ਭੀ ਕੁਝ ਸਕੂਲਾਂ, ਕਾਲਜਾਂ ਦਾ ਬਾਈਕਾਟ ਹੋਇਆ ਓਥੇ ਓਥੇ ਨੈਸ਼ਨਲ ਸਕੂਲ ਖੋਹਲ ਕੇ ਘਾਟੇ ਨੂੰ ਪੂਰਾ ਕਰ ਦਿਤਾ ਸੀ। ਇਸ ਗੱਲ ਤੋਂ ਕੌਣ ਇਨਕਾਰ ਕਰ ਸਕਦਾ ਹੈ ਕਿ ਇਹ ਅੰਗਰੇਜ਼ੀ (ਫਾਰਸੀ ਤਾਂ ਅੰਗਰੇਜ਼ਾਂ ਤੋਂ ਪਹਿਲਾਂ ਵੀ ਪੜ੍ਹਾਈ ਜਾਂਦੀ ਸੀ ਡਾਕਟਰ ਸਾਹਿਬ !) ਪੜ੍ਹਾਉਣ ਵਾਲੇ ਸਕੂਲਾਂ ਕਾਲਜਾਂ ਦਾ ਹੀ ਸਦਕਾ ਸੀ ਕਿ ਦੇਸ ਵਿਚ ਰਾਜਸੀ ਜਾਗਰਤ ਪੈਦਾ ਕਰਨ ਵਾਲੇ, ਦਾਦਾ ਭਾਈ ਨਾਰੋਜੀ, ਸ੍ਰੀ ਬਾਲ ਗੰਗਾਧਰ ਤਿਲਕ, ਬਾਬੂ ਸੁਰਿੰਦਰ ਨਾਥ ਬੈਨਰਜੀ, ਸ੍ਰੀ ਗੋਪਾਲ ਕ੍ਰਿਸ਼ਨ ਗੋਖਲੇ, ਮਹਾਤਮਾ ਗਾਂਧੀ, ਪੰਡਤ ਜਵਾਹਰ ਲਾਲ ਨਹਿਰੂ, ਬਾਬੂ ਰਾਜਿੰਦਰ ਪ੍ਰਸ਼ਾਦ, ਡਾਕਟਰ ਰਾਧਾ ਕ੍ਰਿਸ਼ਨਨ, ਮੌਲਾਨਾ ਅਬੁਲ ਕਲਾਮ ਆਜ਼ਾਦ, ਸਰਦਾਰ ਦਿਆਲ ਸਿੰਘ ਮਜੀਠੀਆ ਆਦਿ (ਜਿਨ੍ਹਾਂ ਨੇ ਸਰਕਾਰ ਅੰਗਰੇਜ਼ੀ ਦੀ ਪਰੇਰਨਾ ਨਾਲ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਵਿਚ ਈਸਾਈ ਮਿਸ਼ਨਰੀ ਦੇ ਕੰਮ ਵਾਸਤੇ ਇਕ ਗਿਰਜਾ ਘਰ ਵੀ ਖੋਹਲਿਆ ਤੇ ਪੰਜਾਬ ਵਿਚ ਅੰਗਰੇਜ਼ੀ ਰਾਜ ਦੇ ਪੈਰ ਪੱਕੇ ਕਰਨ ਵਿਚ ਸਹਾਇਤਾ ਦਿੱਤੀ) ਹਜ਼ਾਰਾਂ ਆਗੂ ਪੈਦਾ ਹੋਏ ਜਿਨ੍ਹਾਂ ਨੇ ਆਪਣੀ ਇਲਮੀ ਲਿਆਕਤ, ਸਿਆਸੀ ਸੂਝ ਬੂਝ ਅਤੇ ਸੁਤੰਤਰ ਦੇਸ਼ਾਂ ਤੋਂ ਪ੍ਰਾਪਤ ਹੋਈ ਵਾਕਫ਼ੀ ਨਾਲ ਅੰਗਰੇਜ਼ਾਂ ਵਰਗੀ ਚਤੁਰ ਕੌਮ ਦੀ ਰਾਜਸੀ ਨੀਤੀ ਦਾ ਟਾਕਰਾ ਕਰ ਕੇ ਹਿੰਦੁਸਤਾਨ ਨੂੰ ਆਜ਼ਾਦ ਕਰਵਾ ਲਿਆ। ਜੇ ਸਾਰਾ ਹਿੰਦੁਸਤਾਨ ਹੀ ਅੰਗਰੇਜ਼ੀ ਢੰਗ ਦੀ ਵਿਦਿਆ ਦਾ ਬਾਈਕਾਟ ਕਰ ਦਿੰਦਾ, ਸਰਕਾਰੀ ਸਕੂਲਾਂ ਦਾ ਫ਼ਾਇਦਾ ਨਾ ਉਠਾਉਂਦਾ ਅਤੇ ਇਸ ਢੰਗ ਦੀ ਵਿਦਿਆ ਲਈ ਆਪਣੇ ਸਕੂਲ ਕਾਲਜ ਨਾ ਖੋਲ੍ਹਦਾ ਤਾਂ ਇਹ ਦੇਸ, ਜੋ ਹੁਣ ਵੱਡੇ ਵੱਡੇ ਦੇਸ਼ਾਂ ਦੇ ਕੰਨ ਕੁਤਰਦਾ ਹੈ, ਹੁਣ ਤਕ ਅਨਪੜ੍ਹ ਵੇਹਲੜਾਂ ਦਾ ਅੰਨ੍ਹੇਰਾ ਗੁਲਾਮ ਦੇਸ ਹੀ ਟਿਕਿਆ ਰਹਿੰਦਾ।"

ਸਾਡੀ ਮੁਸ਼ਕਿਲ ਇਹ ਹੈ ਕਿ ਪੰਜਾਬ ਦਾ ਵਾਹ ਇਹੋ ਜਿਹੇ ਸਿਖ ਇਤਿਹਾਸ-

ਕਾਰ ਨਾਲ ਪਿਆ ਹੈ ਜਿਹੜੇ ਗੁਲਾਮੀ ਦੇ ਸੰਸਕਾਰਾਂ ਨੂੰ ਆਤਮਾ ਦੀਆਂ ਡੂੰਘਾਈਆਂ ਤਕ ਰਚਾਈ ਬੈਠੇ ਹਨ, ਜਿਹੜੇ ਅੰਗਰੇਜ਼ਾਂ ਤੋਂ ਪਹਿਲਾਂ ਭਾਰਤ ਨੂੰ "ਅਨਪੜ੍ਹ ਜਾਂ ਅਧਪੜ੍ਹ ਵੇਹਲੜਾਂ ਦਾ ਅਨ੍ਹੇਰਾ ਗੁਲਾਮ ਦੇਸ" ਹੀ ਮੰਨਦੇ ਹਨ। ਡਾਕਟਰ ਗੰਡਾ ਸਿੰਘ ਜੀ ਦੇ ਅੰਗਰੇਜ਼ੀ ਢੰਗ ਦੇ ਸਕੂਲਾਂ ਕਾਲਜਾਂ ਬਾਰੇ ਪਰਵਚਨ ਤੋਂ ਬਾਅਦ ਮੈਂ ਏਥੇ ਇਸ ਬਾਰੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਦਾ ਮਤ ਪੇਸ਼ ਕਰਨਾ ਚਾਹੁੰਦਾ ਹਾਂ। ਆਪ ਇਕ ਪਾਠਕ ਦੇ ਸਵਾਲਾਂ ਦਾ ਜਵਾਬ ਦੇਂਦੇ ਹਨ। ਪਾਠਕ ਦਾ ਸਵਾਲ ਹੈ—"ਤਾਂ ਕੀ ਮੇਰਾ ਇਹ ਸਮਝਣਾ ਠੀਕ ਏ ਕਿ ਤੁਸੀਂ ਸੁਰਾਜ ਲਈ ਅੰਗਰੇਜ਼ੀ ਸ਼ਿਖਸ਼ਾ ਦਾ ਕੋਈ ਉਪਯੋਗ ਨਹੀਂ ਮੰਨਦੇ ?"

ਮਹਾਤਮਾ ਜੀ ਉਤਰ ਦੇਂਦੇ ਹਨ—"ਕਰੋੜਾਂ ਲੋਕਾਂ ਨੂੰ ਅੰਗਰੇਜ਼ੀ ਦੀ ਸ਼ਿਖਸ਼ਾ ਦੇਣੀ ਉਨਾਂ ਨੂੰ ਗੁਲਾਮੀ ਵਿਚ ਸੁਟਣ ਵਰਗਾ ਹੈ। ਮੈਕਾਲੇ ਨੇ ਸ਼ਿਖਸ਼ਾ ਦੀ ਜਿਹੜੀ ਨੀਂਹ ਰੱਖੀ ਸੀ, ਉਹ ਸੱਚ ਮੁੱਚ ਗੁਲਾਮੀ ਦੀ ਨੀਂਹ ਸੀ। ਮੈਂ ਇਹ ਨਹੀਂ ਸੁਝਾਉਣਾ ਚਾਹੁੰਦਾ ਕਿ ਉਸ ਨੇ ਏਸੇ ਇਰਾਦੇ ਨਾਲ ਆਪਣੀ ਯੋਜਨਾ ਬਣਾਈ ਸੀ, ਪਰ ਉਸ ਦੇ ਕੰਮ ਦਾ ਨਤੀਜਾ ਇਹੋ ਹੀ ਨਿਕਲਿਆ ਹੈ। ਇਹ ਕੈਸੀ ਕੰਗਾਲੀ ਤੇ ਦੀਨਤਾ ਹੈ ਕਿ ਅਸੀਂ ਸੁਰਾਜ ਦੀ ਗੱਲ ਵੀ ਪਰਾਈ ਭਾਸ਼ਾ ਵਿਚ ਕਰਦੇ ਹਾਂ।

"ਜਿਹੜੀ ਤਾਲੀਮ ਅੰਗਰੇਜ਼ਾਂ ਦਾ ਉਤਾਰਾ ਹੈ ਉਹ ਸਾਡਾ ਸ਼ਿੰਗਾਰ ਬਣਦੀ ਹੈ, ਇਹ ਗੱਲ ਜਾਨਣ ਯੋਗ ਹੈ। ਉਨ੍ਹਾਂ ਦੇ ਵਿਦਵਾਨ ਹੀ ਆਖਦੇ ਰਹਿੰਦੇ ਨੇ ਕਿ ਔਹ ਚੰਗਾ ਨਹੀਂ, ਔਹ ਚੰਗਾ ਨਹੀਂ। ਉਹ ਜਿਸ ਨੂੰ ਭੁਲ਼ ਗਏ ਹਨ ਉਸੇ ਨਾਲ ਅਸੀਂ ਚੰਬੜੇ ਰਹਿੰਦੇ ਹਾਂ। ਉਨ੍ਹਾਂ ਵਿਚ ਆਪਣੀ ਭਾਸ਼ਾ ਦੀ ਉੱਨਤੀ ਕਰਨ ਦੀ ਕੋਸ਼ਿਸ਼ ਚਲ ਰਹੀ ਹੈ। ਵੇਲਸ ਇੰਗਲੈਂਡ ਦਾ ਇਕ ਨਿਕਾ ਜਿਹਾ ਨਗਰ ਹੈ, ਉਸਦੀ ਭਾਸ਼ਾ ਮਿੱਟੀ ਵਾਂਗ ਨਗੂਣੀ ਹੈ। ਉਸ ਭਾਸ਼ਾ ਦਾ ਵੀ ਹੁਣ ਉਧਾਰ ਹੋ ਰਿਹਾ ਹੈ।

"ਵੇਲਸ ਦੇ ਬੱਚੇ ਵੇਲਸ ਭਾਸ਼ਾ ਵਿਚ ਹੀ ਬੋਲਣ, ਇਹੋ ਜਿਹੀ ਕੋਸ਼ਿਸ਼ ਉਥੇ ਚਲ ਰਹੀ ਹੈ। ਇਸ ਵਿਚ ਇੰਗਲੈਂਡ ਦੇ ਖਜ਼ਾਨਚੀ ਲਾਇਡ ਜਾਰਜ ਬੜਾ ਹਿੱਸਾ ਲੈਂਦੇ ਹਨ। ਅਤੇ ਸਾਡੀ ਹਾਲਤ ਇਹੋ ਜਹੀ ਹੈ ? ਅਸੀਂ ਇਕ ਦੂਜੇ ਨੂੰ ਖਤ ਲਿਖਦੇ ਹਾਂ ਤਾਂ ਗਲਤ ਅੰਗਰੇਜ਼ੀ ਵਿਚ ਲਿਖਦੇ ਹਾਂ। ਇਕ ਸਾਧਾਰਨ ਐਮ. ਏ. ਪਾਸ ਆਦਮੀ ਵੀ ਇਹੋ ਜਿਹੀ ਗ਼ਲਤ ਅੰਗਰੇਜ਼ੀ ਤੋਂ ਬਚਿਆ ਹੋਇਆ ਨਹੀਂ ਹੁੰਦਾ। ਸਾਡੇ ਚੰਗੇ ਤੋਂ ਚੰਗੇ ਵਿਚਾਰ ਪ੍ਰਗਟ ਕਰਨ ਦਾ ਜ਼ਰੀਆ ਹੈ ਅੰਗਰੇਜ਼ੀ, ਸਾਡੀ ਕਾਂਗਰਸ ਦਾ ਕਾਰੋਬਾਰ ਵੀ ਅੰਗਰੇਜ਼ੀ ਵਿਚ ਚਲਦਾ ਹੈ। ਜੇ ਅਜਿਹਾ ਲੰਮੇ ਅਰਸੇ ਤਕ ਚਲਿਆ ਤਾਂ ਮੇਰਾ ਆਪਣਾ ਮੰਨਣਾ ਇਹ ਹੈ ਕਿ ਆਉਣ ਵਾਲੀ ਪੀੜ੍ਹੀ ਸਾਨੂੰ ਫ਼ਿਟਕਾਰੇਗੀ ਅਤੇ ਉਸਦਾ ਸਰਾਪ ਸਾਡੀ ਆਤਮਾਂ ਨੂੰ ਲਗੇਗਾ।

"ਤੁਹਾਨੂੰ ਸਮਝਣਾ ਚਾਹੀਦਾ ਏ ਕਿ ਅਸਾਂ ਅੰਗਰੇਜ਼ੀ ਸ਼ਿਖਸ਼ਾ ਲੈ ਕੇ ਪਰਜਾ ਨੂੰ ਗ਼ੁਲਾਮ ਬਣਾਇਆ ਹੈ। ਅੰਗਰੇਜ਼ੀ ਸ਼ਿਖਸ਼ਾ ਨਾਲ ਦੰਭ (ਢੌਂਗ), ਤੇ ਜ਼ੁਲਮ ਵਗੈਰਾ ਵਧੇ ਨੇ। ਅੰਗਰੇਜ਼ੀ ਸ਼ਿਖਸ਼ਾ ਪਾਉਣ ਵਾਲਿਆਂ ਨੇ ਲੋਕਾਂ ਨੂੰ ਠੱਗਣ, ਉਨ੍ਹਾਂ ਨੂੰ ਪਰੇਸ਼ਾਨ ਕਰਨ ਵਿਚ ਕੋਈ ਕਸਰ ਨਹੀਂ ਛੱਡੀ। ਹੁਣ ਜੇ ਅਸੀਂ ਅੰਗਰੇਜ਼ੀ ਸ਼ਿਖਸ਼ਾ ਪ੍ਰਾਪਤ ਉਨ੍ਹਾਂ ਲਈ ਕੁਛ ਵੀ ਕਰਦੇ ਹਾਂ ਤਾਂ ਉਨ੍ਹਾਂ ਦਾ ਜਿਹੜਾ ਕਰਜ਼ਾ ਸਾਡੇ ਉਪਰ ਚੜ੍ਹਿਆ

ਹੋਇਆ ਹੈ ਉਸ ਦਾ ਕੁਝ ਹਿੱਸਾ ਹੀ ਚੁਕਾਉਂਣੇ ਹਾਂ।

"ਇਹ ਕੀ ਘਟ ਜ਼ੁਲਮ ਵਾਲੀ ਗੱਲ ਹੈ ਕਿ ਆਪਣੇ ਦੇਸ਼ ਵਿਚ ਜੇ ਇਨਸਾਫ਼ ਹਾਸਿਲ ਕਰਨਾ ਹੋਵੇ ਤਾਂ ਮੈਨੂੰ ਅੰਗਰੇਜ਼ੀ ਭਾਸ਼ਾ ਦੀ ਵਰਤੋਂ ਕਰਨੀ ਪਵੇ! ਬੈਰਿਸਟਰ ਬਣਨ ਤੇ ਮੈਂ ਆਪਣੀ ਨਿਜੀ ਭਾਸ਼ਾ ਵਿਚ ਬੋਲ ਹੀ ਨ ਸਕਾਂ। ਦੂਸਰੇ ਆਦਮੀ ਨੂੰ ਮੇਰੇ ਲਈ ਤਰਜਮਾ ਕਰ ਦੇਣਾ ਚਾਹੀਦੈ, ਇਹ ਕੁਝ ਘਟ ਦੰਭ ਹੈ ? ਇਹ ਗੁਲਾਮੀ ਦੀ ਹੱਦ ਨਹੀਂ ਤਾਂ ਹੋਰ ਕੀ ਏ ? ਇਸ ਵਿਚ ਮੈਂ ਅੰਗਰੇਜ਼ਾਂ ਦਾ ਨੁਕਸ ਕੱਢਾਂ ਕਿ ਆਪਣਾ ? ਹਿੰਦੁਸਤਾਨ ਨੂੰ ਗ਼ੁਲਾਮ ਬਣਾਉਣ ਵਾਲੇ ਤੇ ਅਸੀਂ ਅੰਗਰੇਜ਼ੀ ਜਾਨਣ ਵਾਲੇ ਲੋਕ ਹਾਂ, ਪਰਜਾ ਦੀ ਹਾਹ ਅੰਗਰੇਜ਼ਾਂ ਉਤੇ ਨਹੀਂ ਪਵੇਗੀ, ਸਗੋਂ ਸਾਡੇ ਉਤੇ ਪਏਗੀ।" (ੳ)

ਹੁਣ ਵੇਖੋ ਕਿ ਸਕੂਲਾਂ ਕਾਲਜਾਂ ਦੇ ਬਾਈਕਾਟ ਬਾਰੇ ਮਹਾਤਮਾ ਗਾਂਧੀ ਜੀ ਕੀ ਫੁਰਮਾਉਂਦੇ ਹਨ। ਇਕ ਪਾਠਕ ਦਾ ਸਵਾਲ ਹੈ—"ਕੀ ਵਿਦਿਆਰਥੀਆਂ ਵਲੋਂ ਸਕੂਲਾਂ ਅਤੇ ਕਾਲਜਾਂ ਦਾ ਬਾਈਕਾਟ ਕਰਵਾ ਕੇ ਤੁਸੀਂ ਦੇਸ਼ ਨੂੰ ਲਾਭ ਪਹੁੰਚਾਇਆ ਹੈ ?"

ਅਤੇ ਗਾਂਧੀ ਜੀ ਜਵਾਬ ਦੇਂਦੇ ਹਨ—"ਮੇਰਾ ਦ੍ਰਿੜ੍ਹ ਨਿਸਚਾ ਹੈ ਕਿ ਸਕੂਲਾਂ ਕਾਲਜਾਂ ਦਾ ਤਿਆਗ ਕਰਨ ਵਾਲਿਆਂ ਨੇ ਆਪਣਾ ਅਤੇ ਦੇਸ਼ ਦਾ ਭਲਾ ਹੀ ਕੀਤਾ ਹੈ। ਇਸ ਨਾਲ ਕਾਲਜ ਇਤਿਆਦਿ ਦੀ ਪ੍ਰਤਿਸ਼ਠਾ ਘਟੀ ਹੈ। ਅਤੇ ਜਿਨ੍ਹਾਂ ਥੋੜ੍ਹੇ ਲੜਕਿਆਂ ਨੇ ਬਾਈਕਾਟ ਕੀਤਾ ਸੀ ਉਨ੍ਹਾਂ ਵਿਚੋਂ ਵੀ ਮੁਲਕ ਨੂੰ ਚੰਗੇ ਸਵਯੰ-ਸੇਵਕ ਮਿਲੇ ਨੇ। ਇਹ ਬਾਈਕਾਟ ਦਾ ਹੀ ਪਰਤਾਪ ਹੈ ਕਿ ਅਜ, ਥੋੜ੍ਹੀਆਂ ਹੀ ਕਿਉਂ ਨਾ ਹੋਣ, ਰਾਸ਼ਟਰੀ ਸ਼ਾਲਾਵਾਂ ਮੌਜੂਦ ਹਨ, ਜਿਹੜੀਆਂ ਸੁਰਾਜ-ਯੱਗ ਵਿਚ ਹੱਥ ਵੰਡਵਾ ਰਹੀਆਂ ਨੇ। ਇਕੱਲੇ ਗੁਜਰਾਤ ਵਿਦਿਆਪੀਠ ਨੇ ਹੀ ਇਸ ਯੱਗ ਵਿਚ ਕਿੰਨਾ ਹੱਥ ਵੰਡਾਇਆ ਹੈ, ਇਹ ਮੈਂ 'ਹਿੰਦੀ-ਨਵਜੀਵਨ' ਵਿਚ ਪਹਿਲਾਂ ਹੀ ਦੱਸ ਚੁਕਾ ਹਾਂ। ਜੇ ਅਸੀਂ ਦੂਸਰੇ ਰਾਸ਼ਟਰੀ ਵਿਦਿਆ ਪੀਠਾਂ ਦੇ ਕੰਮ ਦੀ ਇਸੇ ਤਰ੍ਹਾਂ ਗਿਣਤੀ ਕਰੀਏ ਤਾਂ ਸਰਕਾਰੀ ਕਾਲਜਾਂ ਆਦਿ ਦੇ ਬਾਈਕਾਟ ਦੀ ਅਹਿਮੀਅਤ ਅਸੀਂ ਕੁਝ ਹੱਦ ਤਕ ਸਮਝ ਸਕਦੇ ਹਾਂ। ਮੈਨੂੰ ਅਜ ਤਕ ਇਹੋ ਜਿਹੇ ਆਦਮੀ ਬਹੁਤ ਥੋੜ੍ਹੇ ਮਿਲੇ ਹਨ ਜਿਹੜੇ ਇਸ ਬਾਈਕਾਟ ਦੇ ਮੂਲ ਨੂੰ ਦੂਸ਼ਿਤ ਆਖਦੇ ਹੋਣ। ਬਹੁਤੇ ਲੋਕਾਂ ਦੀ ਇਹ ਧਾਰਨਾ ਹੈ ਕਿ ਦੇਸ਼ ਨਾ ਤੇ ਸੰਨ ੧੯੨੦-੨੧ ਵਿਚ ਇਸ ਤਰ੍ਹਾਂ ਦੇ ਤਿਆਗ ਲਈ ਤਿਆਰ ਸੀ ਨਾ ਅਜ ਹੀ ਹੈ। ਇਸ ਦਾ ਮਤਲਬ ਤਾਂ ਇਹ ਬਣਦਾ ਹੈ ਕਿ ਦੇਸ਼ ਨਾ ਤੇ ਉਨ੍ਹਾਂ ਦਿਨਾਂ ਵਿਚ ਸੁਰਾਜ ਲਈ ਤਿਆਰ ਸੀ ਅਤੇ ਨਾ ਅਜ ਤਿਆਰ ਹੈ। ਜੇ ਇਹ ਗੱਲ ਠੀਕ ਹੈ ਤਾਂ ਅਸੀਂ ਬਾਈਕਾਟ ਦੀ ਨਿੰਦਿਆ ਛੱਡ ਕੇ ਉਸ ਦੀ ਤਿਆਰੀ ਵਿਚ ਲਗ ਜਾਈਏ।" (ਅ)

ਇਸ ਤੋਂ ਇਕ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਮਹਾਤਮਾ ਗਾਂਧੀ ਜੀ ਅੰਗਰੇਜ਼ੀ

---

(ੳ) ਮਹਾਤਮਾ ਗਾਂਧੀ-ਹਿੰਦ ਸੁਰਾਜ ਪੰਨਾ ੭੪-੭੫।
(ਅ) ਬਾਪੂ ਕੀ ਕਲਮ ਸੇ ਸਫਾ ੧੩੯-ਸੰਪਾਦਕ ਕਾਕਾ ਕਾਲੇਲਕਰ

ਸਕੂਲਾਂ ਕਾਲਜਾਂ ਦੇ ਬਾਈਕਾਟ ਨੂੰ ਡਾਕਟਰ ਗੰਡਾ ਸਿੰਘ ਜੀ ਦੇ ਕਹਿਣ ਮੁਤਾਬਕ— "ਵਕਤੀ ਸਿਆਸੀ ਅੰਦੋਲਨ" ਨਹੀਂ, ਸਗੋਂ ਸਦਾ ਲਈ ਪੱਕਾ ਅੰਦੋਲਨ ਮੰਨਦੇ ਸੀ।" ਕਿਉਂਕਿ ਗਾਂਧੀ ਜੀ ਇਸ ਬਾਈਕਾਟ ਨੂੰ ਹੀ ਸੁਰਾਜ ਦੀ ਪ੍ਰਾਪਤੀ ਦੀ ਸ਼ਰਤ ਮੰਨਦੇ ਸਨ ਇਸੇ ਲਈ ਆਪ ਨੇ ਕਿਹਾ ਹੈ—"ਇਸ ਦਾ ਤਾਂ ਇਹ ਮਤਲਬ ਨਿਕਲਦਾ ਹੈ ਕਿ ਦੇਸ਼ ਨਾ ਉਨ੍ਹਾਂ ਦਿਨਾਂ ਵਿਚ ਸੁਰਾਜ ਲਈ ਤਿਆਰ ਸੀ, ਨਾ ਅਜ ਹੀ ਏ। ਜੇ ਇਹ ਠੀਕ ਹੈ ਤਾਂ ਅਸੀਂ ਬਾਈਕਾਟ ਦੀ ਨਿੰਦਿਆ ਛੱਡ ਕੇ ਉਸ ਦੀ ਤਿਆਰੀ ਵਿਚ ਲੱਗ ਪਈਏ।"

ਰਹੀ ਗੱਲ ਗੁਰੂ ਰਾਮ ਸਿੰਘ ਜੀ ਦੇ ਪੰਜਾਬ ਵਿਚ ਰਹਿੰਦਿਆਂ ਅਤੇ ਬਾਅਦ ਵਿਚ ਨਾਮਧਾਰੀਆਂ ਵਲੋਂ ਰਾਸ਼ਟਰੀ ਵਿਦਿਆਲੇ ਨਾ ਖੋਹਲੇ ਜਾਣ ਤੇ ਗਾਂਧੀ ਜੁਗ ਵਿਚ ਇਹੋ ਜਿਹੇ ਵਿਦਿਆਲੇ ਖੋਹਲੇ ਜਾਣ ਦੀ—। ਉਸ ਬਾਰੇ ਇਤਿਹਾਸਕਾਰ ਡਾਕਟਰ ਗੰਡਾ ਸਿੰਘ ਜੀ ਨੂੰ ਇਹ ਗੱਲ ਦੱਸਣ ਦੀ ਲੋੜ ਪ੍ਰਤੀਤ ਹੁੰਦੀ ਹੈ ਕਿ ਗੁਰੂ ਰਾਮ ਸਿੰਘ-ਜੁਗ ਅਤੇ ਗਾਂਧੀ-ਜੁਗ ਵਿਚ ਇਕ ਬੁਨਿਆਦੀ ਫ਼ਰਕ ਸੀ, ਸਮੇਂ ਦੀ ਇਕ ਵੱਡੀ ਵਿੱਥ ਸੀ। ਗੁਰੂ ਰਾਮ ਸਿੰਘ ਜੀ ਵਲੋਂ ਚਲਾਏ ਜਾ ਰਹੇ ਬਾਈਕਾਟ ਦੇ ਅੰਦੋਲਨ ਦੇ ਸਮੇਂ ਤਕ ਪੁਰਾਤਨ ਕਾਲ ਤੋਂ ਚਲੀਆਂ ਆ ਰਹੀਆਂ ਵਿਦਿਅਕ ਸੰਸਥਾਵਾਂ ਅਜੇ ਕਾਇਮ ਸਨ ਤੇ ਉਨ੍ਹਾਂ ਸੰਸਥਾਵਾਂ ਵਿਚੋਂ ਪੜ੍ਹ ਕੇ ਹੀ ਭਾਰਤ ਦੇ ਸਰੇਸ਼ਟ ਗੁਣੀ-ਮਾਨੀ ਲੋਕਾਂ ਨੇ, ਜਾਂ ਪੰਜਾਬ ਦੀ ਸਿਖ ਸੰਪਰਦਾਇ ਦੇ ਗੁਰੂਆਂ ਨੇ ਸੰਸਾਰ ਭਰ ਨੂੰ ਚਾਨਣ ਦਿੱਤਾ ਸੀ। ਮੈਂ ਇਹ ਨਹੀਂ ਆਖ ਸਕਦਾ ਕਿ ਗੁਰੂ ਨਾਨਕ ਦੇਵ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰੂ ਬਾਲਕ ਸਿੰਘ ਜੀ ਤੇ ਗੁਰੂ ਰਾਮ ਸਿੰਘ ਜੀ ਨਾਲੋਂ ਅੰਗਰੇਜ਼ੀ ਕਿਸਮ ਦੀ ਤਾਲੀਮ ਵਾਲੇ ਡਾਕਟਰ ਸਾਹਿਬ ਵਲੋਂ ਗਿਣਾਏ ਨੇਤਾਵਾਂ ਨੇ ਬਹੁਤੀ ਜਾਗਰਤ ਲਿਆਂਦੀ ਸੀ। ਅਤੇ ਮੈਨੂੰ ਇਹ ਆਖਦਿਆਂ ਵੀ ਝਿਜਕ ਹੁੰਦੀ ਹੈ ਕਿ ਜਮਹੂਰੀਅਤ ਪਸੰਦ ਅਕਾਲੀਆਂ ਵਲੋਂ ਪੂਜੇ ਜਾਣ ਵਾਲੇ ਮਹਾਰਾਜਾ ਰਣਜੀਤ ਸਿੰਘ ਤੇ ਉਸ ਦੇ ਖ਼ਾਨਦਾਨ ਵਲੋਂ ਕਾਇਮ ਸਿਖ ਰਾਜ ਦਾ ਸਮਾ ਤਾਲੀਮ ਵਲੋਂ ਏਨਾਂ ਹੀ ਵਿਰਵਾ ਅਨਪੜ੍ਹ, ਅਧਪੜ੍ਹ ਅਤੇ ਹਨੇਰਾ ਸੀ ਕਿ ਉਸ ਨੂੰ ਰੁਸ਼ਨਾਉਣ ਲਗੀ ਅੰਗਰੇਜ਼ੀ ਕਿਸਮ ਦੀ ਤਾਲੀਮ ਜ਼ਰੂਰੀ ਸੀ ਜਿਸ ਦੀ ਬੁਨਿਆਦੀ ਸ਼ਰਤ ਭਾਰਤ ਦੀ ਗ਼ੁਲਾਮੀ ਸੀ। ਇਸ ਤੋਂ ਉਲਟ ਅਸਲ ਗੱਲ ਇਹ ਹੈ ਕਿ ਡਾਕਟਰ ਸਾਹਿਬ ਕਥਿਤ ਜਿਹੜੀ ਅੰਗਰੇਜ਼ੀ ਤਾਲੀਮ ਭਾਰਤ ਨੂੰ ਸਭਿਅਤਾ ਦਾ ਚਾਨਣ ਦੇਣ ਆਈ ਸੀ ਉਹ ਆਪ ਗ਼ੁਲਾਮੀ ਦੇ ਹਨੇਰੇ ਦੀ ਪ੍ਰਤਿਨਿਧ ਸੀ ਤੇ ਉਸ ਦਾ ਵਿਰੋਧ ਹੀ ਗ਼ੁਲਾਮੀ ਦਾ ਵਿਰੋਧ ਸੀ। ਹਿੰਦੁਸਤਾਨ ਵਿਚ ਅਜ ਵੀ ਅੰਗਰੇਜ਼ੀ ਜਾਨਣ ਵਾਲਿਆਂ ਦੀ ਗਿਣਤੀ ਸੈਂਕੜੇ ਪਿੱਛੇ ਦੋ ਤੋਂ ਵੱਧ ਨਹੀਂ, ਇਹ ਗਿਣਤੀ ਓਦੋਂ ਵੀ ਇਸ ਤੋਂ ਵੱਧ ਨਹੀਂ ਸੀ ਜਦੋਂ ਪੂਜ ਕੌਮੀ ਨੇਤਾਵਾਂ ਨੇ ਅੰਗਰੇਜ਼ੀ ਸਾਮਰਾਜ ਵਿਰੁਧ ਘੋਲ ਕੀਤਾ ਸੀ। ਆਜ਼ਾਦੀ ਲਈ ਸੰਘਰਸ਼ ਕਰਨ ਵਾਲੇ ਨੇਤਾ ਨਵੇਂ ਜੁਗ ਨੂੰ ਮਿਲਣੇ ਹੀ ਸਨ —ਭਾਵੇਂ ਉਹ ਅੰਗਰੇਜ਼ੀ ਤਾਲੀਮ ਵਾਲੇ ਮਿਲਦੇ ਤੇ ਭਾਵੇਂ ਦੇਸੀ ਤਾਲੀਮ ਵਾਲੇ—ਹਾਂ ਇਹ ਗੱਲ ਜ਼ਰੂਰ ਹੈ ਕਿ ਜੇ ਅੰਗਰੇਜ਼ੀ ਕਿਸਮ ਦੀ ਤਾਲੀਮ ਦਾ ਸੰਪੂਰਨ ਬਾਈਕਾਟ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਤੋਂ ਬਾਅਦ ਜ਼ੋਰ ਨਾਲ ਹੁੰਦਾ ਤਾਂ ਦੇਸ਼ ਉਨ੍ਹਾਂ ਗ਼ੁਲਾਮ ਜ਼ਹਿਨੀਅਤ ਵਾਲੇ ਲੋਕਾਂ ਤੋਂ ਬਚ ਜਾਂਦਾ ਜਿਹੜੇ ਅੰਗਰੇਜ਼ੀ ਕਿਸਮ

ਦੀ ਵਿਦਿਆ ਨੂੰ ਨਵੇਂ ਜੁਗ ਦਾ ਚਾਨਣ ਪਰਚਾਰ ਕੇ ਭਾਰਤ ਦੇ ਸਰਲ ਪਰਮਾਤਮ ਵਿਸ਼ਵਾਸੀ ਲੋਕਾਂ ਨੂੰ ਭੁਲੇਖੇ ਵਿਚ ਪਾ ਕੇ ਅੰਗਰੇਜ਼ੀ ਸਾਮਰਾਜ ਦੀ ਸੇਵਾ ਕਰਦੇ ਰਹੇ ਤੇ ਭਾਰਤ ਦੀ ਗ਼ੁਲਾਮੀ ਦੀ ਉਮਰ ਵਧਾਉਂਦੇ ਰਹੇ ਹਨ।

ਸਤਿਗੁਰੂ ਰਾਮ ਸਿੰਘ ਜੀ ਦੇ ਸਾਹਮਣੇ ਉਸ ਵੇਲੇ ਨਵੇਂ ਦੇਸੀ ਵਿਦਿਆਲੇ ਖੋਲ੍ਹਣ ਦੀ ਕੋਈ ਸਮੱਸਿਆ ਨਹੀਂ ਸੀ ਕਿਉਂਕਿ ਉਹ ਤਾਂ ਪਰੰਪਰਾ ਤੋਂ ਚਲੇ ਹੀ ਆ ਰਹੇ ਸਨ—ਸਮੱਸਿਆ ਸੀ ਤਾਂ ਸਰਕਾਰੀ ਸਹਾਇਤਾ ਨਾਲ ਈਸਾਈ ਮਿਸ਼ਨਰੀਆਂ ਵਲੋਂ ਨਵੇਂ ਖੁਲ੍ਹ ਰਹੇ ਮਿਸ਼ਨਰੀ ਸਕੂਲਾਂ ਦਾ ਪ੍ਰਭਾਵ ਰੋਕਣ ਦੀ। ਇਸ ਲਈ ਆਪ ਨੇ ਉਨ੍ਹਾਂ ਦੇ ਬਾਈਕਾਟ ਦਾ ਨਾਅਰਾ ਦਿੱਤਾ, ਉਸ ਲਈ ਕੰਮ ਕੀਤਾ ਅਤੇ ਬਹੁਤ ਹੱਦ ਤਕ ਸਫਲਤਾ ਪ੍ਰਾਪਤ ਕੀਤੀ, ਪਰ ਆਪ ਨੇ ਇਹ ਖਿਆਲ ਨਹੀਂ ਸੀ ਕੀਤਾ ਕਿ ਆਪ ਦੇ ਜਲਾਵਤਨ ਹੋ ਜਾਣ ਤੋਂ ਫ਼ੌਰਨ ਬਾਅਦ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਲੈਣ ਵਾਲੀਆਂ ਸਿਖ ਹਸਤੀਆਂ ਅਤੇ ਸਿਖ ਜਥੇਬੰਦੀਆਂ ਹੀ ਅੰਗਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਜਮਾਉਣ ਲਈ ਆਪਣੇ ਤਨ ਮਨ ਧਨ ਦੀਆਂ ਸੇਵਾਵਾਂ ਅੰਗਰੇਜ਼ਾਂ ਨੂੰ ਅਰਪਨ ਕਰ ਦੇਣਗੀਆਂ। ਆਪ ਦੇ ਜਲਾਵਤਨ ਹੋ ਜਾਣ ਤੋਂ ਬਾਅਦ ਕੂਕਿਆਂ ਵਲੋਂ ਬਾਈਕਾਟ ਦੀ ਮੁਹਿੰਮ ਨੂੰ ਚਲਾਈ ਰਖਣਾ ਤਾਂ ਸੰਭਵ ਹੀ ਨਹੀਂ ਸੀ—ਕਿਉਂਕਿ ਅੰਗਰੇਜ਼-ਭਗਤ ਸਿਖਾਂ ਦੀ ਸਹਾਇਤਾ ਨਾਲ ਇਕ ਬੰਨੇ ਨਵੀਂ ਐਂਗਲੋ-ਸਿਖ ਤਾਲੀਮ ਲਈ ਜ਼ੋਰ-ਸ਼ੋਰ ਨਾਲ ਕੰਮ ਸ਼ੁਰੂ ਹੋ ਗਿਆ ਸੀ ਅਤੇ ਦੂਜੇ ਬੰਨੇ ਕੂਕਿਆਂ ਦੀਆਂ ਹਰ ਪਰਕਾਰ ਦੀਆਂ ਸਰਗਰਮੀਆਂ ਨੂੰ ਤੋਪਾਂ, ਮੁਕੱਦਮਿਆਂ, ਫ਼ਾਂਸੀਆਂ ਤੇ ਨਜ਼ਰਬੰਦੀਆਂ ਦੇ ਚੱਕਰ ਨਾਲ ਕੁਚਲ ਦਿੱਤਾ ਗਿਆ ਸੀ। ਫਿਰ ਵੀ ਕੂਕਿਆਂ ਦੀਆਂ ਕੋਸ਼ਿਸ਼ਾਂ ਕਿਸੇ ਨਾ ਕਿਸੇ ਰੂਪ ਵਿਚ ਚਲਦੀਆਂ ਰਹੀਆਂ ਅਤੇ ਉਹ ਵਿਚਾਰ ਮਹਿਦੂਦ ਖੇਤਰ ਵਿਚ ਹੀ ਸਹੀ, ਅਮਲੀ ਰੂਪ ਵਿਚ ਕਾਇਮ ਰਿਹਾ। ਉਸਦਾ ਸਿੱਧਾ ਅਸਰ ਕੂਕਿਆਂ ਉਤੇ ਹੀ ਪਿਆ। ਜਿਹੜੇ ਗੁਰੂ-ਭਗਤ ਅਤੇ ਗੁਰੂ-ਭਗਤ ਹੋਣ ਕਰਕੇ ਹੀ ਦੇਸ਼ ਭਗਤ ਸਨ—ਉਹ ਕੂਕੇ ਹੀ ਟਿਕੇ ਰਹੇ, ਉਨ੍ਹਾਂ ਨੇ ਅੰਗਰੇਜ਼ੀ ਸਰਕਾਰ ਦੀ ਤਾਲੀਮ ਅਤੇ ਅੰਗਰੇਜ਼ੀ ਸਰਕਾਰ ਦੀਆਂ ਨੌਕ-ਰੀਆਂ ਨਾਲੋਂ ਕੇਵਲ ਗੁਰਮੁਖੀ ਅੱਖਰਾਂ ਰਾਹੀਂ ਗੁਜ਼ਾਰੇ ਜੋਗੀ ਵਿਦਿਆ ਹਾਸਿਲ ਕਰਕੇ ਦਸਾਂ ਨਹੁੰਆਂ ਦੀ ਕਿਰਤ-ਕਮਾਈ ਨੂੰ ਤਰਜੀਹ ਦਿੱਤੀ ਅਤੇ ਬਾਈਕਾਟ ਦੇ ਵਿਚਾਰ ਨੂੰ ਜਿਊਂਦਿਆਂ ਰੱਖ ਕੇ ਬਾਅਦ ਵਿਚ ਉਠਣ ਵਾਲੇ ਦੇਸ਼ ਵਿਆਪੀ ਅੰਦੋਲਨਾਂ ਨੂੰ ਪੈਰ ਧਰਨ ਲਈ ਤਿਆਰ ਜ਼ਮੀਨ ਦਿੱਤੀ।

ਪਰ ਗਾਂਧੀ ਜੁਗ ਵਿਚ ਸਮੱਸਿਆ ਦਾ ਰੂਪ ਬਦਲ ਚੁਕਾ ਹੋਇਆ ਸੀ। ਉਸ ਵੇਲੇ ਉਨ੍ਹਾਂ ਦੇ ਸਾਹਮਣੇ ਦੋਹਰਾ ਕੰਮ ਸੀ—ਅੰਗਰੇਜ਼ੀ ਕਿਸਮ ਦੀ ਪੜ੍ਹਾਈ ਵਾਲੇ ਸਕੂਲਾਂ ਕਾਲਜਾਂ ਤੋਂ ਸਦਾ ਲਈ ਦੇਸ਼ ਦਾ ਛੁਟਕਾਰਾ ਅਤੇ ਪਰੰਪਰਾਗਤ ਰਾਸ਼ਟਰੀ ਵਿਦਿਆ ਦੇਣ ਵਾਲੇ ਵਿਦਿਆਲਿਆਂ ਦੀ ਸਥਾਪਨਾ। ਕਿਉਂਕਿ ਸਿੰਘ-ਸਭਾਈ, ਚੀਫ਼ ਖ਼ਾਲਸਈ ਕਿਸਮ ਦੀਆਂ ਦੇਸ਼ ਵਿਆਪੀ ਸੰਸਥਾਵਾਂ ਦੇ ਜਤਨਾ ਨਾਲ ਅੰਗਰੇਜ਼ੀ ਤਰਜ਼ ਦੇ ਸਕੂਲ ਕਾਲਜਾਂ ਦੇ ਸਹਾਰੇ ਅੰਗਰੇਜ਼ੀ ਰਾਜ ਆਪਣੀਆਂ ਜੜ੍ਹਾਂ ਕਾਫ਼ੀ ਦੂਰ ਦੂਰ ਤਕ ਫੈਲਾ ਚੁਕਾ ਹੋਇਆ ਸੀ, ਪਰੰਪਰਾਗਤ ਰਾਸ਼ਟਰੀ ਵਿਦਿਆਲੇ ਬਹੁਤ ਹੱਦ ਤਕ ਖ਼ਤਮ ਹੋ ਚੁਕੇ ਸਨ ਤੇ 'ਸਰਦਾਰ ਬਹਾਦਰਾਂ' 'ਰਾਏ ਬਹਾਦਰਾਂ' ਅਤੇ 'ਅੰਗਰੇਜ਼ ਬਹਾਦਰਾਂ' ਦੇ ਦੋਗਲੇਪਨ

ਨਾਲ ਅੰਗਰੇਜ਼ੀ ਕਿਸਮ ਦੀਆਂ ਵਿਦਿਅਕ ਸੰਸਥਾਵਾਂ ਜ਼ੋਰ-ਸ਼ੋਰ ਨਾਲ ਕੰਮ ਕਰਦੀਆਂ ਹੋਈਆਂ ਆਮ ਲੋਕਾਂ ਨੂੰ 'ਬਦੇਸ਼ੀ ਰਾਜ ਦੀ ਗ਼ੁਲਾਮੀ ਵਿਚ ਹੀ ਸਵਰਗ ਦਾ ਅਨੰਦ ਅਨੁਭਵ ਕਰਵਾਣ ਵਿਚ ਜੁਟੀਆਂ ਹੋਈਆਂ ਸਨ।

ਅਤੇ ਅੰਗਰੇਜ਼ੀ ਕਿਸਮ ਦੇ ਸਕੂਲਾਂ ਕਾਲਜਾਂ ਦੀ ਤਾਲੀਮ ਕਿਹੋ ਜਿਹੀ ਸੀ? ਉਹ ਕਿਹੋ ਜਿਹੇ ਦਿਮਾਗੀ ਢਾਂਚੇ ਤਿਆਰ ਕਰਦੀ ਸੀ ? ਇਸ ਬਾਰੇ ਰਵੀਂਦ੍ਰ ਨਾਥ ਟੈਗੋਰ ਇੰਜ ਲਿਖਦੇ ਹਨ :

''ਇਲਾਹਾਬਾਦ ਅੰਗਰੇਜ਼ੀ-ਬੰਗਲਾ ਸਕੂਲ ਦੇ ਇਕ ਵਿਦਿਆਰਥੀ ਕੋਲੋਂ ਇਕ ਵਾਰੀ ਇਹ ਸਵਾਲ ਪੁਛਿਆ ਗਿਆ ਕਿ 'ਰਿਵਰ' ਸ਼ਬਦ ਦੀ ਸੰਗਿਆ ਕੀ ਹੈ? ਉਸ ਹੁਸ਼ਿਆਰ ਬਾਲਕ ਨੇ ਇਸ ਦਾ ਠੀਕ ਜਵਾਬ ਦਿੱਤਾ ਸੀ। ਉਸ ਤੋਂ ਬਾਅਦ ਜਦੋਂ ਉਸਨੂੰ ਪੁਛਿਆ ਗਿਆ ਕਿ ਓਹਨੇ ਕੋਈ 'ਰਿਵਰ' ਵੇਖਿਆ ਏ ਕਿ ਨਹੀਂ, ਤਦ ਗੰਗਾ-ਜਮਨਾ ਦੇ ਕੰਢੇ ਬੈਠ ਕੇ ਉਸ ਬਾਲਕ ਨੇ ਆਖਿਆ ਸੀ, 'ਨਹੀਂ, ਮੈਂ ਕਦੀ ਨਹੀਂ ਵੇਖਿਆ।' ਅਰਥਾਤ ਉਸ ਬਾਲਕ ਦੀ ਧਾਰਨਾ ਬਣ ਗਈ ਸੀ ਕਿ ਜੋ ਕੁਝ ਜਤਨ ਕਰਕੇ, ਕਸ਼ਟ ਸਹਿਕੇ, ਹਿੱਜੇ ਕਰ ਕੇ, ਸ਼ਬਦ ਕੋਸ਼ ਵੇਖ ਵੇਖ ਕੇ, ਪਰਾਈ ਭਾਸ਼ਾ ਵਿਚ ਸਿਖਿਆ ਜਾਂਦਾ ਹੈ ਉਹ ਆਪਣੀ ਚੀਜ਼ ਨਹੀਂ, ਉਹ ਬੜੀ ਦੂਰ ਦੀ ਚੀਜ਼ ਹੈ, ਅਥਵਾ ਉਹ ਸਿਰਫ਼ ਪੋਥੀ-ਜੁਗਤ ਦੀ ਚੀਜ਼ ਹੀ ਹੈ। ਉਸ ਬੱਚੇ ਨੇ ਆਪਣੇ ਜਾਣੇ-ਪਛਾਣੇ ਦੇਸ਼ ਨੂੰ ਵੀ ਮਨ ਹੀ ਮਨ ਜੁਗਤਾਫੀਆ-ਵਿੱਦਿਆ ਵਿਚੋਂ ਬਾਹਰ ਹੀ ਰਖਿਆ ਸੀ।'' (ੳ)

ਜਿਸ ਅਸਲੀ ਸ਼ਿਖਸ਼ਾ ਦੀ ਭਾਰਤ ਨੂੰ ਲੋੜ ਸੀ ਅਤੇ ਅੱਜ ਵੀ ਹੈ ਉਹ ਨਾ ਤੇ ਅੰਗਰੇਜ਼ੀ ਢਾਂਚੇ ਵਾਲੇ ਸਕੂਲਾਂ ਕਾਲਜਾਂ ਵਿਚੋਂ ਮਿਲਦੀ ਸੀ ਅਤੇ ਨਾ ਹੀ ਉਸ ਕਿਸਮ ਦੀਆਂ ਸਰਕਾਰੀ ਸੰਸਥਾਵਾਂ ਦਾ ਬਾਈਕਾਟ ਕਰ ਕੇ ਉਸੇ ਹੀ ਕਿਸਮ ਦੇ, ਉਸੇ ਦੀ ਨਕਲ ਉੱਤੇ ਕਾਇਮ ਕੀਤੇ, ਰਾਸ਼ਟਰੀ ਵਿਦਿਆਲਿਆਂ ਵਿਚੋਂ। ੧੯੦੫ ਵਿਚ ਬੰਗਾਲ ਵਿਚ ਚੱਲੀ ਨਾ-ਮਿਲਵਰਤਨ ਦੀ ਲਹਿਰ ਵਿਚੋਂ ਉਪਰੋਕਤ ਕਿਸਮ ਦੀਆਂ ਸਰਕਾਰੀ ਸੰਸਥਾਵਾਂ ਦਾ ਬਾਈਕਾਟ ਕਰਕੇ ਉਸੇ ਤਰ੍ਹਾਂ ਦੀਆਂ ਰਾਸ਼ਟਰੀ ਸੰਸਥਾਵਾਂ ਖੋਲ੍ਹਣ ਦੀ ਰੁਚੀ ਬੜੇ ਜ਼ੋਰ ਨਾਲ ਪਨਪੀ ਸੀ—ਪਰ ਜਿਹੜੇ ਲੋਕ ਦੇਸ਼ ਦੀ ਆਤਮਾ ਨੂੰ ਪਛਾਣਦੇ ਹਨ ਉਨ੍ਹਾਂ ਲਈ ਇਹੋ ਜਿਹੇ ਜਤਨਾਂ ਪਿਛੇ ਕੰਮ ਕਰ ਰਹੀ ਭਾਵਨਾ ਦੇ ਪ੍ਰਤੀ ਆਦਰ ਹੋਣ ਤੇ ਵੀ ਉਨ੍ਹਾਂ ਲਈ ਉਨ੍ਹਾਂ ਜਤਨਾਂ ਦੀ ਉਪਯੋਗਤਾ ਕੋਈ ਨਹੀਂ ਹੁੰਦੀ। ਰਵੀਂਦ੍ਰ ਨਾਥ ਟੈਗੋਰ ਉਨ੍ਹਾਂ ਸਰੇਸ਼ਟ ਪੁਰਸ਼ਾਂ ਵਿਚੋਂ ਸਨ, ਜਿਨ੍ਹਾਂ ਨੇ ਅੰਗਰੇਜ਼ੀ ਕਿਸਮ ਦੇ ਹੀ ਰਾਸ਼ਟਰੀ ਵਿਦਿਆ-ਲਿਆਂ ਦੀ ਸਥਾਪਨਾ ਦਾ ਘੋਰ ਵਿਰੋਧ ਕੀਤਾ ਸੀ ਅਤੇ ਜਦੋਂ ਅੰਗਰੇਜ਼ੀ ਦੇ ਸੰਸਕਾਰਾਂ ਕਰ ਕੇ ਉਨ੍ਹਾਂ ਦੀ ਗੱਲ ਕਿਸੇ ਨੂੰ ਸਮਝ ਨਹੀਂ ਸੀ ਆਈ ਤਦ ਰਵੀਂਦ੍ਰ ਨਾਥ ਨੇ ਆਪਣਾ ਸਾਰਾ ਧਿਆਨ ਸ਼ਾਂਤੀ ਨਿਕੇਤਨ ਵਿਚ ਸ਼ੁਰੂ ਕੀਤੇ 'ਬ੍ਰਮ੍ਹ ਚਰਜ ਆਸ਼ਰਮ' ਨਾਮੀ ਨਿਰੋਲ ਭਾਰਤੀ ਪਰੰਪਰਾਂ ਵਾਲੇ ਵਿਦਿਆਲੇ ਉੱਤੇ ਕੇਂਦਰਿਤ ਕੀਤਾ ਸੀ। ਇਨ੍ਹਾਂ ਜਤਨਾ ਸਦਕਾ ਹੀ ਗਾਂਧੀ ਜੀ ਨੇ ਟੈਗੋਰ ਨੂੰ ਗੁਰੂਦੇਵ ਦੇ ਸਨਮਾਨ ਸੂਚਕ ਸ਼ਬਦ ਨਾਲ ਯਾਦ ਕਰਨਾ ਸ਼ੁਰੂ ਕੀਤਾ ਸੀ। ਗਾਂਧੀ ਜੀ ਸਦਾ ਲਈ ਭਾਰਤ ਵਿਚ ਬੁਨਿਆਦੀ ਤਾਲੀਮ ਦੇ

---

(ੳ) ਰਵੀਂਦ੍ਰ ਨਾਥ ਟੈਗੋਰ- ਸ਼ਿਖਸ਼ਾ-ਬੰਗਾਲੀ ਪੰਨਾ ੧੭੬

ਹੋਕ ਵਿਚ ਸਨ ਤੇ ਉਸ ਵਿਚ ਅੰਗਰੇਜ਼ੀ ਢੰਗ ਦੀ ਤਾਲੀਮ ਦਾ ਬਿਲਕੁਲ ਦਖ਼ਲ ਨਹੀਂ ਸੀ।

ਗੁਰੂਦੇਵ ਟੈਗੋਰ ਦਾ ਸਥਾਪਤ ਕੀਤਾ 'ਬ੍ਰਮ੍ਹ ਚਰਜ ਆਸ਼ਰਮ' ਗਾਂਧੀ ਜੀ ਦੇ 'ਬੁਨਿਆਦੀ ਤਾਲੀਮ' ਦੇ ਸੁਪਨੇ ਨੂੰ ਸਾਕਾਰ ਕਰਦਾ ਸੀ—ਅਤੇ ਉਸੇ ਸੁਪਨੇ ਦਾ ਸਜੀਵ ਰੂਪ ਸ੍ਰੀ ਭੈਣੀ ਸਾਹਿਬ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸਥਾਪਤ ਵਿਦਿਆਲਾ ਸੀ। ਇਹ ਵਿਦਿਆਲਾ ਉਸੇ ਵੇਲੇ ਕਾਇਮ ਕਰ ਦਿੱਤਾ ਗਿਆ ਸੀ ਜਿਸ ਵੇਲੇ ਸਰਕਾਰੀ ਕਰੋਪੀ ਤੋਂ ਭੈਣੀ ਸਾਹਿਬ ਨੂੰ ਮੁਕਤੀ ਮਿਲੀ ਸੀ। ਇਸ ਕਿਸਮ ਦੇ ਬ੍ਰਮ੍ਹ ਚਰਜ ਆਸ਼ਰਮ 'ਗੁਰੂ ਕੁਲਾਂ' ਦੇ ਰੂਪ ਵਿਚ ਆਰੀਆ ਸਮਾਜੀਆਂ ਵਲੋਂ ਵੀ ਚਲਦੇ ਰਹੇ ਹਨ ਜਿਨ੍ਹਾਂ ਨੇ ਦੇਸ਼ ਨੂੰ ਅੈਕੜਾਂ ਸਮੇਂ ਸਰੇਸ਼ਟ ਨੇਤਾ ਦਿੱਤੇ ਹਨ—ਪਰ ਜੇ ਡਾਕਟਰ ਗੰਡਾ ਸਿੰਘ ਜੀ ਕੋਲੋਂ ਪੁੱਛਾਂ ਕਿ ਮਹਾਤਮਾਂ ਗਾਂਧੀ ਜੀ ਦੇ ਬਾਈਕਾਟ ਅੰਦੋਲਨ ਵੇਲੇ ਹੀ ਸਹੀ, ਅਕਾਲੀਆਂ ਨੇ ਕਿੰਨੇ ਰਾਸ਼ਟਰੀ ਵਿਦਿਆਲੇ ਜਾਂ ਵਿਸ਼ਵ ਵਿਦਿਆਲੇ ਖੋਲ੍ਹੇ ਸਨ ?

ਸੋ ਡਾਕਟਰ ਸਾਹਿਬ ਨੂੰ ਸਤਿਗੁਰੂ ਰਾਮ ਸਿੰਘ ਜੀ ਉਪਰ 'ਵਿਦਿਆ ਤੋਂ ਰੋਕਣ ਦੀ ਝੂਠੀ ਊਜ' ਤੋਂ ਦੁਖੀ ਹੋਣ ਦੀ ਲੋੜ ਨਹੀਂ, ਇਹ ਡਾਕਟਰ ਸਾਹਿਬ ਲਈ ਜ਼ਰੂਰ ਊਜ ਹੈ, ਪਰ ਪੰਜਾਬ ਦੇ ਲੇਖਕਾਂ ਲਈ ਗੌਰਵ ਵਾਲੀ ਚੀਜ਼ ਹੈ। ਇਸ ਨਾਲ ਪੰਜਾਬ ਦਾ, ਸਿੱਖਾਂ ਦਾ ਅਤੇ ਲੇਖਕਾਂ ਦਾ ਸਿਰ ਗੌਰਵ ਨਾਲ ਉੱਚਾ ਹੁੰਦਾ ਹੈ ਕਿ ਜਿਹੜੀ ਚੀਜ਼ ਦੇਸ਼ ਲਈ ਸਰਬ ਸਰੇਸ਼ਟ ਸੀ ਉਸ ਦਾ ਜਨਮ ਪੰਜਾਬ ਵਿਚ ਹੋਇਆ ਹੈ।

# ਸਰਕਾਰੀ ਅਦਾਲਤਾਂ ਬਾਰੇ

> ਨਾ-ਮਿਲਵਰਤਨ ਸਿਧਾਂਤ ਦੇ ਅਨੁਸਾਰ ਨਾਮਧਾਰੀਆਂ ਨੇ ਅੰਗ-ਰੇਜ਼ੀ ਕਾਨੂੰਨ ਤੇ ਅੰਗਰੇਜ਼ੀ ਅਦਾਲਤਾਂ ਦਾ ਉੱਕਾ ਬਾਈਕਾਟ ਕਰ ਦਿੱਤਾ ਸੀ। ਕੂਕਾ ਜਥੇਬੰਦੀ ਦੀ ਸਥਾਪਨਾ ਕਰਨ ਸਮੇਂ ਬਾਬਾ ਰਾਮ ਸਿੰਘ ਜੀ ਨੇ ਪਰਸਪਰ ਝਗੜੇ ਨਜਿੱਠਨ ਲਈ ਪੁਰਾਤਨ ਭਾਰਤੀ ਢੰਗਾਂ ਦੀ ਵਰਤੋਂ ਪਰਚਲਤ ਕੀਤੀ।
>
> —ਪ੍ਰੋ: ਜਸਵੰਤ ਸਿੰਘ ਜਸ—ਬਾਬਾ ਰਾਮ ਸਿੰਘ,

ਪਰ ਡਾਕਟਰ ਗੰਡਾ ਸਿੰਘ ਜੀ ਦੀ ਇਕੋ ਅੜੀ ਹੈ ਕਿ ਗੁਰੂ ਰਾਮ ਸਿੰਘ ਜੀ ਦਾ ਸਰਕਾਰੀ ਅਦਾਲਤਾਂ ਜਾਂ ਸਰਕਾਰੀ ਕਾਨੂੰਨ ਦੇ ਬਾਈਕਾਟ ਨਾਲ ਕੋਈ ਸੰਬੰਧ ਨਹੀਂ, ਇਹ ਤੇ ਗਾਂਧੀ-ਜੁਗ ਦੀਆਂ ਚੀਜ਼ਾਂ ਹਨ। ਆਪ ਲਿਖਦੇ ਹਨ—

"ਬਾਬਾ ਰਾਮ ਸਿੰਘ ਜੀ ਨੇ ਸਰਕਾਰੀ ਅਦਾਲਤਾਂ ਅਤੇ ਸਰਕਾਰੀ ਕਾਨੂੰਨ ਦੇ ਬਾਈਕਾਟ ਜਾਂ ਵਿਰੋਧ ਦਾ ਭੀ ਕੋਈ ਹੁਕਮ ਨਹੀਂ ਦਿੱਤਾ। ਬਾਬਾ ਜੀ ਦੇ ਪਰਚਾਰ ਸਮੇਂ ਸਰਕਾਰੀ ਅਦਾਲਤਾਂ ਬਹੁਤੀਆਂ ਹਾਲ ਤਕ ਕਾਇਮ ਨਹੀਂ ਸਨ ਹੋਈਆਂ।" (ੳ)

ਜਿੱਥੇ ਤਕ ਅਦਾਲਤਾਂ ਦੇ ਕਾਇਮ ਹੋਣ ਜਾਂ ਬਹੁਤੀਆਂ ਨਾ ਹੋਣ ਦਾ ਸੰਬੰਧ ਹੈ ਅਤੇ ਉਨ੍ਹਾਂ ਵਿਚ ਜਾਣ ਨਾ ਜਾਣ ਦਾ ਸੰਬੰਧ ਹੈ ਉਸ ਬਾਰੇ ਡਾਕਟਰ ਸਾਹਿਬ ਆਪ ਹੀ ਥਾਂ ਥਾਂ ਤੇ ਕੂਕਿਆ ਉੱਤੇ ਚੱਲੇ ਮੁਕੱਦਮਿਆਂ ਦਾ ਜ਼ਿਕਰ ਕਰ ਕੇ ਆਪਣੀ ਉਪਰੋ-ਕਤ ਗੱਲ ਨੂੰ ਝੂਠੀ ਕਰ ਦੇਂਦੇ ਹਨ, ਜਿਵੇਂ—

"ਹੇਠ ਲਿਖੇ ਕੂਕੇ ਦੋਸ਼ੀ ਫੜੇ ਗਏ ਤੇ ਉਨ੍ਹਾਂ ਉੱਤੇ ਡਬਲ ਯੂ. ਜੀ. ਡੇਵੀਜ਼ ਕਮਿਸ਼ਨਰ ਤੇ ਸੁਪਰਿੰਟੈਂਡੈਂਟ ਅਤੇ ਸੈਸ਼ਨਜ਼ ਜੱਜ ਅੰਮ੍ਰਿਤਸਰ ਡਿਵੀਯਨ ਦੀ ਅਦਾਲਤ ਵਿਚ ਮੁਕੱਦਮਾ ਚੱਲਿਆ।" (ਅ)

---

(ੳ) ਡਾ: ਗੰਡਾ ਸਿੰਘ—ਪੰਜਾਬ।

(ਅ) ਡਾ: ਗੰਡਾ ਸਿੰਘ—ਕੂਕਿਆਂ ਦੀ ਵਿੱਥਿਆ—ਪੰਨਾ ੧੨੬

ਪੰਜਾਬ ਨਾਮੀ ਉਪਰੋਕਤ ਪੁਸਤਕ ਦੇ ਪੰਨਾ ੩੪ ਵਿਚ ਕਿਰਪਾਲ ਸਿੰਘ ਨਾਰੰਗ ਲਿਖਦੇ ਹਨ—"ਸਰ ਡੋਨਲਡ ਮੈਂਡਲਿਊਡ—ਰੌਬਰਟ ਮਿੰਟਗੁਮਰੀ ਤੋਂ ਬਾਅਦ ਪੰਜਾਬ ਦਾ ਹਾਕਮ ਬਣਿਆ। ਉਹ ਇਕ ਵਰੋਸਾਇਆ ਹੋਇਆ ਰਾਜ-ਪ੍ਰਬੰਧਕ ਸੀ। ਅਸਲ ਵਿਚ ਉਸ ਨੇ ਪੰਜਾਬ ਦੇ ਅੰਗਰੇਜ਼ੀ ਪ੍ਰਾਂਤ ਬਣ ਜਾਣ ਪਿਛੋਂ ਇਸ ਦੇ ਰਾਜ-ਪ੍ਰਬੰਧ ਵਿਚ ਇਕ ਮਹੱਤਵ ਪੂਰਣ ਭਾਗ ਅਦਾ ਕੀਤਾ। ਇਸੇ ਦੇ ਸਮੇਂ ੧੮੬੫ ਵਿਚ ਦੋ ਜੱਜਾਂ ਦੀ ਵੱਡੀ ਕਚਹਿਰੀ ਜੋ ਕਿ ਸਿਵਲ ਅਤੇ ਫੌਜਦਾਰੀ ਮੁਕਦਮਿਆਂ ਵਿਚ ਆਖ਼ਰੀ ਅਪੀਲ ਦੇ ਅਖਤਿਆਰ ਵਾਲੀ ਸੀ, ਸਥਾਪਤ ਕੀਤੀ ਗਈ। ਦੋ ਜੱਜ ਮਿਸਟਰ ਐੱਚ. ਈ. ਰੌਬਰਟਸ ਅਤੇ ਮਿਸਟਰ ਚਾਰਲਸ ਬੁਲਨੋਇਸ ਸਨ।" (ਗੁਰੂ ਰਾਮ ਸਿੰਘ ਜੀ ੧੮੭੨ ਵਿਚ ਜਲਾਵਤਨ ਕੀਤੇ ਗਏ ਸਨ)।

ਪਰ ਸਰਕਾਰੀ ਅਦਾਲਤਾਂ ਤੇ ਕਾਨੂੰਨ ਦੇ ਗੁਰੂ ਰਾਮ ਸਿੰਘ ਜੀ ਵਲੋਂ ਬਾਈਕਾਟ ਦਾ ਅਰਥ ਉਹ ਨਹੀਂ ਜੋ ਡਾਕਟਰ ਸਾਹਿਬ ਦੱਸਣਾ ਚਾਹੁੰਦੇ ਹਨ ਕਿਉਂਕਿ ਸਰਕਾਰ ਅੰਗਰੇਜ਼ੀ ਵੱਲੋਂ ਕੂਕਿਆਂ ਉਤੇ ਚਲਾਏ ਗਏ ਮੁਕੱਦਮਿਆਂ, ਅਤੇ ਦਿੱਤੀਆਂ ਗਈਆਂ ਸਜ਼ਾਵਾਂ ਦਾ ਸਬੰਧ ਸਰਕਾਰੀ ਮਸ਼ੀਨਰੀ ਨਾਲ ਸੀ ਨਾ ਕਿ ਕੂਕਿਆਂ ਨਾਲ। ਇਸ ਤੇ ਵੀ ਕੂਕੇ ਅੰਮ੍ਰਿਤਸਰ ਦੇ ਬੁਚੜਾਂ ਨੂੰ ਵੱਢਣ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਆਪ ਹੀ ਅਦਾਲਤ ਵਿਚ ਜਾ ਹਾਜ਼ਰ ਹੋਏ ਸਨ ਤੇ ਆਪਣੇ ਮੂੰਹੋਂ ਬੁਚੜ-ਬੱਧ ਦੀ ਘਟਨਾ ਦੇ ਪ੍ਰਤੀ ਆਪਣੇ ਆਪ ਨੂੰ ਜ਼ਿੰਮੇਦਾਰ ਸਿਧ ਕਰਕੇ ਸਜ਼ਾਵਾਂ ਲਈਆਂ ਸਨ। ਇਹ ਕੂਕਿਆਂ ਦਾ ਸਦਾਚਾਰਕ, ਨੈਤਿਕ ਜਾਂ ਇਖ਼ਲਾਕੀ ਪੱਖ ਸੀ ਕਿ ਉਹ ਆਪਣੇ ਹੱਥੀਂ ਕੀਤੇ ਬੁਚੜ-ਬੱਧ ਨੂੰ ਝੂਠ ਦੇ ਪਰਦੇ ਹੇਠ ਨਹੀਂ ਸਨ ਲੁਕਾਉਂਦੇ। ਇਸ ਤੋਂ ਇਲਾਵਾ ਸਤਿਗੁਰੂ ਰਾਮ ਸਿੰਘ ਜੀ ਨਿਸਚੇ ਹੀ ਉਨ੍ਹਾਂ ਗੱਲਾਂ ਤੋਂ ਸੰਕੋਚ ਕਰਦੇ ਸਨ ਜਿੰਨ੍ਹਾਂ ਤੋਂ ਬੇਅਰਥ ਝਗੜੇ ਖੜੇ ਹੁੰਦੇ ਹੋਣ, ਬਦ-ਅਮਨੀ ਪੈਦਾ ਹੁੰਦੀ ਹੋਵੇ ਅਤੇ ਖੂਨ ਖਰਾਬੇ ਦਾ ਡਰ ਹੋਵੇ—ਇਸ ਸੰਬੰਧੀ ਆਪ ਸਰਕਾਰ ਨੂੰ ਜ਼ਰੂਰ ਸਹਿਯੋਗ ਦੇਂਦੇ ਸਨ ਕਿਉਂਕਿ ਉਂਜ ਆਜ਼ਾਦੀ ਲਈ ਚਲਾਏ ਆਪਦੇ ਅੰਦੋਲਣ ਨੂੰ ਕੋਈ ਫ਼ਲ ਨਹੀਂ ਸੀ ਮਿਲਦਾ ਸਗੋਂ ਨੁਕਸਾਨ ਹੀ ਹੁੰਦਾ ਸੀ—ਪਰ ਜਿੱਥੇ ਮਨੁੱਖ ਦੇ ਮੂਲ ਅਧਿਕਾਰਾਂ ਦੀ ਵਰਤੋਂ ਦਾ ਸਵਾਲ ਆਉਂਦਾ ਸੀ ਓਥੇ ਆਪ ਪੂਰਨ ਅਹਿੰਸਾਤਮਕ ਸਤਿਆਗ੍ਰਹਿ ਕਰਕੇ ਸਰਕਾਰੀ ਹੁਕਮਾਂ ਅਤੇ ਕਾਨੂੰਨਾਂ ਨੂੰ ਤੋੜਦੇ ਸਨ, ਜਿਵੇਂ ਕਿ ਅਨੰਦਪੁਰ ਸਾਹਿਬ ਦੇ ਹੋਲੇ ਉੱਤੇ ਸਰਕਾਰ ਦੇ ਹੁਕਮ ਤੇ ਕਾਨੂੰਨ ਨੂੰ ਤੋੜਿਆ।

ਪਰ ਸਰਕਾਰੀ ਅਦਾਲਤਾਂ ਤੇ ਕਾਨੂੰਨ ਦੇ ਬਾਈਕਾਟ ਦਾ ਸੰਬੰਧ ਇਸ ਗੱਲ ਨਾਲ ਵੀ ਨਹੀਂ ਸੀ—ਉਸਦਾ ਸਿੱਧਾ ਸੰਬੰਧ ਲੋਕਾਂ ਦੇ ਰੋਜ਼ਾਨਾ ਜੀਵਨ ਵਿਚ ਹੋਣ ਵਾਲੇ ਪਰਸਪਰ ਝਗੜਿਆਂ ਨਾਲ ਹੈ। ਪਰਸਪਰ ਝਗੜੇ, ਉਹ ਚਾਹੇ ਕਿਸੇ ਵੀ ਕਾਰਣ ਹੋਣ, ਉਨ੍ਹਾਂ ਨੂੰ ਲੈਕੇ ਸਰਕਾਰੀ ਕਚਹਿਰੀ ਵਿਚ ਨਹੀਂ ਜਾਣਾ, ਅਦਾਲਤ ਵਿਚ ਨਹੀਂ ਜਾਣਾ ਸਗੋਂ ਆਪਸ ਵਿਚ ਬਹਿ ਕੇ ਨਾਮਧਾਰੀ ਸੂਬਿਆਂ ਦੀ ਵਿਚੋਲਗਿਰੀ ਨਾਲ ਨਜਿੱਠਣਾ ਇਹ ਸੀ ਹੁਕਮ, ਜਿਸ ਦਾ ਸਿੱਧਾ ਅਰਥ ਸੀ ਸਰਕਾਰ ਦੀਆਂ ਕਚਹਿਰੀਆਂ ਅਦਾਲਤਾਂ ਤੇ ਕਾਨੂੰਨ ਦਾ ਬਾਈਕਾਟ ਅਤੇ ਆਪਣੇ ਦੇਸ਼ ਦੀ ਪੁਰਾਤਨ ਪਰੰਪਰਾ

ਅਨੁਸਾਰ ਘਰ ਵਿਚ ਹੀ ਝਗੜਿਆਂ ਨੂੰ ਨਿਬੇੜਨਾ। ਇਸ ਦੀ ਗਵਾਹੀ ਡਾਕਟਰ ਗੰਡਾ ਸਿੰਘ ਜੀ ਹੀ ਆਪਣੀ ਕੂਕਿਆਂ ਦੀ ਵਿਥਿਆ ਨਾਮੀ ਕਿਤਾਬ ਵਿਚ ਦੇਂਦੇ ਹਨ—"ਜਦ ਭੀ ਸੂਬਾ ਗਿਆਨੀ ਸਿੰਘ ਕਿਸੇ ਪਿੰਡ ਵਿਚ ਆਪਣੇ ਗਏ ਹੋਏ ਹੋਣ ਦਾ ਕਾਰਣ ਦਸਣਾ ਚਾਹੁੰਦਾ ਹੈ ਤਾਂ ਉਹ ਕਹਿੰਦਾ ਹੈ ਕਿ ਉਹ ਇਕ ਥਾਂ ਕੂਕਿਆਂ ਦੇ ਆਪਸ ਦੇ ਝਗੜੇ ਮਿਟਾਉਣ ਲਈ ਗਿਆ ਹੋਇਆ ਸੀ ਜਾਂ ਦੂਸਰੇ ਥਾਂ ਪਟਿਆਲਾ ਪੁਲੀਸ ਦੇ ਸਾਹਮਣੇ ਗਏ ਹੋਏ ਕੂਕਿਆਂ ਦੇ ਮਾਮਲੇ ਦੀ ਦੇਖ ਭਾਲ ਲਈ ਗਿਆ ਸੀ। ਅਸਲ ਵਿਚ ਉਹ ਇਕ ਅਦਾਲਤੀ ਅਤੇ ਆਗੂ ਹੈ, ਕੋਈ ਧਾਰਮਕ ਮੋਹਰੀ ਨਹੀਂ।"(ੳ)

(ੳ) ਕੂਕਿਆਂ ਦੀ ਵਿਥਿਆ ਸਫਾ ੧੪੭

# ਬਦੇਸ਼ੀ ਕਪੜੇ ਦਾ ਸਵਾਲ

"ਆਪ (ਗੁਰੂ ਰਾਮ ਸਿੰਘ ਜੀ) ਸਰਕਾਰ ਅੰਗਰੇਜ਼ੀ ਨਾਲ ਮਿਲਵਰਤਣ ਰਖਣੀ ਜ਼ਰੂਰੀ ਨਹੀਂ ਸਮਝਦੇ ਸਨ ਜਿਸ ਕਰਕੇ ਸਰਕਾਰੀ ਸਕੂਲਾਂ, ਅਦਾਲਤਾਂ ਤੇ ਨੌਕਰੀਆਂ ਦਾ ਬਾਈਕਾਟ ਕੀਤਾ ਗਿਆ। ਕਿਸੇ ਨਾਮਧਾਰੀਏ ਨੂੰ ਅੰਗਰੇਜ਼ੀ ਜਾਂ ਫ਼ਾਰਸੀ ਪੜ੍ਹਨ ਦਾ ਹੁਕਮ ਨਹੀਂ ਸੀ। ਨਾਮਧਾਰੀਆਂ ਦੀ ਆਪਣੀ ਹੀ ਅਦਾਲਤ ਕਾਇਮ ਕੀਤੀ ਗਈ ਜਿਸ ਵਿਚ ਉਨ੍ਹਾਂ ਦੇ ਸਾਰੇ ਝਗੜੇ ਨਿਬੇੜੇ ਜਾਣ ਲੱਗੇ, ਇਸ ਲਈ ਕਚਹਿਰੀਆਂ ਦੇ ਖਰਚ ਕੁਦਰਤੀ ਤੌਰ ਤੇ ਘਟ ਗਏ। ਇਹ ਨਾ-ਮਿਲਵਰਤਨ ਅੰਦਰੋ-ਅੰਦਰੀ ਏਥੋਂ ਤਕ ਵਧੀ ਕਿ ਨਾਮਧਾਰੀਏ ਰੇਲ ਗੱਡੀ ਵਿਚ, ਜੋ ਉਸ ਸਮੇਂ ਨਵੀਂ ਨਵੀਂ ਚੱਲੀ ਸੀ, ਸਫ਼ਰ ਕਰਨ ਤੋਂ ਰੋਕੇ ਗਏ ਨਾਮਧਾਰੀ ਲਹਿਰ ਦੇ ਲਾਭ ਲਈ ਡਾਕ ਪ੍ਰਬੰਧ ਵੀ ਸੁਤੰਤਰ ਤੌਰ ਤੇ ਆਪਣਾ ਹੀ ਕੀਤਾ ਗਿਆ!"

—ਸ਼ਮਸ਼ੇਰ ਸਿੰਘ ਅਸ਼ੋਕ—ਪੰਜਾਬ ਦੀਆਂ ਲਹਿਰਾਂ,

ਕੁਝ ਆਦਮੀ ਦੁਨੀਆਂ ਵਿਚ ਇਹੋ ਜਿਹੇ ਵੀ ਹੁੰਦੇ ਹਨ ਜਿਨ੍ਹਾਂ ਨੇ ਇਸ ਗੱਲ ਦੀ ਸਹੁੰ ਖਾਧੀ ਹੁੰਦੀ ਹੈ ਕਿ ਇਤਿਹਾਸ ਦੇ ਸੱਚ ਨੂੰ ਤੇ ਉਸਦੀ ਚੰਗੀ ਗੱਲ ਨੂੰ ਕਿਸੇ ਕੀਮਤ ਉੱਤੇ ਵੀ ਨਹੀਂ ਮੰਨਣਾ, ਸਗੋਂ ਉਸ ਦਾ ਮੂੰਹ ਚਿੜਾਉਣਾ ਹੈ। ਭਾਵੇਂ ਇੰਜ ਕਰਨ ਨਾਲ ਆਪਣਾ ਮੂੰਹ ਹੀ ਖਰਾਬ ਕਿਉਂ ਨਾ ਲੱਗਣ ਲੱਗ ਪਏ। ਕੁਝ ਇਹੋ ਜਿਹੀ ਮਿਸਾਲ ਹੀ ਡਾਕਟਰ ਗੰਡਾ ਸਿੰਘ ਜੀ ਨੇ ਨਾਮਧਾਰੀ ਇਤਿਹਾਸ ਸੰਬੰਧੀ ਪੇਸ਼ ਕੀਤੀ ਹੈ। ਆਪ ਲਿਖਦੇ ਹਨ—"ਬਦੇਸ਼ੀ ਕਪੜੇ ਦੇ ਵਿਰੋਧ ਜਾਂ ਬਾਈਕਾਟ ਸੰਬੰਧੀ ਬਾਬਾ ਰਾਮ ਸਿੰਘ ਜੀ ਦੇ ਨਾਉਂ ਲਾਈ ਜਾਂਦੀ ਗੱਲ ਭੀ ਅਯੋਗ ਅਤੇ ਅਸਲੀਅਤ ਦੇ ਵਿਰੁਧ ਨਵੀਂ ਘਾੜਤ ਹੈ। ਬਾਬਾ ਜੀ ਨੂੰ ਇਸ ਕਿਸਮ ਦਾ ਹੁਕਮ ਦੇਣ ਦੀ ਲੋੜ ਹੀ ਨਹੀਂ ਸੀ। ਹਾਲਾਂ ਤਕ ਬਦੇਸ਼ੀ ਕਪੜਾ ਦੇਸ਼ ਵਿਚ ਬਹੁਤਾ ਆਉਣਾ ਸ਼ੁਰੂ ਹੀ ਨਹੀਂ ਸੀ ਹੋਇਆ। ਦੇਸ ਵਿਚ ਬਹੁਤਾ ਦੇਸੀ ਕਪੜੇ ਦਾ ਹੀ ਰਵਾਜ ਸੀ।

ਪੰਜਾਬ ਵਿਚ ਤਾਂ ਖੱਦਰ ਹੀ ਪਹਿਨਿਆਂ ਜਾਂਦਾ ਸੀ । ਅਮੀਰ ਗਰੀਬ ਸਭ ਦੇ ਘਰਾਂ ਵਿਚ ਚਰਖ਼ੇ ਸਨ ਅਤੇ ਹੱਥ-ਖੱਡੀਆਂ ਸਨ । ਬਾਬਾ ਰਾਮ ਸਿੰਘ ਜੀ ਦੇ ਵੇਲੇ ਦੀ ਗੱਲ ਤਾਂ ਕਿਧਰੇ ਰਹੀ, ਉਨ੍ਹਾਂ ਦੇ ਦੇਸ਼ ਨਿਕਾਲੇ ਤੋਂ ਤੀਹ-ਚਾਲੀ ਵਰ੍ਹੇ ਪਿੱਛੋਂ ਭੀ ਪੰਜਾਬ ਵਿੱਚ ਖੱਦਰ ਹੀ ਪਰਧਾਨ ਸੀ । ਝੱਗੇ ਚਾਦਰਾਂ, ਖੇਸ, ਖੇਸੀਆਂ, ਸੁਥਣਾ ਅਤੇ ਦੁਪੱਟੇ ਸਭ ਖੱਦਰ ਦੇ ਹੀ ਹੁੰਦੇ ਸਨ । ਪਗੜੀਆਂ ਭੀ ਖੱਦਰ ਦੀਆਂ ਹੀ ਬੱਧੀਆਂ ਜਾਂਦੀਆਂ ਸਨ, ਖ਼ਾਸ ਕਰਕੇ ਚੌਂਸੀਆਂ ਦੀਆਂ । ਮਲਮਲ ਅਤੇ ਰੇਸ਼ਮ ਬਹੁਤ ਅਮੀਰ ਘਰਾਂ ਵਿਚ ਹੀ ਹੁੰਦਾ ਸੀ । ਬਾਬਾ ਰਾਮ ਸਿੰਘ ਮਲਮਲ ਦੇ ਖ਼ਾਸ ਪਿਆਰੇ ਸਨ ਅਤੇ ਰੇਸ਼ਮ ਸੁੱਚਾ ਕਪੜਾ ਸਮਝ ਕੇ ਵਰਤਿਆ ਜਾਂਦਾ ਸੀ ਅਤੇ ਪੰਜਾਬ ਵਿਚ ਕਾਫ਼ੀ ਬਣਦਾ ਸੀ । ਸਿਖ ਰਾਜ ਵੇਲੇ ਸਰਦਾਰਾਂ ਦੇ ਘਰੀਂ ਇਸ ਦੀ ਵਰਤੋਂ ਆਮ ਸੀ । ਨਾਲੇ ਇਸ ਨੂੰ ਬਿਦੇਸ਼ੀ ਨਹੀਂ ਸੀ ਕਿਹਾ ਜਾਂਦਾ । ਹੋਰ ਕੋਈ ਬਿਦੇਸ਼ੀ ਕਪੜਾ ਪੰਜਾਬ ਵਿਚ ਉਸ ਵੇਲੇ ਨਹੀਂ ਸੀ ਰਿਹਾ । ਇਸ ਲਈ ਬਾਬਾ ਰਾਮ ਸਿੰਘ ਜੀ ਨੂੰ ਇਸ ਦੇ ਵਿਰੁਧ ਹੁਕਮ ਦੇਣ ਦਾ ਮੌਕਾ ਹੀ ਨਹੀਂ ਸੀ ਅਤੇ ਨਾ ਹੀ ਇਸ ਪਰਕਾਰ ਦਾ ਉਨ੍ਹਾਂ ਕੋਈ ਹੁਕਮ ਦਿੱਤਾ । ਬਦੇਸ਼ੀ ਕਪੜਾ ਤਿੰਨਾਂ ਬੰਦਰਗਾਹੀ ਸ਼ਹਿਰਾਂ ਵਿਚ ਹੀ ਆਉਂਦਾ ਸੀ ਇਸੇ ਕਰਕੇ ਕਲਕੱਤੇ (ਬੰਗਾਲ) ਅਤੇ ਮਹਾਂਰਾਸ਼ਟਰ ਵਿਚ ਇਸਦੇ ਵਿਰੁਧ ਅੰਦੋਲਣ ਸ਼ੁਰੂ ਹੋਇਆ ਸੀ, ਪਰ ਇਹ ਬਾਬਾ ਰਾਮ ਸਿੰਘ ਜੀ ਤੋਂ ਤੀਹ ਪੈਂਤੀ ਵਰ੍ਹੇ ਪਿਛੋਂ ਦੀ ਗੱਲ ਹੈ । ਕੂਕਾ ਆਗੂਆਂ ਅਤੇ ਅਮੀਰ ਕੂਕਾ ਘਰਾਂ ਵਿਚ ਰੇਸ਼ਮ ਦਾ ਆਮ ਰਿਵਾਜ ਰਿਹਾ ਹੈ ਅਤੇ ਹੁਣ ਤਕ ਪਰਧਾਨ ਚਲਿਆ ਆ ਰਿਹਾ ਹੈ । ਇਹ ਰੇਸ਼ਮ ਬਹੁਤਾ ਚੀਨ, ਬਰਮਾ, ਮਲਾਇਆ ਆਦਿ ਤੋਂ ਆਉਂਦਾ ਹੈ । ਜੇ ਬਾਬਾ ਜੀ ਵਲੋਂ ਇਸਦੀ ਮਨਾਹੀ ਹੁੰਦੀ ਤਾਂ ਰੇਸ਼ਮ ਦੀ ਵਰਤੋਂ ਕੂਕਿਆਂ ਵਿਚ ਨਹੀਂ ਸੀ ਹੋਣੀ, ਕਿਉਂਕਿ ਇਹ ਦੇਸ਼ ਭੀ 'ਬਦੇਸ਼ੀ' ਹੀ ਹਨ । ਇਸ ਤੋਂ ਇਹ ਗੱਲ ਸਪਸ਼ਟ ਹੈ ਕਿ ਬਾਬਾ ਜੀ ਵੱਲੋਂ ਬਦੇਸ਼ੀ ਕਪੜੇ ਦੀ ਕੋਈ ਮਨਾਹੀ ਨਹੀਂ ਸੀ ਹੋਈ । ਕੂਕਿਆਂ ਵਿਚ ਰੇਸ਼ਮ ਦਾ ਰਿਵਾਜ ਇਸ ਦੀ 'ਸੁੱਚਮ' ਕਰਕੇ ਹੈ । ਮਲਮਲ ਦਾ ਰਿਵਾਜ ਭੀ ਸਰਦੇ ਪੁਜਦੇ ਕੂਕਿਆਂ ਦੇ ਘਰੀਂ ਆਮ ਸੀ ।

"ਉਪਰੋਕਤ ਵਿਚਾਰ ਤੋਂ ਇਹ ਗੱਲ ਸਪਸ਼ਟ ਹੈ ਕਿ ਬਾਬਾ ਰਾਮ ਸਿੰਘ ਜੀ ਨੇ ਸਰਕਾਰੀ ਨੌਕਰੀਆਂ, ਸਰਕਾਰੀ ਸਕੂਲਾਂ ਕਾਲਜਾਂ ਸਰਕਾਰੀ ਕਾਨੂੰਨ ਅਤੇ ਅਦਾਲਤਾਂ ਅਤੇ ਬਾਹਰੋਂ ਆਏ ਵਿਦੇਸ਼ੀ ਕਪੜੇ ਦੇ ਵਿਰੁਧ ਹੁਕਮ ਨਹੀਂ ਸੀ ਦਿਤਾ, ਜੇ ਉਹ ਵਿਦਿਆ ਦੇ ਵਿਰੁਧ ਹੁਕਮ ਜਾਰੀ ਕਰਦੇ ਤਾਂ ਉਹ ਦੇਸ਼ ਅਤੇ ਕੌਮ ਦੇ ਵਿਰੋਧੀ ਸਮਝੇ ਜਾਂਦੇ ਪਰ ਉਹ ਸੱਚੇ ਅਤੇ ਸੁਚੇ ਦੇਸ਼-ਭਗਤ ਅਤੇ ਸਮਾਜ-ਸੁਧਾਰਕ ਸਨ । ਜੇ ਉਹ ਸਰਕਾਰੀ ਕਾਨੂੰਨ ਜਾਂ ਅਦਾਲਤਾਂ ਦੇ ਵਿਰੋਧੀ ਹੁੰਦੇ ਜਾਂ ਬਿਦੇਸ਼ੀ ਕਪੜੇ ਦੇ ਵਿਰੁਧ ਪਰਚਾਰ ਕਰਦੇ ਤਾਂ ਸਰਕਾਰ ਉਨ੍ਹਾਂ ਨੂੰ ਮੁਜਰਮ ਕਰਾਰ ਦੇ ਕੇ ਝਟ ਗ੍ਰਿਫਤਾਰ ਕਰ ਲੈਂਦੀ । ਜਿਸ ਸਰਕਾਰ ਨੇ ਕੋਈ ਦੋਸ਼ ਸਿਧਾ ਉਨ੍ਹਾਂ ਦੇ ਜ਼ੁਮੇ ਨਾ ਹੋਣ ਦੇ ਬਾਵਜੂਦ ਭੀ ਉਨ੍ਹਾਂ ਨੂੰ ਗ੍ਰਿਫਤਾਰ ਕਰ ਕੇ ਦੇਸ਼ ਨਿਕਾਲਾ ਦੇ ਦਿਤਾ, ਉਸ ਨੇ ਸਰਕਾਰੀ ਨੌਕਰੀਆਂ ਵਿੱਦਿਆ ਕਾਨੂੰਨ ਅਦਾਲਤਾਂ ਅਤੇ ਬਿਓਪਾਰ ਵਿਰੋਧ ਦੇ ਜੁਰਮ ਵਿਚ ਬਹੁਤ ਪਹਿਲਾਂ ਹੀ ਗ੍ਰਿਫਤਾਰ ਕਰ ਕੇ ਬਾਬਾ ਜੀ ਨੂੰ ਜੇਲ੍ਹ ਵਿਚ ਸੁਟ ਦੇਣਾ ਸੀ ਅਤੇ ਕਿਸੇ ਨੇ ਇਸ

ਗੱਲ ਦੀ ਸਰਕਾਰ ਪਾਸੋਂ ਪੁੱਛ ਭੀ ਨਹੀਂ ਸੀ ਕਰਨੀ।" (ੳ)

ਡਾਕਟਰ ਸਾਹਿਬ ਦੀਆਂ ਦਲੀਲਾਂ ਸਾਰੀਆਂ ਦੀਆਂ ਸਾਰੀਆਂ ਹੀ 'ਵਜ਼ਨਦਾਰ' ਹਨ, ਇਸ ਲਈ ਇਨ੍ਹਾਂ ਉੱਤੇ ਵਿਚਾਰ ਕਰਨੀ ਹਰ ਕਿਸੇ ਲਈ ਜ਼ਰੂਰੀ ਬਣ ਜਾਂਦੀ ਹੈ ਕਿਉਂਕਿ ਇਹ ਗੱਲਾਂ ਗੁਰੂ ਰਾਮ ਸਿੰਘਜ ੀ ਦੀਆਂ ਬੁਨਿਆਦੀ ਨੀਤੀਆਂ ਬਾਰੇ ਆਖੀਆਂ ਗਈਆਂ ਹਨ। ਇਨ੍ਹਾਂ ਗੱਲਾਂ ਬਾਰੇ ਇਹ 'ਦਲੀਲਾਂ' ਦੇਣ ਦੀ ਲੋੜ ਡਾਕਟਰ ਸਾਹਿਬ ਨੂੰ ਇਸ ਲਈ ਪਈ ਹੈ-ਕਿ ਡਾਕਟਰ ਸਾਹਿਬ ਦੀ ਬਦ-ਕਿਸਮਤੀ ਨੂੰ ਇਹ ਗੱਲਾਂ ਹਿੰਦੁਸਤਾਨ ਦੇ ਅਤੇ ਖ਼ਾਸ ਕਰਕੇ ਪੰਜਾਬ ਤੇ ਫਿਰ ਪੰਜਾਬ ਵਿਚੋਂ ਵੀ ਸਿਖ-ਇਤਿਹਾਸ ਦਾ ਅੰਗ ਹੋਣ ਕਰਕੇ ਪ੍ਰਤਿਸ਼ਠਤ ਹੋ ਚੁਕੀਆਂ ਹਨ, ਪਰ ਚੂੰਕਿ ਡਾ: ਸਾਹਿਬ ਇਤਿਹਾਸ ਨੂੰ ਇਤਿਹਾਸਕ ਸਚਾਈਆਂ ਦੇ ਰੂਪ ਵਿਚ ਵੇਖਣ ਦੇ ਆਦੀ ਨਹੀਂ ਹਨ, ਸਗੋਂ ਉਨ੍ਹਾਂ ਝੂਠਾਂ ਦੀਆਂ ਮੂਰਤੀਆਂ ਘੜਨ ਦੇ ਵਿਸ਼ਵਾਸੀ ਹਨ ਜਿਨ੍ਹਾਂ ਬਾਰੇ ਇਤਿਹਾਸ ਲੇਖਕ 'ਫਰੀਮੈਨ' ਨੇ ਲਿਖਿਆ ਹੈ—"ਫਿਰ ਵੀ ਇਹ ਝੂਠ ਸਿਖ਼ਸ਼ਾਦਾਇਕ ਸਨ। ਇਹ ਉਨ੍ਹਾਂ ਲੋਕਾਂ ਦੇ ਬੋਲੇ ਹੋਏ ਝੂਠ ਹਨ ਜਿਹੜੇ ਸਚਾਈ ਤੋਂ ਵਾਕਿਫ਼ ਸਨ। ਕਈ ਤਰ੍ਹਾਂ ਦੇ ਤਰੀਕਿਆਂ ਨਾਲ ਝੂਠ ਦੇ ਅੰਦਰੋਂ ਵੀ ਸਚਾਈ ਦਾ ਪਤਾ ਲਗਾਇਆ ਜਾ ਸਕਦਾ ਹੈ, ਪਰ ਕਿਸੇ ਝੂਠ ਉੱਤੇ ਵਿਸ਼ਵਾਸ ਕਰ ਲੈਣਾ ਉਸ ਨਾਲ ਸਚਾਈ ਦਾ ਪਤਾ ਲਗਾਉਣ ਦਾ ਤਰੀਕਾ ਨਹੀਂ। ਅਸਲ ਵਿਚ ਉਹ ਮਨੁੱਖ ਬਾਲਕ ਦੀ ਤਰ੍ਹਾਂ ਭੋਲਾ ਹੈ ਜਿਹੜਾ ਹਰ ਸ਼ਾਹੀ ਐਲਾਨ ਉੱਤੇ ਜਾਂ (ਬ੍ਰਿਟਿਸ਼) ਪਾਰਲੀਮੈਂਟ ਦੇ ਹਰ ਐਕਟ ਦੀ ਭੂਮਿਕਾ ਉੱਤੇ ਵਿਸ਼ਵਾਸ ਕਰ ਲਵੇ, ਅਤੇ ਉਨ੍ਹਾਂ ਤੋਂ ਇਹ ਨਤੀਜਾ ਕੱਢੇ ਕਿ ਫਲਾਣੇ ਫਲਾਣੇ ਵਡੇ ਆਦਮੀਆਂ ਨੇ ਕੀ ਕੀ ਕੀਤਾ ਅਤੇ ਉਸ ਦੇ ਕਰਨ ਵਿਚ ਉਨ੍ਹਾ ਦੀ ਨੀਅਤ ਕੀ ਸੀ।"

ਡਾਕਟਰ ਗੰਡਾ ਸਿੰਘ ਜੀ ਨੇ ਆਪਣੀਆਂ 'ਦਲੀਲਾਂ' ਦੀ ਜਿਹੜੀ ਇਮਾਰਤ ਖੜੀ ਕੀਤੀ ਹੈ ਉਹ ਇਤਿਹਾਸ ਦੀ ਉਸ ਬੁਨਿਆਦ ਉਪਰ ਹੈ ਜਿਹੜਾ ਇਤਿਹਾਸ ਅੰਗਰੇਜ਼ੀ ਸ਼ਾਸਕਾਂ ਦੀਆਂ ਫ਼ਾਈਲਾਂ ਵਿਚ ਤੇ ਭਾਵੇਂ ਨਾ ਹੋਵੇ—ਪਰ ਇਤਿਹਾਸ ਦੇ ਲੋਕ-ਜੀਵਨ ਵਿਚੋਂ ਸਦਾ ਪਰਤਖ ਦਿਸਦਾ ਹੈ। ਇਹ ਸਚਾਈਆਂ ਲੋਕ-ਜੀਵਨ ਦੀਆਂ ਪਰਤੱਖ ਸਚਾਈਆਂ ਹਨ ਕਿ ੧੯੪੭ ਤੱਕ ਕੋਈ ਨਾਮਧਾਰੀ ਅੰਗਰੇਜ਼ੀ ਫ਼ੌਜ ਵਿਚ ਨਹੀਂ ਸੀ, ਸਰਕਾਰੀ ਨੌਕਰੀਆਂ ਵਿਚ ਨਹੀਂ ਸੀ, ਉਹ ਦੇਸੀ ਕਪੜੇ ਅਤੇ ਖ਼ਾਸ ਕਰਕੇ ਖੱਦਰ ਦਾ ਧਾਰਨੀ ਸੀ, ਅੰਗਰੇਜ਼ੀ ਤਾਲੀਮ ਵਾਲੇ ਸਕੂਲਾਂ, ਕਾਲਜਾਂ ਦੇ ਬਾਈਕਾਟ ਸਦਕਾ ਉਨ੍ਹਾ ਵਿਚ ਖ਼ਾਸ ਅੰਗਰੇਜ਼ੀ ਦਾਨ ਨਹੀਂ ਸੀ। ਪਰ ਸਾਵਨ ਦੇ ਅੰਨ੍ਹੇ ਨੂੰ ਸਦਾ ਹਰਾ ਹੀ ਹਰਾ ਦਿੱਸਣ ਵਾਂਗ—ਡਾਕਟਰ ਸਾਹਿਬ ਦੇ ਸਾਹਮਣੇ ਸਦਾ ਅਕਾਲੀਆਂ ਦੀਆਂ ਅੰਗਰੇਜ਼ ਪ੍ਰਸਤ ਨੀਤੀਆਂ ਹੀ ਰਹਿੰਦੀਆਂ ਹਨ, ਅਤੇ ਉਨ੍ਹਾਂ ਦੀ ਰੋਸ਼ਨੀ ਵਿਚ ਹੀ ਆਪ ਹਰ ਕਿਸੇ ਨੂੰ ਤੱਕਣ ਦਾ ਜਤਨ ਕਰਦੇ ਹਨ।

ਹਾਂ, ਤੇ ਪਹਿਲੀ ਗੱਲ ਇਹ ਕਿ ਆਪ ਦੀਆਂ ਦਲੀਲਾਂ ਦੀ ਇਮਾਰਤ-ਲੋਕ-ਜੀਵਨ ਦੇ ਪਰਤੱਖ ਇਤਿਹਾਸ ਉਪਰ ਖਲਿਆਰਨ ਦੀ ਕੋਸ਼ਿਸ਼ ਹੈ— ਜਿਸ ਵਿਚ

---

(ੳ) ਡਾਕਟਰ ਗੰਡਾ ਸਿੰਘ—ਪੰਜਾਬ।

ਅੰਗਰੇਜ਼ੀ ਦੇ ਮੁਹੱਈਆ ਕੀਤੇ ਹਰ ਲਾਭ ਦੇ ਪ੍ਰਤੀ ਬਾਈਕਾਟ ਦ੍ਰਿਸ਼ਟੀਮਾਨ ਹੈ। ਇਸ ਲਈ ਇਹੋ ਜਿਹੀ ਸੱਚ ਦੀ ਬੁਨਿਆਦ ਉਪਰ ਝੂਠਾਂ ਦੀ ਇਮਾਰਤ ਦਾ ਖੜ੍ਹੇ ਰਹਿਣਾ ਕਿਵੇਂ ਸੰਭਵ ਹੋ ਸਕਦਾ ਹੈ ? ਡਾਕਟਰ ਸਾਹਿਬ ਦੀਆਂ ਬਾਈਕਾਟ ਬਾਰੇ ਦਿਤੀਆਂ ਉਪਰਲੀਆਂ ਦਲੀਲਾਂ ਨੂੰ ਅਸੀਂ ਏਥੇ ਕੁਝ ਹਿਸਿਆਂ ਵਿਚ ਵੰਡ ਕੇ ਉਨ੍ਹਾਂ ਉਪਰ ਵਿਚਾਰ ਕਰਾਂਗੇ।

(੧) ਗੁਰੂ ਰਾਮ ਸਿੰਘ ਜੀ ਦੇ ਸਮੇਂ ਤਕ ਦੇਸ ਵਿਚ ਬਦੇਸ਼ੀ ਕਪੜਾ ਬਹੁਤਾ ਆਉਣਾ ਹੀ ਸ਼ੁਰੂ ਨਹੀਂ ਸੀ ਹੋਇਆ।

(੨) ਪੰਜਾਬ ਵਿਚ ਖੱਦਰ ਹੀ ਪਹਿਨਿਆ ਜਾਂਦਾ ਸੀ।

(੩) ਗੁਰੂ ਰਾਮ ਸਿੰਘ ਜੀ ਦੇ ਦੇਸ ਨਿਕਾਲੇ ਤੋਂ ਤੀਹ ਚਾਲੀ ਸਾਲ ਬਾਅਦ ਤਕ ਖੱਦਰ ਦੇ ਕਪੜੇ ਪਹਿਨੇ ਜਾਂਦੇ ਸਨ।

(੪) ਨਾਮਧਾਰੀ ਰੇਸ਼ਮ ਤੇ ਮਲਮਲ ਪਹਿਨਦੇ ਹਨ।

(੫) ਰੇਸ਼ਮ ਤੇ ਮਲਮਲ ਨੂੰ ਬਦੇਸ਼ੀ ਨਹੀਂ ਸੀ ਕਿਹਾ ਜਾਂਦਾ।

(੬) ਬਦੇਸ਼ੀ ਕਪੜਾ ਤਿੰਨਾਂ ਬੰਦਰਗਾਹੀ ਸ਼ਹਿਰਾਂ ਵਿਚ ਹੀ ਆਉਂਦਾ ਸੀ–ਇਸੇ ਲਈ ਉਨ੍ਹਾਂ ਦੇ ਬਾਈਕਾਟ ਦੀ ਲਹਿਰ ਉਨ੍ਹਾਂ ਸ਼ਹਿਰਾਂ (ਜਾਂ ਸੂਬਿਆਂ) ਵਿਚ ਹੀ ਚੱਲੀ–ਪਰ ਗੁਰੂ ਰਾਮ ਸਿੰਘ ਜੀ ਦੇ ਦੇਸ ਨਿਕਾਲੇ ਤੋਂ ਤੀਹ ਸਾਲ ਬਾਅਦ।

(੭) ਰੇਸ਼ਮ ਚੀਨ, ਮਲਾਇਆ, ਬਰਮਾ ਆਦਿ ਤੋਂ ਆਉਂਦਾ ਹੈ ਅਤੇ ਇਹ ਦੇਸ਼ ਵੀ ਤਾਂ 'ਵਿਦੇਸ਼' ਹੀ ਹਨ।

(੮) ਜੇ ਗੁਰੂ ਰਾਮ ਸਿੰਘ ਜੀ ਵਲੋਂ ਬਾਈਕਾਟ ਦੀ ਕੋਸ਼ਿਸ਼ ਹੁੰਦੀ ਤਾਂ ਸਰਕਾਰ ਉਨ੍ਹਾਂ ਨੂੰ ਪਹਿਲਾਂ ਹੀ ਗ੍ਰਿਫਤਾਰ ਕਰਕੇ ਜੇਲ੍ਹ ਵਿਚ ਸੁਟ ਦੇਂਦੀ ਤੇ ਇਸ ਬਾਰੇ ਕੋਈ ਪੁਛਦਾ ਵੀ ਨਾ।

(੯) ਗੁਰੂ ਰਾਮ ਸਿੰਘ ਜੀ ਨਿਰਦੋਸ਼ ਹੀ ਜਲਾਵਤਨ ਕੀਤੇ ਗਏ।

(੧੦) ਗੁਰੂ ਰਾਮ ਸਿੰਘ ਜੀ ਵਲੋਂ ਇਹੋ ਜਿਹਾ ਕੋਈ ਹੁਕਮ ਨਹੀਂ ਸੀ।

... ... ... ...

(1) ਵਿਦੇਸ਼ੀ ਕਪੜਾ ਓਦੋਂ ਆਉਂਦਾ ਸੀ ਅਤੇ ਬਹੁਤ ਵਡੀ ਮਿਕਦਾਰ ਵਿਚ ਆਉਂਦਾ ਸੀ। ਪ੍ਰਸਿਧ ਬਰਤਾਨਵੀ ਕਮਿਊਨਿਸਟ ਲੀਡਰ ਤੇ ਇਤਿਹਾਸਕਾਰ ਰਜਨੀ ਪਾਮ ਦੱਤ ਲਿਖਦੇ ਹਨ—"ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਵਿਚ ਇਹ ਕਾਰਵਾਈ ਪੂਰੀ ਹੋ ਗਈ, ਹਾਲਾਂ ਕਿ ਉਸਦਾ ਅਸਰ ਬਾਅਦ ਵਿਚ ਵੀ ਲੋਕਾਂ ਸਾਹਮਣੇ ਆਉਂਦਾ ਰਿਹਾ। ਓਧਰ ਵਿਲਾਇਤੀ ਮਿਲਾਂ ਵਿਚ ਜ਼ੋਰਾਂ ਨਾਲ ਮਾਲ ਤਿਆਰ ਹੋਣ ਲਗਾ, ਏਧਰ ਹਿੰਦੁਸਤਾਨੀ ਧੰਧਿਆਂ ਦਾ ਬੇੜਾ ਬੈਠਣ ਲੱਗਾ।

"੧੮੧੪ ਅਤੇ ੧੮੩੫ ਦੇ ਵਿਚਕਾਰ ਹਿੰਦੁਸਤਾਨ ਵਿਚ ਵਲਾਇਤੀ ਕਪੜੇ ਦੀ ਖਪਤ ੧੦ ਲੱਖ ਗਜ਼ ਤੋਂ ਵਧ ਕੇ ੫ ਕਰੋੜ ੧੦ ਲੱਖ ਗਜ਼ ਹੋ ਗਈ। ਏਸੇ ਦੌਰਾਨ ਵਿਚ ਹਿੰਦੁਸਤਾਨ ਦੇ ਸੂਤੀ ਕਪੜਿਆਂ ਦੀ ਖਪਤ ਵਿਲਾਇਤ ਵਿਚ ੭੭ ਲੱਖ ੫੦ ਹਜ਼ਾਰ ਥਾਨ ਤੋਂ ਘਟਦੀ ਘਟਦੀ ੩੦ ਲੱਖ ੬ ਹਜ਼ਾਰ ਥਾਨ ਰਹਿ ਗਈ ਅਤੇ ੧੮੪੪ ਵਿਚ ਤਾਂ ਇਹ ਕੇਵਲ ੬੩ ਹਜ਼ਾਰ ਥਾਨ ਹੀ ਰਹਿ ਗਈ ਸੀ। ਇਹ ਫ਼ਰਕ

ਧਿਆਨ ਯੋਗ ਹੈ। ਅਜਿਹਾ ਹੀ ਫ਼ਰਕ ਕਪੜਿਆਂ ਦੀ ਕੁਲ ਕੀਮਤ ਵਿਚ ਵੀ ਹੈ। ੧੮੧੫ ਵਿਚ ਹਿੰਦੁਸਤਾਨ ਵਿਚੋਂ ਜਿਹੜਾ ਸੂਤੀ ਮਾਲ ਬਾਹਰ ਭੇਜਿਆ ਜਾਂਦਾ ਸੀ, ਉਸਦੀ ਕੀਮਤ ੧੩ ਲਖ ਪੌਂਡ ਹੁੰਦੀ ਸੀ। ੧੮੩੨ ਵਿਚ ਇਸ ਮਾਲ ਦੀ ਕੀਮਤ ਇਕ ਲੱਖ ਪੌਂਡ ਤੋਂ ਵੀ ਘਟ ਰਹਿ ਗਈ। ਅਰਥਾਤ ੧੭ ਸਾਲਾਂ ਵਿਚ ੧੩ ਵਿਚੋਂ ੧੨ ਹਿੱਸੇ ਵਪਾਰ ਘਟ ਗਿਆ। ਅਤੇ ਏਸੇ ਦੌਰਾਨ ਜਿਹੜਾ ਵਲਾਇਤੀ ਮਾਲ ਹਿੰਦੁਸਤਾਨ ਵਿਚ ਵਿਕਦਾ ਸੀ ਉਸਦੀ ਕੀਮਤ ੨੬ ਹਜ਼ਾਰ ਪੌਂਡ ਤੋਂ ਵਧਕੇ ੪ ਲੱਖ ਪੌਂਡ ਹੋ ਗਈ, ਅਰਥਾਤ ਵਿਲਾਇਤੀ ਮਾਲ ਦੀ ਖਪਤ ੧੬ ਗੁਣਾ ਜ਼ਿਆਦਾ ਹੋਣ ਲੱਗੀ। ਸੈਂਕੜੇ ਸਾਲਾਂ ਤੋਂ ਹਿੰਦੁਸਤਾਨ ਸਾਰੀ ਦੁਨੀਆਂ ਨੂੰ ਸੂਤੀ ਕਪੜੇ ਭੇਜਦਾ ਸੀ; ੧੮੫੦ ਵਿਚ ਉਹ ਕੁਲ ਸੂਤੀ ਮਾਲ ਦਾ ਇਕ ਚੌਥਾਈ ਹਿੱਸਾ ਖ਼ਰੀਦਣ ਲਗਾ ਜਿਹੜਾ ਬਾਹਰ ਵੇਚਣ ਲਈ ਤਿਆਰ ਕੀਤਾ ਜਾਂਦਾ ਸੀ।

"ਵਿਲਾਇਤੀ ਮਸ਼ੀਨਾਂ ਦੇ ਬਣੇ ਕਪੜੇ ਨੇ ਹਿੰਦੁਸਤਾਨ ਦੇ ਜੁਲਾਹਿਆਂ ਨੂੰ ਤਬਾਹ ਕਰ ਦਿੱਤਾ। ਮਸ਼ੀਨ ਦੇ ਕੱਤੇ ਹੋਏ ਸੂਤ ਨੇ ਜੁਲਾਹਿਆਂ ਦੀ ਰੋਜ਼ੀ ਖ਼ਤਮ ਕਰ ਦਿੱਤੀ। ੧੮੧੮ ਤੋਂ ੧੮੩੬ ਤਕ ਹਿੰਦੁਸਤਾਨ ਵਿਚ ਵਿਲਾਇਤੀ ਸੂਤ ਪਹਿਲਾਂ ਨਾਲੋਂ ੫੨੦੦ ਗੁਣਾ ਜ਼ਿਆਦਾ ਖਪਣ ਲੱਗਾ।" (ੳ)

ਪਰੋਫੈਸਰ ਗੰਡਾ ਸਿੰਘ ਜੀ ਨੂੰ ਸ਼ਾਇਦ ਇਹ ਵੀ ਲਿਖ ਕੇ ਦੱਸਣ ਦੀ ਲੋੜ ਹੋਵੇ ਕਿ ਉਪਰੋਕਤ ਆਂਕੜੇ ਉਸ ਸਮੇਂ ਦੇ ਹਨ ਜਦੋਂ ਅਜੇ ਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਤਾਂ ਕੀ ਮਿਲਣਾ ਸੀ-ਉਨ੍ਹਾਂ ਨੇ ਆਪਣਾ ਅੰਦੋਲਨ ਸ਼ੁਰੂ ਵੀ ਨਹੀਂ ਸੀ ਕੀਤਾ, ਪੰਜਾਬ ਵਿਚ ਅਜੇ ਸਿੱਖਾਂ ਦਾ ਰਾਜ ਸੀ ਅਤੇ ਸਿੱਖ ਰਾਜ ਨਾਲ ਅੰਗਰੇਜ਼ਾਂ ਦਾ ਵਪਾਰਕ ਸੰਬੰਧ ਕਾਇਮ ਸੀ।

(੨) ਇਹੋ ਕਾਰਨ ਹੈ ਕਿ ਗੁਰੂ ਰਾਮ ਸਿੰਘ ਜੀ ਨੇ ਆਪਣਾ ਅੰਦੋਲਣ ਸ਼ੁਰੂ ਕਰਦਿਆਂ ਹੀ ਬਦੇਸ਼ੀ ਮਾਲ ਦੇ ਬਾਈਕਾਟ ਦਾ ਨਾਅਰਾ ਦਿਤਾ ਅਤੇ ਉਸਦਾ ਏਥੋਂ ਤਕ ਅਸਰ ਹੋਇਆ ਕਿ ਉਨ੍ਹਾਂ ਦੇ ਅਸਰ ਵਾਲੇ ਹਲਕੇ ਵਿਚ ਦੇਸੀ ਕਪੜੇ ਅਰਥਾਤ ਖੱਦਰ ਨੂੰ ਚੋਖੀ ਅਹਿਮੀਅਤ ਮਿਲੀ ਤੇ ਲੋਕ 'ਪੱਗਾਂ' ਤਕ ਖੱਦਰ ਦੀਆਂ ਬੰਨ੍ਹਦੇ ਰਹੇ, ਜਦੋਂ ਕਿ ਦੇਸੀ ਮਲਮਲ ਬਾਰੇ (ਖੱਡੀ ਦੀ ਹੀ ਬਣੀ ਹੋਣ ਕਰਕੇ) ਕੋਈ ਮਨਾਹੀ ਨਹੀਂ ਸੀ।

(੩) ਗੁਰੂ ਰਾਮ ਸਿੰਘ ਜੀ ਦੇ ਬਾਈਕਾਟ-ਅੰਦੋਲਣ ਦਾ ਫਲ ਹੀ ਸੀ ਕਿ ਪੰਜਾਬ ਵਿਚੋਂ ਆਪ ਨੂੰ ਜਲਾਵਤਨ ਕਰਨ ਤੋਂ ਬਾਅਦ ਵੀ—ਜਿੰਨਾਂ ਚਿਰ ਅਕਾਲੀ ਖਿਆਲ ਵਾਲੇ ਅੰਗਰੇਜ਼-ਭਗਤ ਸਿੱਖਾਂ ਦਾ ਅਸਰ ਰਸੂਖ ਨਹੀਂ ਵਧਿਆ—੩੦-੩੫ ਸਾਲ ਤਕ ਪੰਜਾਬ ਵਿੱਚ ਖੱਦਰ ਦਾ ਆਮ ਦੌਰ ਰਿਹਾ ਅਤੇ ਉਸ ਤੋਂ ਬਾਅਦ ਵੀ ਨਾਮਧਾਰੀਆਂ ਵਿਚ ਤਾਂ ਫਿਰ ਵੀ ਖੱਦਰ ਦਾ ਪਹਿਰਾਵਾ ਹੀ ਪਰਮੁਖ ਰਿਹਾ।

(੪) ਨਾਮਧਾਰੀ ਠੀਕ ਹੀ ਰੇਸ਼ਮ ਤੇ ਮਲਮਲ ਪਹਿਣਦੇ ਸਨ ਕਿਉਂਕਿ ਇਹ ਦੇਸੀ ਸੀ। ਵਿਰੋਧ ਵਲਾਇਤੀ ਮਲਮਲ ਜਾਂ ਵਲਾਇਤ ਦੀਆਂ ਮਿਲਾਂ ਵਿਚ ਬਣੇ

---

(ੳ) ਰਜਨੀ ਪਾਮਦੱਤ— ਆਜ ਕਾ ਭਾਰਤ।

ਕਪੜੇ ਦਾ ਸੀ ਜਿਸ ਨਾਲ ਅੰਗਰੇਜ਼ੀ ਸਾਮਰਾਜ ਦੀ ਭਾਰਤ ਵਿਚ ਉਮਰ ਲੰਮੀ ਹੁੰਦੀ ਸੀ।

(੫) ਰੇਸ਼ਮ ਤੇ ਮਲਮਲ ਨੂੰ ਨਾਮਧਾਰੀ ਠੀਕ ਹੀ ਬਦੇਸ਼ੀ ਨਹੀਂ ਸਨ ਸਮਝਦੇ ਕਿਉਂਕਿ ਇਹ ਭਾਰਤ ਵਿਚ ਹੀ ਤਿਆਰ ਹੁੰਦੇ ਸਨ ਤੇ ਪੂਰੇ ਦੇਸੀ ਸਨ।

(੬) ਡਾਕਟਰ ਸਾਹਿਬ ਨੇ ਕਿਹਾ ਹੈ ਕਿ ਬਦੇਸ਼ੀ (ਅੰਗਰੇਜ਼ੀ) ਕਪੜਾ ਭਾਰਤ ਦੀਆਂ ਤਿੰਨਾਂ ਬੰਦਰਗਾਹੀ ਸ਼ਹਿਰਾਂ ਵਿਚ ਹੀ ਆਉਂਦਾ ਸੀ। ਇਸ ਤੋਂ ਆਪ ਦੀ ਮੁਰਾਦ ਇਸ ਗੱਲ ਤੋਂ ਹੈ ਕਿ ਉਹ ਕਪੜਾ ਕਲਕੱਤੇ, ਬੰਬਈ ਅਤੇ ਮਦਰਾਸ ਤੋਂ ਅਗਾਂਹ ਪੰਜਾਬ ਨੂੰ ਨਹੀਂ ਸੀ ਆਉਂਦਾ।

ਇਸ ਦੇ ਉਤਰ ਵਿਚ ਅਰਜ਼ ਇਹ ਹੈ ਕਿ ਸਿੱਖ ਰਾਜ ਨੂੰ ਖੋਹਣ ਵਾਲੀਆਂ ਬਦੇਸ਼ੀ ਫੌਜਾਂ ਵੀ ਉਨ੍ਹਾਂ ਤਿੰਨਾਂ ਬੰਦਰਗਾਹੀ ਸ਼ਹਿਰਾਂ ਰਾਹੀਂ ਹੀ ਪੰਜਾਬ ਨੂੰ ਆਈਆਂ ਸਨ ਅਤੇ ਏਨੇ ਸਾਜ਼-ਸਾਮਾਨ ਨਾਲ ਆਈਆਂ ਸਨ ਕਿ ਸਤਿਲੁਜ ਤੋਂ ਕਾਬਲ ਕੰਧਾਰ ਅਤੇ ਤਿੱਬਤ ਤਕ ਫੈਲੇ ਹੋਏ ਵਿਸ਼ਾਲ ਰਾਜ ਦੀ ਅਤੁਲ ਸ਼ਕਤੀ ਨੂੰ ਕੁਚਲ ਕੇ ਪੰਜਾਬ ਉਤੇ ਕਾਬਜ਼ ਹੋ ਗਈਆਂ ਸਨ। ਈਸਟ ਇੰਡੀਆ ਕੰਪਨੀ ਦੀਆਂ ਜਿਹੜੀਆਂ ਫੌਜਾਂ ਇਸ ਗੱਲ ਵਿਚ ਸਮਰੱਥ ਹੋ ਸਕਦੀਆਂ ਸਨ, ਕੀ ਉਨ੍ਹਾਂ ਲਈ ਵਿਲਾਇਤੀ ਮਾਲ ਹੀ ਤਿੰਨਾਂ ਬੰਦਰਗਾਹਾਂ ਤੋਂ ਅਗਾਂਹ ਪੰਜਾਬ ਵੱਲ ਲਿਆਉਣਾ ਮੁਸ਼ਕਿਲ ਸੀ। ਭਾਰਤ ਦਾ ਮਾਲ ਵੀ ਤੇ ਸਾਰੀ ਦੁਨੀਆਂ ਵਿਚ ਜਾਂਦਾ ਸੀ—ਫਿਰ ਵੀ ਉਹ ਕਿਹੜਾ ਅਜ ਵਾਂਗ ਹਵਾਈ ਜਹਾਜ਼ਾਂ ਉਤੇ ਜਾਂ ਰੇਲਾਂ ਉਤੇ ਜਾਂਦਾ ਸੀ। ਇਸੇ ਤਰ੍ਹਾਂ ਜਿਹੜਾ ਮਾਲ ਬੰਦਰ-ਗਾਹਾਂ ਉਤੇ ਪਹੁੰਚ ਜਾਂਦਾ ਸੀ--ਉਹ ਦੇਸ਼ ਦਿਆਂ ਦੂਰ-ਦਰਾਜ਼ ਪਿੰਡਾਂ ਤੱਕ ਵੀ ਅਪੜਦਾ ਸੀ।

(੭) ਨਾਮਧਾਰੀ ਜਿਹੜਾ ਬਦੇਸ਼ੀ ਰੇਸ਼ਮ ਪਾਂਹਨਦੇ ਹਨ ਉਹ ਚੀਨ, ਮਲਾਇਆ ਬਰਮਾ ਤੋਂ ਹੀ ਨਹੀਂ ਥਾਈਲੈਂਡ ਤੋਂ ਵੀ ਆਉਂਦਾ ਹੈ ਅਤੇ ਇਹ ਸਾਰੇ ਦੇਸ਼ ਏਸ਼ੀਆਈ ਹਨ। 'ਬਦੇਸ਼' ਹੋਣ ਤੇ ਵੀ ਇਹ ਇੰਗਲੈਂਡ ਨਹੀਂ ਹਨ ਤੇ ਇਨ੍ਹਾਂ ਦੇ ਕਪੜੇ ਖਰੀਦਨ ਦਾ ਅਰਥ ਏਸ਼ੀਆਈ ਕੌਮਾਂ ਦਾ ਪਰਸਪਰ ਭਾਈਚਾਰਾ ਤੇ ਵਟਾਂਦਰੇ ਵਾਲਾ ਅਰਥਚਾਰਾ ਹੈ। ਬਦੇਸ਼ੀ ਕਪੜੇ ਦੇ ਬਾਈਕਾਟ ਦਾ ਇਕੋ ਇਕ ਮਤਲਬ ਸੀ ਅਤੇ ਉਹ ਸੀ ਅੰਗਰੇਜ਼ੀ ਸਾਮਰਾਜ ਦਾ ਵਿਰੋਧ-ਨਾਂ ਕਿ ਆਪਣੇ ਗੁਆਂਢੀ ਏਸ਼ੀਆਈ ਦੇਸ਼ਾਂ ਦਾ -ਜਿਨ੍ਹਾਂ ਨਾਲ ਸਾਡੇ ਸੰਬੰਧ ਬਹੁਤ ਚੰਗੇ ਸਨ।

(੮) ਡਾਕਟਰ ਸਾਹਿਬ ਕਹਿੰਦੇ ਹਨ, ਗੁਰੂ ਰਾਮ ਸਿੰਘ ਜੀ ਜੇ ਬਾਈਕਾਟ ਕਰਦੇ ਤਾਂ ਉਨ੍ਹਾਂ ਨੂੰ ਫੌਰਨ ਗ੍ਰਿਫ਼ਤਾਰ ਕਰ ਲਿਆ ਜਾਂਦਾ। ਇਸ ਤੇ ਅੰਗਰੇਜ਼ਾਂ ਦੇ ਚਰਿਤ੍ਰ ਬਾਰੇ ਥੋੜੀ ਜਾਣਕਾਰੀ ਹਾਸਿਲ ਕਰ ਲੈਣੀ ਡਾਕਟਰ ਸਾਹਿਬ ਲਈ ਲਾਭਦਾਇਕ ਰਹੇਗੀ। ਗਾਂਧੀ ਜੀ ਅੰਗਰੇਜ਼ ਚਰਿਤ੍ਰ ਬਾਰੇ ਲਿਖਦੇ ਹਨ--' ਨੈਪੋਲੀਅਨ ਨੇ ਅੰਗਰੇਜ਼ਾਂ ਨੂੰ ਵਪਾਰੀ ਪ੍ਰਜਾ ਆਖਿਆ ਹੈ, ਇਹ ਬਿਲਕੁਲ ਵਾਜਬ ਗੱਲ ਹੈ। ਉਹ ਜਿਸ ਦੇਸ਼ ਨੂੰ (ਕਾਬੂ ਵਿਚ) ਰਖਦੇ ਹਨ ਉਸ ਨੂੰ ਵਪਾਰ ਲਈ ਰਖਦੇ ਹਨ, ਇਹ ਗੱਲ ਜਾਨਣ ਵਾਲੀ ਹੈ। ਉਨ੍ਹਾਂ ਦੀਆਂ ਫੌਜਾਂ ਤੇ ਜੰਗੀ ਬੇੜੇ ਸਿਰਫ ਵਪਾਰ ਦੀ ਰਖਿਆ ਲਈ ਹਨ। ਜਦੋਂ ਟਰਾਂਸਵਾਲ ਵਿਚ ਵਪਾਰ ਨਹੀਂ ਸੀ ਉਦੋਂ ਗਲੈਡਸਟਨ ਨੂੰ ਫੌਰਨ ਸੁਝਿਆ ਕਿ

ਟਰਾਂਸਵਾਲ ਅੰਗਰੇਜ਼ਾਂ ਨੂੰ ਨਹੀਂ ਰਖਣਾ ਚਾਹੀਦਾ। ਜਦੋਂ ਟਰਾਂਸਵਾਲ ਵਿਚ ਵਪਾਰ ਵੇਖਿਆ ਤਦ ਉਸ ਨਾਲ ਲੜਾਈ ਕੀਤੀ ਅਤੇ ਮਿਸਟਰ ਚੈਂਬਰਲੇਨ ਨੇ ਇਹ ਗੱਲ ਲੱਭ ਕੱਢੀ ਕਿ ਟਰਾਂਸਵਾਲ ਉਤੇ ਅੰਗਰੇਜ਼ਾਂ ਦੀ ਹਕੂਮਤ ਹੈ। ਮਰਹੂਮ ਪ੍ਰੇਜ਼ੀਡੈਂਟ ਕਰੂਗਰ ਤੋਂ ਕਿਸੇ ਸਵਾਲ ਪੁਛਿਆ ਸੀ: ਚੰਨ ਉਤੇ ਸੋਨਾ ਹੈ ਕਿ ਨਹੀਂ ? ਉਸਨੇ ਜਵਾਬ ਦਿਤਾ ਸੀ: ਚੰਨ ਉਤੇ ਸੋਨਾ ਹੋਣ ਦੀ ਸੰਭਾਵਨਾ ਨਹੀਂ ਕਿਉਂਕਿ ਜੇ ਉਥੇ ਸੋਨਾ ਹੁੰਦਾ ਤਾਂ ਅੰਗਰੇਜ਼ ਉਸਨੂੰ ਆਪਣੇ ਰਾਜ ਨਾਲ ਜੋੜ ਲੈਂਦੇ। ਉਨ੍ਹਾਂ ਦਾ ਖ਼ੁਦਾ ਪੈਸਾ ਹੈ ਇਹ ਗੱਲ ਧਿਆਨ ਵਿਚ ਰੱਖਣ ਨਾਲ ਸਾਰੀਆਂ ਗੱਲਾਂ ਸਪਸ਼ਟ ਹੋ ਜਾਣਗੀਆਂ।" (ੳ)

'ਜਾਨਸਨ ਹਿਕਸ' ਨੇ ਕਿਹਾ ਹੈ—"ਅਸਾਂ ਹਿੰਦੁਸਤਾਨੀਆਂ ਲਈ ਹਿੰਦੁਸਤਾਨ ਨਹੀਂ ਸੀ ਜਿੱਤਿਆ, ਮੈਂ ਜਾਣਦਾ ਹਾਂ ਕਿ ਮਿਸ਼ਨਰੀ ਦੀਆਂ ਮੀਟਿੰਗਾਂ ਵਿਚ ਆਖਿਆ ਜਾਂਦਾ ਹੈ ਕਿ ਅਸਾਂ ਹਿੰਦੁਸਤਾਨੀਆਂ ਦੀ ਤਰੱਕੀ ਲਈ ਹਿੰਦੁਸਤਾਨ ਨੂੰ ਜਿੱਤਿਆ ਹੈ, ਇਹ ਸਰਾਸਰ ਝੂਠ ਹੈ, ਅਸਾਂ ਹਿੰਦੁਸਤਾਨ ਨੂੰ ਤਲਵਾਰ ਨਾਲ ਜਿੱਤਿਆ ਹੈ ਅਤੇ ਤਲਵਾਰ ਨਾਲ ਹੀ ਉਸ ਉਤੇ ਰਾਜ ਕਰਾਂਗੇ। ਵਿਲਾਇਤੀ ਮਾਲ ਦੀ ਖਪਤ ਲਈ ਏਥੇ ਸਾਨੂੰ ਸਭ ਤੋਂ ਚੰਗਾ ਬਜ਼ਾਰ ਮਿਲਦਾ ਹੈ।" 'ਲਾਰਡ ਰਾਟਨ ਮਿਯਰ, ਨੇ ਵੀ ਕਿਹਾ ਸੀ—"ਬਹੁਤ ਸਾਰੇ ਅਧਿਕਾਰੀ ਵਿਦਵਾਨਾਂ ਦਾ ਵਿਚਾਰ ਹੈ ਕਿ ਹਿੰਦੁਸਤਾਨ ਨਾਲ ਸਾਡਾ ਸੰਪਰਕ ਹੋਣ ਨਾਲ ਹੀ ਸਾਡਾ ੨੦ ਫੀ ਸਦੀ ਬਹੁਤ ਜ਼ਰੂਰੀ ਵਪਾਰ ਬੈਂਕਿੰਗ ਅਤੇ ਜਹਾਜ਼ਾਂ ਦਾ ਕਾਰੋਬਾਰ ਚਲਦਾ ਹੈ। ਬ੍ਰਿਟਿਸ਼ ਸਾਮਰਾਜ ਦੀ ਸਭ ਤੋਂ ਮਹੱਤਵਪੂਰਨ ਕੜੀ ਹਿੰਦੁਸਤਾਨ ਹੈ। ਅਸੀਂ ਹਿੰਦੁਸਤਾਨ ਗਵਾ ਬੈਠਾਂਗੇ ਤਾਂ ਸਾਡੇ ਸਾਮਰਾਜ ਦੀ ਪਹਿਲਾਂ ਆਰਥਿਕ ਤੇ ਫਿਰ ਰਾਜਨੀਤਕ ਤਬਾਹੀ ਹੋਵੇਗੀ।" (ਅ)

ਉਪਰਲੇ ਦੋਹਾਂ ਹਵਾਲਿਆਂ ਤੋਂ ਇਕ ਗੱਲ ਸਿੱਧ ਹੋਈ ਕਿ ਅੰਗਰੇਜ਼ਾਂ ਦੀ ਹਿੰਦੁਸਤਾਨ ਵਿਚ ਜਿੰਨੀ ਵੀ ਦਿਲਚਸਪੀ ਸੀ-ਉਹ ਵਪਾਰਕ ਜਾਂ ਆਰਥਕ ਸੀ, ਉਹ ਹਰ ਗੱਲ ਨੂੰ ਆਪਣੇ ਵਪਾਰਕ ਅਤੇ ਆਰਥਕ ਨੁਕਤਾਨਜ਼ਰ ਤੋਂ ਵੇਖਦੇ ਸਨ, ਆਪਣੇ ਰਾਜ ਨੂੰ ਵੀ ਅਤੇ ਆਪਣੇ ਰਾਜ ਦੇ ਵਿਰੋਧੀਆਂ ਨੂੰ ਵੀ। ਅੰਗਰੇਜ਼ਾਂ ਦੀ ਨਜ਼ਰ ਵਿਚ ਬੁਚੜਾਂ ਦੇ ਕਤਲ ਜਾਂ ਇਹੋ ਜਿਹੀਆਂ ਹੋਰ ਗੱਲਾਂ ਦੀ ਕੋਈ ਅਹਿਮੀਅਤ ਨਹੀਂ ਸੀ ਜਿੰਨੀ ਇਸ ਗੱਲ ਦੀ ਕਿ ਉਨ੍ਹਾਂ ਦਾ ਕੋਈ ਬਾਅਸਰ ਵਿਰੋਧੀ ਉਨ੍ਹਾਂ ਦੇ ਆਰਥਕ ਹਿਤਾਂ ਨੂੰ ਕਿੰਨੀ ਕੁ ਸੱਟ ਮਾਰਦਾ ਹੈ। ਇਹੋ ਕਾਰਨ ਸੀ ਕਿ ਕਿਸੇ ਸਿੱਧੇ ਦੋਸ਼ ਦੇ ਨਾ ਹੋਣ ਦੇ ਬਾਵਜੂਦ ਗੁਰੂ ਰਾਮ ਸਿੰਘ ਜੀ ਨੂੰ ਦੇਸ਼ ਦੀ ਕਿਸੇ ਜੇਹਲ ਵਿਚ ਹੀ ਨਹੀਂ ਸੁਟਿਆ ਗਿਆਂ ਸਗੋਂ ਦੇਸ਼-ਨਿਕਾਲਾ ਹੀ ਦੇ ਦਿੱਤਾ ਗਿਆ। ਇਸ ਬਾਰੇ ਅੰਗਰੇਜ਼ਾਂ ਨੂੰ ਇਸ ਗੱਲ ਦੀ ਚਰਚਾ ਕਰਨ ਦੀ ਜਾਂ ਸਪਸ਼ਟ ਇਲਜ਼ਾਮ ਲਗਾਉਣ ਦੀ ਮੂਰਖਤਾ ਕਰਨ ਦੇ ਫਾਇਦੇ ਦੀ ਥਾਂ ਉਲਟਾ ਨੁਕਸਾਨ ਹੁੰਦਾ ਕਿ ਗੁਰੂ ਰਾਮ ਸਿੰਘ ਜੀ ਅੰਗਰੇਜ਼ਾਂ ਦੀ ਹਰ ਚੀਜ਼ ਦਾ ਬਾਈਕਾਟ ਕਰ ਰਹੇ ਹਨ ਤੇ ਇਸ ਤਰ੍ਹਾਂ ਕਰਨ ਨਾਲ ਬਾਈਕਾਟ ਦੀ

---

(ੳ) ਮਹਾਤਮਾ ਗਾਂਧੀ--ਹਿੰਦ ਸ੍ਵਰਾਜ

(ਅ) ਰਜਨੀ ਪਾਮਦੱਤ— ਆਜ ਕਾ ਭਾਰਤ

ਜਿਹੜੀ ਲਹਿਰ ਕੂਕਿਆਂ ਵਿਚ ਹੀ ਚਲ ਰਹੀ ਸੀ ਉਹ ਦੂਸਰੇ ਹਲਕਿਆਂ ਵਿਚ ਫੈਲ ਜਾਂਦੀ ।

(9) ਡਾਕਟਰ ਸਾਹਿਬ ! ਤੁਸੀਂ ਆਪ ਹੀ ਥਾਂ ਥਾਂ ਤੇ ਲਿਖਦੇ ਓ ਕਿ ਗੁਰੂ ਰਾਮ ਸਿੰਘ ਜੀ ਕਿਸੇ ਤਰ੍ਹਾਂ ਦੇ ਝਗੜਿਆਂ ਦੇ ਹਕ ਵਿਚ ਨਹੀਂ ਸਨ, ਉਹ ਅਮਨ ਪਸੰਦ ਸਨ, ਬੁਚੜਾਂ ਨੂੰ ਕਤਲ ਕਰਨ ਵਿਚ ਵੀ ਉਨ੍ਹਾਂ ਦਾ ਕੋਈ ਹੱਥ ਨਹੀਂ ਸੀ, ਉਹ ਅੰਗਰੇਜ਼ਾਂ ਨਾਲ ਸਮਝੌਤਾ ਵੀ ਕਰ ਲੈਂਦੇ ਸਨ ਤੇ ਉਨ੍ਹਾਂ ਦੇ ਕਾਨੂੰਨਾਂ ਨੂੰ ਮੰਨ ਕੇ ਚਲਦੇ ਸਨ–ਫਿਰ ਤੁਹਾਨੂੰ ਹੀ ਜੇ ਪੁਛੀਏ ਕਿ ਉਨ੍ਹਾਂ ਨੂੰ ਬਿਨਾਂ ਦੋਸ਼ ਤੋਂ ਹੀ ਗ੍ਰਿਫਤਾਰ ਕਰਕੇ ਦੇਸ਼–ਨਿਕਾਲਾ ਕਿਉਂ ਦੇ ਦਿੱਤਾ ਗਿਆ ?

ਪਰ ਇਸ ਦਾ ਜਵਾਬ ਤੁਸਾਂ ਨਹੀਂ ਦੇਣਾ, ਕਿਉਂਕਿ ਇਸ ਗੱਲ ਦਾ ਜਵਾਬ ਇਕੋ ਇਕ ਹੈ ਅਤੇ ਉਹ ਇਹ ਕਿ ਗੁਰੂ ਰਾਮ ਸਿੰਘ ਜੀ ਅੰਗਰੇਜ਼ਾਂ ਨੂੰ ਦੇਸ਼ ਵਿਚੋਂ ਕੱਢਣ ਲਈ ਅੰਦੋਲਨ ਕਰ ਰਹੇ ਸਨ, ਅਤੇ ਉਨ੍ਹਾਂ ਦੇ ਅੰਦੋਲਣ ਦਾ ਵਡਾ ਹਥਿਆਰ ਅੰਗਰੇਜ਼ਾਂ ਦੀ ਹਰ ਚੀਜ਼ ਦਾ ਬਾਈਕਾਟ ਸੀ ।

(10) ਡਾਕਟਰ ਸਾਹਿਬ 'ਹੁਕਮ' ਦੀ ਭਾਲ ਵਿਚ ਹਨ । ਪਰ ਆਪ ਇਹ ਗੱਲ ਸਮਝਣੋਂ ਕਾਸਰ ਹਨ ਕਿ ਹੁਕਮ ਉਨ੍ਹਾਂ ਗੱਲਾਂ ਬਾਰੇ ਦਿੱਤੇ ਜਾਂਦੇ ਹਨ ਜਿਹੜੀਆਂ ਓਪਰੀਆਂ ਹੋਣ । ਬਾਈਕਾਟ ਤੇ ਨਾਮਧਾਰੀਆਂ ਦੇ ਮਨ ਪ੍ਰਾਣ ਵਿਚ ਰਚਿਆ ਹੋਇਆ ਸੀ । ਇਹੋ ਹੀ ਸਾਰੇ ਸਿਆਸੀ ਸੰਘਰਸ਼ ਦਾ ਮੂਲ ਸੀ ਫਿਰ ਇਸ ਲਈ ਲਿਖਕੇ ਹੁਕਮ ਦੇਣ ਦੀ ਕੀ ਲੋੜ ਸੀ !

# ਅੰਗਰੇਜ਼ ਭਗਤੀ ਦਾ ਮੁੱਢ

> "ਰਾਜ ਜੇ ਨੈਤਿਕਤਾ ਨੂੰ ਗਵਾ ਬੈਠੇ ਤਾਂ ਭਾਵੇਂ ਉਹ ਕਿੰਨਾ ਵੀ ਸ਼ਕਤੀਸ਼ਾਲੀ ਕਿਉਂ ਨਾ ਹੋ ਜਾਏ, ਅੰਤ ਨੂੰ ਉਸਦਾ ਪਤਨ ਹੋ ਕੇ ਰਹੇਗਾ "
>
> (ਰਾਸ਼ਟਰਪਤੀ ਡਾਕਟਰ ਰਾਧਾ ਕ੍ਰਿਸ਼ਨਨ—ਦੈਨਿਕ ਹਿੰਦੁਸਤਾਨ ਮਈ ੧੯੬੪)

੭ ਜੁਲਾਈ ਸੰਨ ੧੭੯੯ ਤੋਂ ੧੪ ਮਾਰਚ ੧੮੪੯ ਤਕ ਪੰਜਾਬ ਉਤੇ ਜਿਸ ਮਹਾਰਾਜਾ ਰਣਜੀਤ ਸਿੰਘ ਤੇ ਉਸ ਦੇ ਖਾਨਦਾਨ ਦਾ ਰਾਜ ਰਿਹਾ—ਉਹ ਪਰੰਪਰਾ ਵਲੋਂ ਸਿੱਖ ਸੂਰਬੀਰਾਂ ਦਾ ਖਾਨਦਾਨ ਸੀ ਤੇ ਇਸ ਰਾਜ ਦੇ ਪਹਿਲੇ ਹੁਕਮਰਾਨ ਰਣਜੀਤ ਸਿੰਘ, ਮਹਾਨ ਜੋਧੇ, ਮਹਾਨ ਸੈਨਾਪਤੀ, ਮਹਾਨ ਪਰਬੰਧਕ ਤੇ ਫਿਰਕੂ ਭਾਵਨਾ ਤੋਂ ਰਹਿਤ ਰਾਜ-ਮਰਯਾਦਾ ਦੇ ਧਾਰਨੀ 'ਗਰਮੁਖ' ਸਿੰਘ ਸਨ। ਇਕ ਬੰਨੇ ਆਪ ਫਿਰਕੂ ਉਦਾਰਤਾ ਲਈ ਪਰਸਿੱਧ ਸਨ ਤੇ ਦੂਜੇ ਬੰਨੇ ਲੋਕ ਖੇਤਰ ਵਿਚ ਆਪਦੀ ਉਦਾਰਤਾ ਦੀ ਪਰਸਿੱਧੀ ਸੀ।

ਆਪ ਦੇ ਮਹਾਨ ਰਾਜ ਨੂੰ ਹਿੰਦੂਆਂ, ਸਿੱਖਾਂ, ਮੁਸਲਮਾਨਾਂ ਤੇ ਅੰਗਰੇਜ਼ਾਂ ਵਲੋਂ 'ਖਾਲਸਾ ਰਾਜ' ਦਾ ਨਾਮ ਦਿੱਤਾ ਗਿਆ ਹੈ ਜਿਸ ਦੀ ਸਥਾਪਨਾ ਤੇ ਪਕਿਆਈ ਵਿਚ ਇਸਤਰੀ ਜਾਤੀ ਦਾ ਵਰਦ-ਹਸਤ ਸਪਸ਼ਟ ਰੂਪ ਵਿਚ ਦਿਸਦਾ ਹੈ। ਆਪ ਨੇ 'ਗੁਰ-ਮਰਯਾਦਾ' ਅਨੁਸਾਰ ਸਿਰਫ ਪੰਜ ਵਿਆਹ ਕੀਤੇ ਸਨ,। ਤਿੰਨ ਵੇਸਵਾਵਾਂ ਆਪ ਦੀਆਂ ਪਰਸਿਧ ਪਿਆਰੀਆਂ ਸਨ ਅਤੇ ਰਖੇਲਾਂ ਵਖਰੀਆਂ ਸਨ। ਆਪ ਦੀਆਂ ਪੰਜਾਂ ਅਰਧਾਂ-ਗਣੀਆਂ ਨੇ ਹੀ ਸੂਰਬੀਰ ਗੁਰਮੁਖ ਪੁਤਰਾਂ ਨੂੰ ਜਨਮ ਦਿਤਾ। ਇਨ੍ਹਾਂ ਪੁਤਰਾਂ ਵਿਚੋਂ ਇਸ ਖ਼ਾਨਦਾਨ ਦਾ ਅੰਤਮ ਗੱਦੀ ਨਸ਼ੀਨ ਮਹਾਰਾਜਾ ਦਲੀਪ ਸਿੰਘ ਈਸਾਈ ਸਜ ਗਿਆ ਸੀ ਤੇ ਆਪਣੀ ਪਰੰਪਰਾਗਤ ਦਾਨਸ਼ੀਲਤਾ ਦੇ ਗੁਣ ਅਨੁਸਾਰ ਹੀ ਆਪਣੇ ਗੁਜ਼ਾਰੇ ਦੇ ਅਲਾਉਂਸ ਵਿਚੋਂ ੫੦੦ ਰੁਪਏ ਸਾਲਾਨਾ ਈਸਾਈ ਮਿਸ਼ਨ ਦੀ ਸਹਾਇਤਾ ਲਈ ਦੇਂਦਾ ਰਿਹਾ।

ਜਿਵੇਂ ਕਿ ਉਪਰ ਦਸਿਆ ਗਿਆ ਹੈ—ਮਹਾਰਾਜਾ ਰਣਜੀਤ ਸਿੰਘ ਦੇ 'ਖਾਲਸਾ ਰਾਜ' ਦੀ ਸਥਾਪਨਾ ਤੇ ਪਕਿਆਈ ਵਿਚ ਇਸਤਰੀ ਜਾਤੀ ਦਾ ਵਰਦ-ਹਸਤ ਕੰਮ

ਕਰਦਾ ਰਿਹਾ ਹੈ – ਆਪ ਨੇ ਜਦੋਂ ਲਾਹੌਰ ਉਪਰ ਚੜ੍ਹਾਈ ਕਰਕੇ ਖਾਲਸਾ ਰਾਜ ਦੀ ਸਥਾਪਨਾ ਦਾ ਮੁੱਢ ਬੱਧਾ ਤਾਂ ਉਸ ਚੜ੍ਹਾਈ ਅਤੇ ਲੜਾਈ ਵਿਚ ਆਪ ਦੀ ਸੱਸ 'ਸਦਾ ਕੌਰ' ਨੇ ਆਪ ਨੂੰ ਯੋਗ ਸਲਾਹ ਦਿੱਤੀ ਅਤੇ ਦੋਹਾਂ ਨੇ ਰਲ ਕੇ ਪੰਝੀ ਹਜ਼ਾਰ ਸੈਨਕਾਂ ਨਾਲ ਲਾਹੌਰ ਉਤੇ ਹੱਲਾ ਕੀਤਾ। ਇਸ ਫੌਜ ਦੇ ਇਕ ਹਿੱਸੇ ਦੀ ਕਮਾਨ ਰਣਜੀਤ ਸਿੰਘ ਦੇ ਹੱਥ ਸੀ ਜਿਸ ਨਾਲ ਉਸਨੇ ਲਾਹੌਰੀ ਦਰਵਾਜ਼ੇ ਵਲੋਂ ਸ਼ਹਿਰ ਉੱਤੇ ਹੱਲਾ ਬੋਲਿਆ ਅਤੇ ਫੌਜ ਦੇ ਦੂਸਰੇ ਜੱਥੇ ਨੂੰ ਲੈ ਕੇ ਰਣਜੀਤ ਸਿੰਘ ਦੀ ਸੱਸ ਰਾਣੀ ਸਦਾਕੌਰ ਨੇ ਦਿੱਲੀ ਦਰਵਾਜ਼ੇ ਵਲੋਂ ਸ਼ਹਿਰ ਉੱਤੇ ਹੱਲਾ ਬੋਲਿਆ।

ਇਹਤ੍ਰੀ-ਜਾਤੀ ਦੇ ਵਰਦ-ਹਸਤ ਦਾ ਹੀ ਪ੍ਰਭਾਵ ਸੀ ਕਿ ਰਣਜੀਤ ਸਿੰਘ ਨੇ ਉਪਰੋ ਥੱਲੀ ਪੰਜ ਇਸਤ੍ਰੀਆਂ ਨਾਲ 'ਗੁਰਮਰਯਾਦਾ' ਦੇ ਅਨੁਸਾਰ ਵਿਆਹ ਕਰਕੇ ਉਸਦਾ ਰਿਣ ਚੁਕਾਉਣ ਦੀ ਕੋਸ਼ਿਸ਼ ਕੀਤੀ। ਇਸ ਤੋਂ ਅਲਾਵਾ ਵੀ ਆਪ ਇਸਤ੍ਰੀ ਜਾਤੀ ਦੇ ਪ੍ਰਤੀ ਬੜੇ ਉਦਾਰ ਅਤੇ ਸੰਵੇਦਨਸ਼ੀਲ ਰਹੇ ਤੇ ਉਸ ਦੇ ਦੁਖਾਂ ਨੂੰ ਘਟਾਉਣ ਲਈ ਲਗਾਤਾਰ ਜਤਨ ਕਰਦੇ ਰਹੇ ਜਿਵੇਂ ਕਿ ਕਿਹਾ ਜਾਂਦਾ ਹੈ ਅਟਾਰੀ ਦੇ ਲਾਗੇ 'ਪੁਲ ਕੰਜਰੀ' ਨਾਮੀ ਪਿੰਡ ਵਿਚੋਂ ਲੰਘਦੀ ਇਕ ਨਿੱਕੀ ਨਹਿਰ ਉੱਤੇ ਰਾਜਾ ਰਣਜੀਤ ਸਿੰਘ ਨੇ ਮੋਰਾਂ ਕੰਜਰੀ ਦੇ ਨਾਮ ਉੱਤੇ ਪੁਲ ਬਣਵਾਦਿਆ। ਰਣਜੀਤ ਸਿੰਘ ਦੇ ਬਣਵਾਏ ਉਸ ਪੁਲ ਨੂੰ ਅਤੇ ਉਸ ਪਿੰਡ ਨੂੰ 'ਕੰਜਰੀ ਦਾ ਪੁਲ' ਨਾਮ ਮਿਲ ਗਿਆ ਤੇ ਉਹ ਅੱਜ ਤੱਕ ਆਪਣੇ ਇਤਿਹਾਸ ਦੀ ਯਾਦ ਕਰਾਉਂਦਾ ਹੈ।

ਰਣਜੀਤ ਸਿੰਘ ਜਿਵੇਂ ਮਜ਼੍ਹਬੀ ਤੌਰ ਤੇ ਬੜਾ ਉਦਾਰ ਸੀ ਅਤੇ ਹਿੰਦੂ-ਸਿਖ-ਮੁਸਲਿਮ ਧਰਮ ਅਸਥਾਨਾਂ ਦੀ ਸੇਵਾ ਕਰਵਾਉਂਦਾ ਰਹਿੰਦਾ ਸੀ ਉਸੇ ਤਰ੍ਹਾਂ ਰਾਜ-ਸ਼ਾਸਨ ਵਿਚ ਵੀ ਉਹ ਕਿਸੇ ਜਾਤੀ ਨਾਲ ਕੋਈ ਵਿਤਕਰਾ ਨਹੀਂ ਸੀ ਕਰਦਾ। ਉਸ ਦੇ ਦਰਬਾਰ ਵਿਚ ਹਿੰਦੂ-ਸਿਖ ਤੇ ਮੁਸਲਮਾਨ ਦਰਬਾਰੀ ਅਤੇ ਮੰਤਰੀ ਬਿਨਾ ਭਿੰਨ-ਭੇਦ ਤੋਂ ਨੀਯਤ ਕੀਤੇ ਜਾਂਦੇ ਸਨ ਅਤੇ ਇਸੇ ਤਰ੍ਹਾਂ ਰਣਜੀਤ ਸਿੰਘ ਦੀਆਂ ਫੌਜਾਂ ਦੇ ਜਰਨੈਲ ਤੇ ਸੂਬੇਦਾਰ ਵੀ ਬਿਨਾਂ ਹਿੰਦੂ ਮੁਸਲਿਮ ਸਿੱਖ ਦੇ ਭਿੰਨ-ਭੇਦ ਤੋਂ ਥਾਪੇ ਜਾਂਦੇ ਸਨ।

ਰਣਜੀਤ ਸਿੰਘ ਦਾ ਇਹ ਗੈਰ-ਫਿਰਕੂ ਦ੍ਰਿਸ਼ਟੀਕੋਨ ਉਸ ਦੇ ਸਾਰੇ ਕੰਮਾਂ ਵਿਚ ਹੀ ਪਰਤੱਖ ਦਿਸਦਾ ਹੈ। ਉਹ ਮਹਾਨ ਜੋਧਾ ਸੀ ਤੇ ਆਪਣੇ ਸਮੇਂ ਦੇ ਦੂਰ-ਨੇੜੇ ਦੇ ਰਿਆਸਤੀ ਹਾਕਮਾਂ ਵਿਚੋਂ ਸਭ ਤੋਂ ਵੱਧ ਸ਼ਕਤੀਸ਼ਾਲੀ ਸੀ। ਇਕ ਵਿਸ਼ਾਲ ਸਲਤਨਤ ਦੀ ਕਾਇਮੀ ਉਸਦਾ ਨਿਸ਼ਾਨਾ ਸੀ ਤੇ ਇਸ ਨਿਸ਼ਾਨੇ ਨੂੰ ਸਾਧਨ ਲਈ ਵੀ ਉਸ ਨੇ ਬਿਨਾ ਫਿਰਕੂ ਭਿੰਨ-ਭੇਦ ਦੇ ਅਨਥਕ ਸੰਗ੍ਰਾਮ ਕੀਤਾ। ਜਿਨ੍ਹਾਂ ਛੋਟੇ-ਛੋਟੇ ਤੇ ਕਮਜ਼ੋਰ ਰਾਜਿਆਂ, ਸਰਦਾਰਾਂ ਤੇ ਰਿਆਸਤੀਆਂ ਦੇ ਇਲਾਕਿਆਂ ਉੱਤੇ ਚੜ੍ਹਾਈਆਂ ਕਰਕੇ, ਉਨ੍ਹਾਂ ਨੂੰ ਫਤੇਹ ਕਰਕੇ ਰਣਜੀਤ ਸਿੰਘ ਨੇ ਆਪਣੀ ਸਲਤਨਤ ਵਿਚ ਮਿਲਾਇਆ ਉਹ ਸਾਰੇ ਮੁਸਲਿਮ ਇਲਾਕੇ ਹੀ ਨਹੀਂ ਸਨ ਸਗੋਂ ਬਿਨਾ ਭਿੰਨ-ਭੇਦ ਦੇ ਹਿੰਦੂ-ਸਿਖ ਰਿਆਸਤਾਂ ਨੂੰ ਵੀ ਉਸ ਨੇ ਉਸੇ ਲਗਨ ਨਾਲ ਫਤੇਹ ਕਰਕੇ ਆਪਣੇ ਰਾਜ ਵਿਚ ਮਿਲਾਇਆ।

ਰਣਜੀਤ ਸਿੰਘ ਆਪਣੇ ਜੀਵਨ ਕਾਲ ਵਿਚ ਨਿਤ ਮੁਹਿੰਮਾ ਉੱਤੇ ਹੀ ਰਿਹਾ।

ਕਦੀ ਕੋਈ ਨਵਾਂ ਇਲਾਕਾ ਫਤੇਹ ਕਰਨ ਦੀ ਮੁਹਿੰਮ ਹੁੰਦੀ ਤੇ ਕਦੀ ਫਤੇਹ ਕੀਤੇ ਹੋਏ ਇਲਾਕੇ ਵਿਚ ਹੋ ਗਈ ਬਗਾਂਵਤ ਨੂੰ ਦਬਾਉਣ ਦੀ ਮੁਹਿੰਮ। ਰਣਜੀਤ ਸਿੰਘ ਦੀ ਇਕ ਸਲਤਨਤ ਦੀ ਕਾਇਮੀ ਦੇ ਸੁਪਨੇ ਨੂੰ ਦੂਰ ਨੇੜੇ ਦੇ ਸਭ ਦੇਸੀ ਹੁਕਮਰਾਨ ਸਮਝਦੇ ਸਨ ਤੇ ਉਸਦੀ ਅਥਾਹ ਤਾਕਤ ਤੋਂ ਭੈ-ਭੀਤ ਰਹਿੰਦੇ ਸਨ। ਰਣਜੀਤ ਸਿੰਘ ਦੀ ਬਹਾਦਰੀ ਦੇ ਉਹ ਬਦੇਸ਼ੀ ਅੰਗਰੇਜ਼ ਵੀ ਬੜੇ ਪ੍ਰਸ਼ੰਸਕ ਸਨ ਜਿਹੜੇ ਸਾਰੇ ਹਿੰਦੁ-ਸਤਾਨ ਨੂੰ ਜਿਤਦੇ ਜਿਤਦੇ ਦਿੱਲੀਓਂ ਅਗਾਂਹ ਸਤਲੁਜ ਤੱਕ ਆ ਚੁਕੇ ਸਨ ਤੇ ਜਿਨ੍ਹਾਂ ਨੂੰ ਇਸ ਗੱਲ ਦਾ ਤੌਖਲਾ ਸੀ ਕਿ ਇਕ ਦਿਨ ਉਨ੍ਹਾਂ ਦਾ ਸਾਹਮਣਾ ਪੰਜਾਬ ਦੇ ਇਸ ਸ਼ੇਰ ਅਤੇ ਏਸ਼ੀਆ ਦੇ ਨੈਪੋਲੀਅਨ ਮਹਾਰਾਜਾ ਰਣਜੀਤ ਸਿੰਘ ਨਾਲ ਜ਼ਰੂਰ ਹੋਵੇਗਾ।

ਪਰ ਰਣਜੀਤ ਸਿੰਘ ਬੜਾ 'ਨੀਤੀਵਾਨ' ਰਾਜਾ ਸੀ, ਉਸ ਨੇ ਆਪਣੇ ਜੀਵਨ ਵਿਚ ਅੰਗਰੇਜ਼ਾਂ ਨਾਲ ਲੜਾਈ ਦਾ ਕੋਈ ਮੌਕਾ ਨਹੀਂ ਪੈਦਾ ਹੋਣ ਦਿਤਾ, ਸਗੋਂ ਉਲਟਾ ਅੰਗਰੇਜ਼ਾਂ ਨਾਲ ਦਿਲੀ ਦੋਸਤੀ ਦੇ ਸੰਬੰਧ ਬਣਾ ਲਏ ਅਤੇ ਅੰਗਰੇਜ਼ ਫੌਜਾਂ ਦੀ ਮਦਦ ਨਾਲ ਜ਼ਿਆਦਾ ਤਾਕਤਵਰ ਵੇਹਰੇ ਹੋਏ ਦੇਸੀ ਹਾਕਮਾਂ ਨੂੰ ਦਬਾਇਆ, ਜਿਵੇਂ ਕਿ "੧੮੩੮ ਵਿਚ ਕਾਬਲ ਉੱਤੇ ਹਮਲਾ ਕਰਨ ਸੰਬੰਧੀ ਸਾਂਝੀ ਤਿਆਰੀ ਲਈ ਲਾਰਡ ਆਕਲੈਂਡ ਤੇ ਮਹਾਰਾਜਾ ਦੇ ਦਰਮਿਆਨ ਫੀਰੋਜ਼ਪੁਰ ਮੁਲਾਕਾਤ ਹੋਈ। ਖਾਲਸਾ ਤੇ ਫਿਰੰਗੀ ਫੌਜਾਂ ਕਾਬਲ ਫਤੇਹ ਕਰਕੇ ਸ਼ਾਹ ਸ਼ੁਜਾਹ ਨੂੰ ਗੱਦੀ ਉੱਤੇ ਬਿਠਾਇਆ।" (੪)

ਰਣਜੀਤ ਸਿੰਘ ਦਾ ਅੰਗਰੇਜ਼ਾਂ ਨਾਲ ਦੋਸਤੀ ਦਾ ਇਹ ਸਿਲਸਿਲਾ ਕਾਫੀ ਲੰਮੇ ਸਮੇਂ ਤੋਂ ਚਲਦਾ ਆ ਰਿਹਾ ਸੀ ਤੇ ਇਨ੍ਹਾਂ ਦੀ ਇਹ ਨੀਤੀ ਦੋਹਾਂ ਧਿਰਾਂ ਲਈ ਹੀ ਲਾਭਦਾਇਕ ਸਿੱਧ ਹੋ ਰਹੀ ਸੀ। ਇਸ ਦੀ ਬੁਨਿਆਦਿ ਨੂੰ ਜੇ ਅੱਜ ਦੇ ਸਿਆਸੀ ਸ਼ਬਦਾਂ ਅਨੁਸਾਰ ਕੋਈ ਨਾਮ ਦੇਣਾ ਹੋਵੇ ਤਾਂ ਉਸ ਨੂੰ 'ਸਹਿਹੋਂਦ ਅਤੇ ਪੰਚਸ਼ੀਲ' ਦੀ ਬੁਨਿਆਦ ਦਾ ਨਾਮ ਦਿਤਾ ਜਾ ਸਕਦਾ ਹੈ। ਇਸ ਨੀਤੀ ਦੀ ਪਾਲਨਾ ਰਣਜੀਤ ਸਿੰਘ ਵਲੋਂ ਬੜੀ ਦ੍ਰਿੜ੍ਹਤਾ ਨਾਲ ਹੁੰਦੀ ਸੀ।

ਇਕ ਸਮੇਂ ੧੮੦੫ ਵਿਚ ਇੰਦੌਰ ਦਾ ਰਾਜਾ ਜਸਵੰਤ ਰਾਓ ਹੁਲਕਰ ਅੰਗਰੇਜ਼ਾਂ ਨਾਲ ਲੜਦਾ-ਲੜਦਾ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਕੋਲੋਂ ਮਦਦ ਲੈਣ ਲਈ ਆਣ ਪਹੁੰਚਾ। ਉਹ ਸ਼ਾਇਦ ਇਸ ਖਿਆਲ ਨਾਲ ਆਇਆ ਸੀ ਕਿ ਰਣਜੀਤ ਸਿੰਘ ਦਾ ਰਾਜ 'ਖਾਲਸਾ ਰਾਜ' ਹੈ ਅਤੇ ਖਾਲਸੇ ਦਾ ਤੇ ਜਨਮ ਹੀ ਬਕਰੀਆਂ ਨੂੰ ਸ਼ੇਰ ਬਨਾਉਣ, ਚਿੜੀਆਂ ਨੂੰ ਬਾਜ਼ਾਂ ਨਾਲ ਲੜਾਉਣ ਅਤੇ ਜ਼ੁਲਮ ਦਾ ਟਾਕਰਾ ਕਰਨ ਲਈ ਹੋਇਆ ਸੀ। ਫਿਰ ਰਣਜੀਤ ਸਿੰਘ ਨੇ ਆਪਣੇ ਖਾਲਸਾ ਰਾਜ ਦਾ ਜਿਹੜਾ ਸਿੱਕਾ ਚਲਾਇਆ ਸੀ ਉਸ ਦਾ ਭਾਵ ਵੀ ਕੁਝ ਇਹੋ ਜਿਹਾ ਹੀ ਬਣਦਾ ਸੀ। ਜਿਵੇਂ ਕਿ ਉਸ ਉਪਰ ਇਹ ਸ਼ਬਦ ਅੰਕਿਤ ਸਨ—

—'ਦੇਗੋ ਤੇਗੋ ਫਤਹ ਨੁਸਰਤ ਬੇਦਰੰਗ।
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।'

---

(੪) ਪਿਆਰਾ ਸਿੰਘ ਪਦਮ

ਹੁਲਕਰ ਦੇ ਸਾਹਮਣੇ ਉਸਦੇ ਦੱਖਣ ਦੇਸ਼ ਵਿਚ ਹੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਰਾਜਪੂਤ ਸਰਦਾਰਾਂ 'ਰੁਸਤਮ ਤੇ ਬਾਲਾ ਰਾਓ' ਦੀ ਸਹਾਇਤਾ ਦੀ ਮਿਸਾਲ ਵੀ ਸੀ। ਜਿਨ੍ਹਾਂ ਨੂੰ ਗੁਰੂ ਜੀ ਨੇ ਸਿਤਾਰੇ ਦੇ ਕਿਲ੍ਹੇ ਵਿਚੋਂ ਛੁੜਾਇਆ ਸੀ।

ਪਰ ਰਣਜੀਤ ਸਿੰਘ ਵਲੋਂ ਹੁਲਕਰ ਦੀ ਮਦਦ ਦਾ ਅਰਥ ਸੀ–ਅੰਗਰੇਜ਼ੀ ਸਲਤਨਤ ਨਾਲ ਲੜਾਈ। ਬੇਸ਼ਕ ਇਸ ਦਾ ਇਹ ਅਰਥ ਵੀ ਨਿਕਲਦਾ ਸੀ ਕਿ ਜੇ ਜਸਵੰਤ ਰਾਓ ਹੁਲਕਰ ਤੇ ਰਣਜੀਤ ਸਿੰਘ ਮਿਲਵੀਂ ਸ਼ਕਤੀ ਨਾਲ ਅੰਗਰੇਜ਼ਾਂ ਵਿਰੁਧ ਜਵਾਬੀ ਹਮਲਾ ਕਰਦੇ ਤਾਂ ਹੋਰ ਵੀ ਕਈ ਪਾਸਿਆਂ ਤੋਂ ਇਨ੍ਹਾਂ ਨੂੰ ਮਦਦ ਮਿਲ ਜਾਂਦੀ ਅਤੇ ਇਸ ਮਿਲਵੇਂ ਜਤਨ ਨਾਲ ਨਿਰੀ ਹੁਲਕਰ ਨੂੰ ਹੀ ਜਿਤ ਨਾ ਮਿਲਦੀ ਸਗੋਂ ਦਿੱਲੀ ਦੇ ਤਖ਼ਤ ਉਤੇ ਰਣਜੀਤ ਸਿੰਘ ਦਾ ਕਬਜ਼ਾ ਹੋ ਜਾਂਦਾ, ਸਿਖਾਂ ਦੇ ਦੋ ਤਖ਼ਤ-ਹਜ਼ੂਰ ਸਾਹਿਬ ਤੇ ਪਟਨਾ ਸਾਹਿਬ ਜਿਨ੍ਹਾਂ ਦੀ ਬਦੌਲਤ ਸਿੱਖਾਂ ਦੀ ਅਤੇ ਪੰਜਾਬ ਦੀ ਲਹੂ-ਨਾੜੀ ਬਾਕੀ ਦੇ ਹਿੰਦੁਸਤਾਨ ਨਾਲ ਜੁੜਦੀ ਹੈ-ਉਨ੍ਹਾਂ ਤਖ਼ਤਾਂ ਵਾਲੇ ਇਲਾਕਿਆਂ ਦੀ ਪਵਿਤਰ ਧਰਤੀ ਉੱਤੋਂ ਫ਼ਿਰੰਗੀਆਂ ਦਾ ਅਪਵਿਤਰ ਕਬਜ਼ਾ ਚੁਕਿਆ ਜਾਂਦਾ–ਅਤੇ ਇਸ ਮਦਦ ਦਾ ਇਕ ਅਰਥ ਇਹ ਵੀ ਹੋ ਸਕਦਾ ਸੀ ਕਿ ਰਣਜੀਤ ਸਿੰਘ ਨੂੰ ਇਕ ਅਜਿਹੀ ਤਾਕਤ ਨਾਲ ਲੜਾਈ ਲੜਨੀ ਪੈਂਦੀ ਜਿਹੜੀ ਉਸ ਨੂੰ ਹਰਾ ਕੇ ਪੰਜਾਬ ਉਤੇ ਕਬਜ਼ਾ ਵੀ ਕਰ ਸਕਦੀ ਸੀ।

ਇਸ ਹਾਲਤ ਵਿਚ ਰਣਜੀਤ ਸਿੰਘ ਨੇ ਅੰਗਰੇਜ਼ਾਂ ਨਾਲ ਆਪਣੀ ਦੋਸਤੀ ਨੂੰ ਹੀ ਮੁਖ ਰੱਖਿਆ ਤੇ ਹੁਲਕਰ ਦੀ ਕੋਈ ਮਦਦ ਨਾ ਕੀਤੀ। ਉਸ ਵੇਲੇ ਇਕ ਰਣਜੀਤ ਸਿੰਘ ਹੀ ਰਹਿੰਦਾ ਸੀ ਜਿਹੜਾ ਜੰਗ ਵਿਚ ਉਸਦੀ ਮਦਦ ਕਰਕੇ ਬਦੇਸ਼ੀਆਂ ਤੋਂ ਹਿੰਦੁਸਤਾਨ ਨੂੰ ਖਾਲੀ ਕਰਵਾਉਣ ਵਿਚ ਉਸਦਾ ਸਾਥ ਦੇਂਦਾ, ਪਰ ਰਣਜੀਤ ਸਿੰਘ ਤਾਕਤਵਰ ਧਿਰ ਨਾਲ ਲੜਾਈ ਦਾ ਖਤਰਾ ਮੁਲ ਲੈਕੇ ਮਾੜੇ ਮਾੜੇ ਦੇਸੀ ਹਾਕਮਾਂ ਦੀਆਂ ਰਿਆਸਤਾਂ ਨੂੰ ਆਪਣੇ ਰਾਜ ਵਿਚ ਮਿਲਾਉਣ ਦੇ ਵਡੇਰੇ ਕੰਮ ਨੂੰ ਪਿਛੇ ਨਹੀਂ ਸੀ ਪਾ ਸਕਦਾ। ਫਿਰ 'ਧਰਮ ਨਾਲੋਂ ਧੜਾ ਪਿਆਰਾ' ਵਾਲੀ ਗੱਲ ਵੀ ਤੇ ਝੂਠੀ ਨਹੀਂ। ਰਣਜੀਤ ਸਿੰਘ ਇਕ ਸ਼ਕਤੀ ਸ਼ਾਲੀ ਰਾਜਾ ਸੀ ਅਤੇ ਅੰਗਰੇਜ਼ ਵੀ ਸ਼ਕਤੀਸ਼ਾਲੀ ਕੌਮ ਸੀ। ਦੋਹਾਂ ਦਾ ਮਨੋਰਥ ਅਤੇ ਦੋਹਾਂ ਦਾ ਨਿਸ਼ਾਨਾ ਇਕ ਸੀ–ਆਪਣੀ ਸਲਤਨਤ ਦਾ ਪਸਾਰਾ। ਦੋਵੇਂ ਹੀ ਆਪਣੇ ਇਸ ਉਦੇਸ਼ ਲਈ ਚਿਰਾਂ ਤੋਂ ਅਨਥਕ ਸੰਗ੍ਰਾਮ ਕਰਦੇ ਹੋਏ ਸਤਿਲੁਜ ਦੇ ਕੰਢਿਆਂ ਉਪਰ ਇਕ ਦੂਜੇ ਨੂੰ ਆਣ ਮਿਲੇ ਸਨ।

ਪ੍ਰਸਿਧ ਇਤਿਹਾਸਕਾਰ ਪੰਡਿਤ ਸੁੰਦਰ ਲਾਲ ਲਿਖਦੇ ਹਨ—

"ਰਣਜੀਤ ਸਿੰਘ ਨੇ ਇਸ ਆਸ ਵਿਚ ਕਿ ਅੰਗਰੇਜ਼ ਮੈਨੂੰ ਉਸ ਉਪਕਾਰ ਦਾ ਬਦਲਾ ਦੇਣਗੇ, ਨਾ ਸਿਰਫ ਐਨ ਸੰਕਟ ਵੇਲੇ ਮਰਾਠਿਆਂ ਨੂੰ ਮਦਦ ਹੀ ਨਹੀਂ ਦਿਤੀ, ਸਗੋਂ ਜਸਵੰਤ ਰਾਓ ਹੁਲਕਰ ਦਾ ਪਿਛਾ ਕਰਨ ਲਈ ਕੰਪਨੀ ਦੀ ਫੌਜ ਨੂੰ ਆਪਣੇ ਰਾਜ ਵਿਚੋਂ ਲੰਘਣ ਦੀ ਇਜਾਜ਼ਤ ਵੀ ਦੇ ਦਿਤੀ, ਅਤੇ ਇਕ ਪਰਕਾਰ ਨਾਲ ਜਸਵੰਤ ਰਾਓ ਨੂੰ ਉਸ ਦੇ ਦੁਸ਼ਮਣਾ ਦੇ ਹਵਾਲੇ ਕਰ ਦਿਤਾ।

"ਦੂਸਰੀ ਮਰਾਠਾ ਜੰਗ ਦੇ ਸਮੇਂ ਪਟਿਆਲਾ ਅਤੇ ਦੁਆਬਾ ਦੀਆਂ ਦੂਸਰੀਆਂ ਸਿਖ ਰਿਆਸਤਾਂ ਨੂੰ ਅੰਗਰੇਜ਼ਾਂ ਨੇ ਮਰਹੱਟਿਆਂ ਦੇ ਵਿਰੁਧ ਆਪਣੇ ਵਲ ਰਲਾ ਲਿਆ

ਸੀ। ਰਣਜੀਤ ਸਿੰਘ ਵਿਚ ਬਹਾਦਰੀ ਦੇ ਨਾਲ-ਨਾਲ ਜ਼ੇ ਥੋੜ੍ਹੀ ਜਿਹੀ ਨੀਤਿੱਗਤਾ ਵੀ ਹੁੰਦੀ ਤਾਂ ਉਹ ਇਨ੍ਹਾਂ ਛੋਟੇ ਵਡੇ ਰਾਜਿਆਂ ਨੂੰ ਆਪਣੇ ਵੱਲ ਕਰਕੇ ਉਨ੍ਹਾਂ ਦੀ ਮਦਦ ਨਾਲ ਪੰਜਾਬ ਵਿਚ ਸਥਾਈ ਸਿੱਖ ਸਲਤਨਤ ਕਾਇਮ ਕਰ ਸਕਦਾ ਸੀ। ਪਰ ਇੰਜ ਨਾ ਕਰਕੇ ਉਹ ਆਪਣੇ ਦੇਸ਼ ਦੇ ਇਨ੍ਹਾਂ ਰਾਜਿਆਂ ਅਤੇ ਉਨ੍ਹਾਂ ਦੀ ਪਰਜਾ ਨੂੰ ਥੋੜ੍ਹੇ ਜਿਹੇ ਸਵਾਰਥ ਦੇ ਬਦਲੇ ਵਿਚ ਬਦੇਸ਼ੀਆਂ ਦੇ ਹਵਾਲੇ ਕਰ ਦੇਣ ਲਈ ਰਾਜ਼ੀ ਹੋ ਗਿਆ। ਕੰਪਨੀ ਡਾਇਰੈਕਟਰਾਂ ਦੇ ਨਾਮ ਮਾਰਕਵਿਸ ਵੈਲਜ਼ਲੀ ਨੇ ੨੯ ਸਤੰਬਰ ਸੰਨ ੧੮੦੩ ਦੀ ਇਕ ਚਿੱਠੀ ਵਿਚ ਲਿਖਿਆ ਹੈ—

**"'ਲਾਹੌਰ ਦੇ ਰਾਜਾ ਰਣਜੀਤ ਸਿੰਘ ਨੇ, ਜੋ ਕਿ ਸਿਖ ਰਾਜਿਆਂ ਵਿਚ ਮੁਖ ਹੈ, ਕਮਾਂਡਰ ਇਨ-ਚੀਫ ਦੇ ਕੋਲ ਇਹ ਤਜਵੀਜ਼ ਲਿਖ ਭੇਜੀ ਹੈ ਕਿ ਮੈਂ ਸਤਿਲੁਜ ਨਦੀ ਦੇ ਦੱਖਣ ਦਾ ਸਿੱਖਾਂ ਦਾ ਇਲਾਕਾ ਕੰਪਨੀ ਨੂੰ ਦੇ ਦੇਣ ਲਈ ਤਿਆਰ ਹਾਂ, ਇਸ ਸ਼ਰਤ ਉੱਤੇ ਕਿ ਅੰਗਰੇਜ਼ ਅਤੇ ਮੈਂ, ਦੋਵੇਂ ਇਕ ਦੂਜੇ ਦੇ ਦੁਸ਼ਮਣਾਂ ਵਿਰੁਧ ਜੰਗ ਵਿਚ ਇਕ ਦੂਜੇ ਨੂੰ ਸਹਾਇਤਾ ਦਈਏ।'" (ੳ)**

ਜਿਵੇਂ ਕਿ ਪਿਛੇ ਦਸਿਆ ਜਾ ਚੁਕਾ ਹੈ—ਛੋਟੇ ਛੋਟੇ ਦੂਰ ਨੇੜੇ ਦੀਆਂ ਰਿਆਸਤਾਂ ਦੇ ਹਾਕਮ ਰਣਜੀਤ ਸਿੰਘ ਦੀ ਇਕ ਵਿਸ਼ਾਲ ਸਲਤਨਤ ਦੀ ਕਾਇਮੀ ਦੇ ਉਦੇਸ਼ ਤੋਂ ਭੈ-ਭੀਤ ਸਨ। ਸਤਲੁਜ ਤੋਂ ਪਾਰ ਦਿੱਲੀ ਵਲ ਦੀਆਂ ਸਿਖ ਰਿਆਸਤਾਂ ਨੇ ਇਹ ਮਹਿਸੂਸ ਕਰ ਲਿਆ ਸੀ ਕਿ ਛੇਤੀ ਹੀ ਉਨ੍ਹਾਂ ਦੀ ਅਲੱਗ ਹਸਤੀ ਖ਼ਤਮ ਹੋ ਜਾਏਗੀ ਤੇ ਉਨ੍ਹਾਂ ਨੂੰ ਰਣਜੀਤ ਸਿੰਘ ਦੇ ਰਾਜ ਵਿਚ ਮਿਲਾ ਦਿਤਾ ਜਾਏਗਾ। ਕਿਉਂਕਿ ਥੋੜੇ ਦਿਨ ਪਹਿਲਾਂ ਹੀ ਸਰਦਾਰ ਤਾਰਾ ਸਿੰਘ ਡੱਲੇਵਾਲ ਦੀ ਮੌਤ ਪਿਛੋਂ ਉਸ ਦੇ ਇਲਾਕੇ ਨੂੰ ਰਣਜੀਤ ਸਿੰਘ ਨੇ ਆਪਣੇ ਰਾਜ ਵਿਚ ਮਿਲਾ ਲਿਆ ਸੀ। ਇਸ ਤੋਂ ਭੈਭੀਤ ਹੋ ਕੇ ਉਨ੍ਹਾਂ ਰਿਆਸਤਾਂ ਦੇ ਹਾਕਮਾਂ ਨੇ ਈਸਵੀ ਸੰਨ ੧੮੦੮ ਨੂੰ ਸਮਾਣਾ ਨਗਰ ਵਿਚ ਇਕੱਠਿਆਂ ਹੋ ਕੇ ਇਹ ਨਿਰਣਾ ਕਰ ਲਿਆ ਕਿ ਰਣਜੀਤ ਸਿੰਘ ਦੇ ਰਾਜ ਵਿਚ ਰਲਕੇ ਖਤਮ ਹੋ ਜਾਣ ਨਾਲੋਂ ਅੰਗਰੇਜ਼ੀ ਰਾਜ ਦੀ ਸਰਪਰਸਤੀ ਹੇਠ ਆਪਣੀ ਹਸਤੀ ਕਾਇਮ ਰਖਣੀ ਵਧੇਰੇ ਠੀਕ ਰਹੇਗੀ। ਇਸ ਫੈਸਲੇ ਤੋਂ ਉਨ੍ਹਾਂ ਨੇ ਅੰਗਰੇਜ਼ ਹਾਕਮਾਂ ਨੂੰ ਸੂਚਿਤ ਕਰ ਦਿਤਾ ਅਤੇ ਕੁਝ ਚਿਰ ਬਾਅਦ ੨੫ ਅਪਰੈਲ ਸੰਨ ੧੮੦੯ ਨੂੰ ਅੰਮ੍ਰਿਤਸਰ ਵਿਚ ਅੰਗਰੇਜ਼ਾਂ ਨਾਲ ਇਕ ਅਹਿਦਨਾਮੇ ਉਤੇ ਦਸਖਤ ਕਰ ਮਹਾਰਾਜਾ ਰਣਜੀਤ ਸਿੰਘ ਨੇ ਵੀ ਉਸ ਫੈਸਲੇ ਉਤੇ ਮੋਹਰ ਲਗਾ ਦਿਤੀ।

ਅੰਮ੍ਰਿਤਸਰ ਦੇ ਇਸ ਅਹਿਦਨਾਮੇ ਦੀ ਸਭ ਤੋਂ ਵਡੀ ਤੇ ਅਹਿਮ ਗੱਲ ਇਹ ਸੀ ਕਿ ਇਸ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਸਤਲੁਜ ਤੋਂ ਪਾਰ ਦਿੱਲੀ ਵੱਲ ਨੂੰ ਆਪਣੇ ਰਾਜ ਦਾ ਪਸਾਰਾ ਨਹੀਂ ਕਰੇਗਾ ਅਤੇ ਸਤਲੁਜ ਤੋਂ ਅੰਮ੍ਰਿਤਸਰ ਵਾਲੇ ਪਾਸੇ ਨੂੰ ਅੰਗਰੇਜ਼ੀ ਰਾਜ ਦਾ ਪਸਾਰਾ ਨਹੀਂ ਕੀਤਾ ਜਾਏਗਾ। ਇਸ ਅਹਿਦਨਾਮੇ ਅਨੁਸਾਰ ਪਟਨਾ ਸਾਹਿਬ ਤੇ ਹਜ਼ੂਰ ਸਾਹਿਬ ਦੇ ਦੋ ਸਿਖ ਤਖ਼ਤਾਂ ਦੀ ਪਵਿਤਰ ਧਰਤੀ ਦੇ ਨਾਲ ਨਾਲ ਹੀ ਤੀਜੇ ਤਖ਼ਤ ਅਨੰਦਪੁਰ ਸਾਹਿਬ ਦੀ ਧਰਤੀ ਵੀ ਅੰਗਰੇਜ਼ਾਂ ਦੇ ਕਬਜ਼ੇ ਹੇਠ ਆ ਗਈ।

---

**(ੳ) ਪੰਡਿਤ ਸੁੰਦਰ ਲਾਲ—ਭਾਰਤ ਮੇਂ ਅੰਗਰੇਜ਼ੀ ਰਾਜ—ਦੂਜਾ ਹਿੱਸਾ—ਪੰਨਾ ੫੫**

ਅੰਗਰੇਜ਼ਾਂ ਤੇ ਮਹਾਰਾਜੇ ਦੀ ਦੋਸਤੀ ਹੋਰ ਵੀ ਪੱਕੀ ਹੋ ਗਈ ਤੇ ਅਹਿਦਨਾਮੇ ਅਨੁਸਾਰ ਲੁਧਿਆਣੇ ਅੰਗਰੇਜ਼ਾਂ ਦੀ ਛਾਉਣੀ ਪੈ ਗਈ।

ਇਸ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਵੇਹਲੇ ਅਤੇ ਅੰਗਰੇਜ਼ਾਂ ਵਲੋਂ ਬੇਫਿਕਰ ਹੋ ਕੇ ਨਿਗੂਣੇ-ਨਿਗੂਣੇ ਰਾਜਿਆਂ, ਸਰਦਾਰਾਂ ਤੇ ਨਵਾਬਾਂ ਦੇ ਇਲਾਕੇ ਫ਼ਤੇਹ ਕਰਕੇ 'ਖ਼ਾਲਸਾ ਰਾਜ' ਦਾ ਪਸਾਰਾ ਕਰਨ ਲਗੇ। ਅੰਗਰੇਜ਼ਾਂ ਨੂੰ ਮਹਾਰਾਜਾ ਸਾਹਿਬ ਦੀਆਂ ਇਨ੍ਹਾਂ ਸੂਰਬੀਰਤਾ ਭਰੀਆਂ ਮੁਹਿੰਮਾ ਉੱਤੇ ਕਾਫ਼ੀ ਤਸੱਲੀ ਸੀ—ਕਿਉਂਕਿ ਅਸਲ ਵਿਚ ਇਹ ਕੰਮ ਉਨ੍ਹਾਂ ਦਾ ਹੀ ਹੋ ਰਿਹਾ ਸੀ। ਜੇ ਮਹਾਰਾਜਾ ਸਾਹਿਬ ਉਸ ਵੇਲੇ ਨਾ ਕਰਦੇ ਤਾਂ ਬਾਅਦ ਵਿਚ ਅੰਗਰੇਜ਼ਾਂ ਨੂੰ ਕਰਨਾ ਪੈਣਾ ਸੀ। ਇੰਜ ਇਕ ਬਣਿਆ ਬਣਾਇਆ ਵਿਸ਼ਾਲ ਰਾਜ ਅੰਗਰੇਜ਼ਾਂ ਨੂੰ ਕੁਝ ਚਿਰ ਬਾਅਦ ਹੀ ਆਪਣੇ ਹੱਥ ਆ ਜਾਣ ਦੀ ਆਸ ਸੀ।

ਇਸ ਦੌਰਾਨ ਅੰਗਰੇਜ਼ਾਂ ਨੇ ਮਹਾਰਾਜਾ ਸਾਹਿਬ ਦੀ ਸ਼ਖ਼ਸੀਅਤ ਦੀ ਉਚੇਚੀ ਪ੍ਰਸ਼ੰਸਾ ਕਰਨੀ ਸ਼ੁਰੂ ਕੀਤੀ, ਮਹਾਰਾਜਾ ਸਾਹਿਬ ਦੀ ਘਰੇਲੂ ਜ਼ਿੰਦਗੀ ਵਿਚ ਹਮ-ਦਰਦਾਨਾ ਦਿਲਚਸਪੀ ਵੀ ਵਿਖਾਈ ਤੇ ਦੂਤਾਂ ਅਤੇ ਸਫ਼ੀਰਾਂ ਰਾਹੀਂ ਪਰਸਪਰ ਤੌਰ ਤੇ ਸਾਂਝ ਨੂੰ ਹੋਰ ਵਧਾਇਆ। ੧੮੫੨ ਵਿਚ ਕੰਵਰ ਖੜਕ ਸਿੰਘ ਦੇ ਵਿਆਹ ਸਮੇਂ ਅੰਗਰੇਜ਼ੀ ਸਰਕਾਰ ਵੱਲੋਂ ਕਰਨਲ ਡੇਵਿਡ ਤੁਹਫੇ ਲੈ ਕੇ ਹਾਜ਼ਰ ਹੋਇਆ। ੧੮੨੬ ਵਿਚ ਮਹਾਰਾਜਾ ਸਾਹਿਬ ਦੀ ਬੀਮਾਰੀ ਸਮੇਂ ਅੰਗਰੇਜ਼ੀ ਸਰਕਾਰ ਨੇ ਆਪਣਾ ਅੰਗਰੇਜ਼ ਡਾਕਟਰ ਉਨ੍ਹਾਂ ਦੇ ਇਲਾਜ ਲਈ ਭੇਜਿਆ।

ਏਧਰ ਮਹਾਰਾਜਾ ਸਾਹਿਬ ਵੀ ਭਾਰਤ ਦੀ ਅੰਗਰੇਜ਼ੀ ਸਰਕਾਰ ਨਾਲ ਮਿਤਰਤਾ ਵਾਲੇ ਸੰਬੰਧਾਂ ਵਿਚ ਪਿਛੇ ਨਹੀਂ ਸਨ ਰਹਿਣਾ ਚਾਹੁੰਦੇ। ਆਪ ਨੇ—੧੮੨੭ ਵਿਚ—ਜਦੋਂ ਕਿ ਵਡਾ ਅੰਗਰੇਜ਼ ਹਾਕਮ ਗਵਰਨਰ ਜਨਰਲ ਲਾਰਡ ਐਮਰਸਟ ਕਲਕੱਤੇ ਤੋਂ ਸ਼ਿਮਲੇ ਆਇਆ ਤਾਂ ਫ਼ਕੀਰ ਅਜ਼ੀਜ਼ੁਦ ਦੀਨ ਅਤੇ ਦੀਵਾਨ ਮੋਤੀ ਰਾਮ ਨੂੰ ਉਸ ਲਈ ਕੀਮਤੀ ਤੋਹਫ਼ੇ ਦੇ ਕੇ ਸ਼ਿਮਲੇ ਭੇਜਿਆ। ਇਨ੍ਹਾਂ ਦੋਹਾਂ ਦੂਤਾਂ ਦਾ ਗਵਰਨਰ ਜਨਰਲ ਵੱਲੋਂ ਖ਼ਾਸ ਆਦਰ ਕੀਤਾ ਗਿਆ ਤੇ ਇਨ੍ਹਾਂ ਦੇ ਹੱਥੀਂ ਹੀ ਅੰਗਰੇਜ਼ ਲਾਟ ਨੇ ਮਹਾਰਾਜਾ ਸਾਹਿਬ ਨੂੰ ਬੜੇ ਕੀਮਤੀ ਤੋਹਫ਼ੇ ਭੇਜੇ।

ਸੰਨ ੧੮੩੧ ਵਿਚ ਇੰਗਲੈਂਡ ਦੇ ਬਾਦਸ਼ਾਹ ਨੇ ਰਣਜੀਤ ਸਿੰਘ ਲਈ ਪੰਜ ਸ਼ਾਨਦਾਰ ਘੋੜੇ ਅਤੇ ਇਕ ਖ਼ੂਬਸੂਰਤ ਗੱਡੀ ਸੁਗਾਤ ਵਜੋਂ ਘੱਲੀ। ੧੮੩੧ ਵਿਚ ਹੀ ਸਰਦਾਰ ਹਰੀ ਸਿੰਘ ਨਲੂਆ, ਫ਼ਕੀਰ ਅਜ਼ੀਜ਼ੁਦਦੀਨ, ਦੀਵਾਨ ਮੋਤੀਰਾਮ, ਸਰਦਾਰ ਅਜੀਤ ਸਿੰਘ ਮਲਵਈ, ਸਰਦਾਰ ਲਹਿਣਾ ਸਿੰਘ ਮਜੀਠੀਆ ਅਤੇ ਸਰਦਾਰ ਅਜੀਤ ਸਿੰਘ ਸੰਧਾਵਾਲੀਏ ਆਦਿ ਨੂੰ ਲਾਟ ਸਾਹਿਬ ਨਾਲ ਮੁਲਾਕਾਤ ਕਰਨ ਲਈ ਭੇਜਿਆ ਗਿਆ।

ਇਸ ਤੋਂ ਬਾਅਦ ਲਾਟ ਸਾਹਿਬ ਨੇ ਮਹਾਰਾਜਾ ਸਾਹਿਬ ਨਾਲ ਮਿਲਨ ਦੀ ਇੱਛਾ ਪਰਗਟ ਕੀਤੀ। ਮਹਾਰਾਜਾ ਸਾਹਿਬ ਨੇ ਪਰਸੰਨਤਾ ਨਾਲ ਮਿਲਣ ਦੀ ਚਾਹ ਦਰਸਾਈ ਅਤੇ ਰੋਪੜ ਨੂੰ ਮਿਲਣ-ਸਥਾਨ ਦੇ ਰੂਪ ਵਿਚ ਚੁਣਿਆ ਗਿਆ। ਰੋਪੜ ਨੂੰ ਸਜਾਉਣ ਲਈ ਦੋਹਾਂ ਧਿਰਾਂ ਨੇ ਬੜੀ ਦੌਲਤ ਅਤੇ ਮੇਹਨਤ ਖ਼ਰਚ ਕੀਤੀ। ੧੫ ਅਕਤੂਬਰ ਸੰਨ ੧੮੩੧ ਨੂੰ ਲਾਹੌਰੋਂ ਕੂਚ ਕਰਕੇ ਮਹਾਰਾਜਾ ਸਾਹਿਬ ੨੬ ਅਕਤੂਬਰ ਨੂੰ ਰੋਪੜ ਪੁਜ ਗਏ। ਪਹਿਲਾਂ ਮਹਾਰਾਜਾ ਸਾਹਿਬ ਸਤਲੁਜ ਤੋਂ ਪਾਰ ਜਾ ਕੇ ਲਾਟ

ਸਾਹਿਬ ਨੂੰ ਮਿਲੇ ਅਤੇ ਫਿਰ ਅਗਲੇ ਦਿਨ ਲਾਟ ਸਾਹਿਬ ਨੇ ਮਹਾਰਾਜਾ ਸਾਹਿਬ ਦੇ ਡੇਰੇ ਵਿਚ ਆਣ ਕੇ ਜਵਾਬੀ ਦਰਸ਼ਨ ਦਿੱਤੇ।

ਇਸ ਮੁਲਾਕਾਤ ਤੋਂ ਸਾਰੀ ਦੁਨੀਆਂ ਨੇ ਜਾਣਿਆ ਕਿ ਹਿੰਦੁਸਤਾਨ ਉੱਤੇ ਕਾਬਜ਼ ਅੰਗਰੇਜ਼ਾਂ ਅਤੇ ਹਿੰਦੁਸਤਾਨ ਦੇ ਹੀ ਇਕ ਵਿਸ਼ਾਲ ਇਲਾਕੇ ਦੇ ਹੁਕਮਰਾਨ ਮਹਾਰਾਜਾ ਰਣਜੀਤ ਸਿੰਘ ਵਿਚ ਪੂਰਨ ਮਿਤਰਤਾ ਤੇ ਏਕਤਾ ਹੈ, ਭਾਈਚਾਰਾ ਹੈ ਤੇ ਮਿਲਵਰਤੋਂ ਹੈ।

ਇੰਜ ਮਹਾਰਾਜਾ ਰਣਜੀਤ ਸਿੰਘ ਆਪਣੇ ਜੀਵਨ-ਕਾਲ ਵਿਚ ਭਾਰਤ ਦੇ ਅੰਗਰੇਜ਼ ਹਾਕਮਾਂ ਨਾਲ ਦੋਸਤੀ ਤੇ ਸਹਿਯੋਗ ਦੇ ਜਤਨ ਕਰਦੇ ਹੋਏ ਜਦੋਂ ਅੰਤ ਨੂੰ ਚਲਾਣਾ ਕਰ ਗਏ ਤਾਂ ਪੰਜਾਬ ਦੇ ਹਾਲਾਤ ਨੇ ਇਕ ਸਿਰਿਓਂ ਹੀ ਪਲਟਾ ਖਾਧਾ। ਪੰਜਾਬ ਦੇ ਸਰਦਾਰਾਂ ਰਈਸਾਂ ਤੇ ਰਜਵਾੜਿਆਂ ਦੇ ਮਨਾਂ ਵਿਚ 'ਜ਼ੋਰ ਜਿਸਦਾ ਮੁਲਕ ਤਿਸਦਾ' ਵਾਲੀ ਰੁੱਚੀ ਘਰ ਕਰ ਚੁੱਕੀ ਸੀ। ਹਰ ਕਿਸੇ ਦੀਆਂ ਅੱਖਾਂ ਸਾਹਵੇਂ ਹੀ ਕੁਝ ਸਾਲ ਪਹਿਲਾਂ ਲਾਹੌਰ ਉੱਤੇ ਰਣਜੀਤ ਸਿੰਘ ਤੇ ਉਸਦੀ ਸੱਸ ਦੇ ਹਮਲੇ ਤੋਂ ਹੱਲਿਆਂ, ਲੜਾਈਆਂ ਅਤੇ ਕਬਜ਼ਿਆਂ ਦਾ ਇਕ ਸਿਲਸਲਾ ਚਲਿਆ ਸੀ ਜਿਨ੍ਹਾਂ ਦੇ ਫਲ ਸਰੂਪ ਇਕ ਵਿਸ਼ਾਲ ਇਲਾਕਾ, ਸ਼ਾਨੋ-ਸ਼ੌਕਤ ਅਤੇ ਵੈਭਵ ਉਨ੍ਹਾਂ ਦੇ ਸਾਹਮਣੇ ਸੀ। ਰਣਜੀਤ ਸਿੰਘ ਲਈ ਭਾਵੇਂ ਇਹ ਸਭ ਕੁਝ ਕਿਸੇ ਵਡੇਰੇ ਮਨੋਰਥ ਦਾ ਪ੍ਰਤੀਰੂਪ ਹੋਵੇ–ਪਰ ਬਾਕੀਆਂ ਲਈ ਇਹ ਸਭ ਲੁਟ ਦਾ ਮਾਲ ਸੀ–ਜਿਸ ਲਈ ਖੋਹ-ਮਖੋਹੀ ਮੱਚ ਗਈ। ਸਾਜ਼ਸ਼ਾਂ ਹੋਈਆਂ, ਕਤਲ ਹੋਏ ਅਤੇ ਇਸ ਸਭ ਕੁਝ ਵਿਚ ਹੀ ਮਹਾਰਾਜਾ ਰਣਜੀਤ ਸਿੰਘ ਦੀ ਸਲਤਨਤ ਦੇ ਅੰਗਰੇਜ਼ ਦੋਸਤਾਂ ਨੇ ਦਿਲਚਸਪੀ ਲਈ, ਵੱਢੀਆਂ ਅਤੇ ਸਲਾਹਾਂ ਦਿੱਤੀਆਂ, ਬਹੁਤ ਸਾਰੇ ਲੋਕ ਸਾਜ਼ਸ਼ਾਂ ਨਾਲ ਮਾਰੇ ਗਏ। ਅੰਗਰੇਜ਼ਾਂ ਨੇ ਆਪਣਾ ਅਸਲੀ ਰੂਪ ਵਿਖਾਇਆ ਅਤੇ ਰਣਜੀਤ ਸਿੰਘ ਦੇ ਰਾਜ ਉੱਤੇ ਹਮਲਾ ਕਰ ਦਿੱਤਾ। ਇਸ ਹਮਲੇ ਵਿਚ ਇਖ਼ਲਾਕੀ ਪੱਖ ਤੋਂ ਉਹ ਸੱਚੇ ਸਨ, ਉਨ੍ਹਾਂ ਦੇ ਸਾਹਮਣੇ ਇਹ ਤੱਥ ਸਪਸ਼ਟ ਸਨ ਕਿ ਜਿਸ ਆਦਮੀ ਜਾਂ ਰਾਜੇ ਨੇ ਆਪਣੇ ਦੇਸ਼ ਦੀ ਆਜ਼ਾਦੀ ਨਾਲੋਂ ਆਪਣੇ ਨਿਜੀ ਰਾਜ ਨੂੰ ਵਧੇਰੇ ਅਹਿਮੀਅਤ ਦਿੱਤੀ ਸੀ ਤੇ ਦੇਸ਼ ਨੂੰ ਗੁਲਾਮ ਬਣਾਉਨ ਵਾਲਿਆਂ ਨਾਲ ਸੌਦੇ ਬਾਜ਼ੀ ਕਰਕੇ ਦੋਸਤੀ ਦੇ ਸੰਬੰਧ ਬਣਾਏ ਸਨ ਉਸ ਆਦਮੀ ਜਾਂ ਉਸਦੇ ਰਾਜ ਨਾਲ ਕੀਤੇ ਸਮਝੌਤਿਆਂ ਦੇ ਪ੍ਰਤੀ ਇਖ਼ਲਾਕੀ ਇਮਾਨਦਾਰੀ ਦਾ ਕੀ ਅਰਥ ਹੋ ਸਕਦਾ ਹੈ ? ਫਿਰ ਅੰਗਰੇਜ਼ ਹਿੰਦੁਸਤਾਨ ਵਿਚ ਇਖ਼ਲਾਕ ਤੇ ਧਰਮ ਦੇ ਪੈਗੰਬਰ ਬਣ ਕੇ ਤੇ ਆਏ ਹੀ ਨਹੀਂ ਸਨ, ਉਹ ਹਿੰਦੁਸਤਾਨ ਨੂੰ ਗ਼ੁਲਾਮ ਬਨਾਉਣ ਆਏ ਸਨ ਤੇ ਉਨ੍ਹਾਂ ਦੇ ਇਸ ਕੰਮ ਵਿਚ ਮਹਾਰਾਜੇ ਨੇ ਮਦਦ ਕੀਤੀ ਸੀ।

ਇੰਜ ਖ਼ਾਲਸਾ ਦਰਬਾਰ ਵਿਚ ਫੁਟ ਪਾ ਕੇ, ਲੜ ਕੇ ਤੇ ਫਿਰ ਜੰਗ ਕਰਕੇ ਅੰਗਰੇਜ਼ਾਂ ਨੇ ਜਿਸ 'ਖ਼ਾਲਸਾ ਰਾਜ' ਉੱਤੇ ਕਬਜ਼ਾ ਕੀਤਾ ਉਸ ਦੇ ਬਚੇ ਖੁਚੇ ਬਹੁਤੇ ਸਰਦਾਰ ਆਪਣੇ ਰਾਜੇ ਦੀ ਪਰੰਪਰਾ ਅਨੁਸਾਰ ਅੰਗਰੇਜ਼ਾਂ ਦੇ ਦੋਸਤ ਤੇ ਉਨ੍ਹਾਂ ਦੇ ਮਦਦਗਾਰ ਹੀ ਰਹੇ।

# ਅੰਗਰੇਜ਼ ਭਗਤੀ ਦਾ ਦੂਜਾ ਦੌਰ

"ਜੇ ਸਿੱਖਾਂ ਨੇ ਉਸ ਦਿਨ ਅੰਗਰੇਜ਼ਾਂ ਦਾ ਸਾਥ ਨਾ ਦਿੱਤਾ ਹੁੰਦਾ ਅਤੇ ਨਵੀਂ ਪੰਜਾਬੀ ਫੌਜ ਸਮੇਂ ਸਿਰ ਮਦਦ ਲਈ ਨਾ ਪਹੁੰਚ ਗਈ ਹੁੰਦੀ, ਤਾਂ ੨੩ ਜੂਨ, ਸੰਨ ੧੮੫੭ ਨੂੰ ਦਿੱਲੀ ਦੀ ਫ਼ਸੀਲ ਹੇਠਾਂ ਕੰਪਨੀ ਦੀ ਫੌਜ ਤਬਾਹ ਹੋ ਗਈ ਹੁੰਦੀ, ਅਤੇ ਫਿਰ ਭਾਰਤ ਵਿਚ ਅੰਗਰੇਜ਼ਾਂ ਵੱਲੋਂ ਆਪਣੀ ਤਾਕਤ ਕਾਇਮ ਰੱਖ ਸਕਣਾ ਲਗ-ਭਗ ਅਸੰਭਵ ਸੀ।"

(ਪੰਡਿਤ ਸੁੰਦਰ ਲਾਲ—ਭਾਰਤ ਮੇਂ ਅੰਗਰੇਜ਼ੀ ਰਾਜ।

੧੮੪੯ ਵਿਚ ਪੰਜਾਬ ਉੱਤੇ ਅੰਗਰੇਜ਼ਾਂ ਨੇ ਕਬਜ਼ਾ ਕਰ ਲਿਆ। ਇਸ ਕਬਜ਼ੇ ਤੋਂ ਬਾਅਦ ਅਜੇ ਉਹ ਸੰਭਲ ਕੇ ਰਾਜ-ਪਰਬੰਧ ਚਲਾਉਣ ਦੇ ਆਹਰ ਪਾਹਰ ਵਿਚ ਹੀ ਸਨ ਕਿ ਹਿੰਦੁਸਤਾਨ ਦੀ ਆਜ਼ਾਦੀ ਦੀ ਭਾਵਨਾ ਨੇ ਅੰਗੜਾਈ ਲਈ। ੧੮੫੭ ਦੇ ਗ਼ਦਰ ਦਾ ਤੂਫ਼ਾਨ ਉਠ ਖਲੋਤਾ, ਹਿੰਦੁਸਤਾਨ ਭਰ ਵਿਚ ਫੈਲੇ ਅੰਗਰੇਜ਼ ਹਾਕਮ ਉਸ ਤੂਫ਼ਾਨ ਦੀ ਲਪੇਟ ਵਿਚ ਆ ਗਏ। ਪੰਜਾਬ—ਜਿਹੜਾ ਕਿ ਕੁਝ ਸਾਲ ਪਹਿਲਾਂ ਹੀ ਅੰਗਰੇਜ਼ਾਂ ਦੀ ਸਿੱਧੀ ਗ਼ੁਲਾਮੀ ਹੇਠ ਆਇਆ ਸੀ—ਉਸ ਨੂੰ ਵੀ ਇਸ ਤੂਫ਼ਾਨ ਨੇ ਘੇਰ ਲਿਆ। ਡਾਕਟਰ ਗੰਡਾ ਸਿੰਘ ਜੀ ਵੱਲੋਂ ਸੰਪਾਦਿਤ ਜੋਧ ਸਿੰਘ ਅਭਿਨੰਦਨ ਗ੍ਰੰਥ—'ਪੰਜਾਬ' ਵਿਚ ਹੀ ਸਰਦਾਰ ਕਿਰਪਾਲ ਸਿੰਘ ਨਾਰੰਗ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ '੧੮੪੯ ਤੋਂ ੧੯੦੦ ਤੱਕ', ਲੇਖ ਵਿਚ ਲਿਖਦੇ ਹਨ—

"ਪਰ ਇਨ੍ਹਾਂ ਸਾਰੇ ਪਰਬੰਧਾਂ ਦੇ ਬਾਵਜੂਦ ਪੰਜਾਬ ਵਿਚ ਵੀ ਕਈ ਥਾਵਾਂ ਉੱਤੇ, ਜਿਵੇਂ ਕਿ ਫ਼ੀਰੋਜ਼ਪੁਰ, ਲੁਧਿਆਣਾ, ਅੰਬਾਲਾ, ਥਾਨੇਸਰ, ਸਿਆਲਕੋਟ, ਹੋਤੀ ਮਰਦਾਨ, ਪਿਸ਼ਾਵਰ ਅਤੇ ਫਿਲੌਰ ਵਿਚ ਗੜਬੜ ਹੋ ਗਈ। ਬ੍ਰਿਗੇਡੀਅਰ ਇੰਨਜ਼ ਨੇ ਜੋ ਕਿ ਫ਼ਿਰੋਜ਼-ਪੁਰ ਛਾਉਣੀ ਦਾ ਇਨਚਾਰਜ ਸੀ, ਚੂੰਕਿ ਪੱਕੀ ਕਾਰਵਾਈ ਕਰਨ ਵਿਚ ਦੇਰ ਲਾ ਦਿੱਤੀ, ਇਸ ਲਈ ਪੂਰਬੀ ਸਿਪਾਹੀਆਂ ਨੂੰ ਗੜਬੜ ਕਰਨ ਲਈ ਸਮਾ ਮਿਲ ਗਿਆ। ਉਨ੍ਹਾਂ ਨੇ ਯੂਰਪੀਨਾ ਦੇ ਬੰਗਲੇ ਅਤੇ ਮਿਸਕੋਟ ਲੁਟ ਲਏ ਅਤੇ ਬਰਬਾਦ ਕਰ ਦਿਤੇ। ਉਨ੍ਹਾਂ ਕਿਲ੍ਹੇ ਦੇ ਅਸਲ੍ਹਾ-ਖ਼ਾਨੇ ਉੱਤੇ ਕਬਜ਼ਾ ਕਰਨ ਦਾ ਜਤਨ ਕੀਤਾ......।"

ਇਸ ਹਾਲਤ ਵਿਚ ਵੀ ਸੁਭਾਵਕ ਹੀ ਸਿੱਖ ਕੌਮ ਦੇ ਆਗੂਆਂ ਅਤੇ ਖ਼ਾਲਸਾ ਰਾਜ ਦੇ ਬਚੇ-ਖੁਚੇ ਸਰਦਾਰਾਂ ਜਾਂ ਅਸਰ ਰਸੂਖ ਵਾਲੇ ਬੰਦਿਆਂ ਤੋਂ ਇਹ ਆਸ ਹੋਣੀ ਚਾਹੀਦੀ ਸੀ ਕਿ ਉਹ ਸੱਜਰੇ-ਸੱਜਰੇ ਖੁੱਸੇ 'ਖਾਲਸਾ ਰਾਜ' ਨੂੰ ਮੁੜ ਹਾਸਿਲ ਕਰਨ ਲਈ ਜਾਂ ਹਿੰਦੁਸਤਾਨ ਭਰ ਵਿਚ ਫੈਲੀਆਂ ਸਰਗਰਮ ਵਿਦਰੋਹੀ ਸ਼ਕਤੀਆਂ ਨਾਲ ਸਹਿਯੋਗ ਕਰਕੇ ਅੰਗਰੇਜ਼ ਹਾਕਮਾਂ ਤੋਂ ਬਦਲਾ ਲੈਣ ਲਈ ਹੀ ਵਿਦਰੋਹ ਵਿਚ ਜਾਨਦਾਰ ਹਿੱਸਾ ਪਾਉਣ ਅਤੇ ਅੰਗਰੇਜਾਂ ਨੂੰ ਹਿੰਦੁਸਤਾਨ ਵਿਚੋਂ ਹੀ ਕੱਢ ਦੇਣ।

ਉਸ ਵੇਲੇ ਸਾਰੇ ਪੰਜਾਬ ਵਿਚ ਕੇਵਲ 10,500 ਗੋਰੇ ਸਿਪਾਹੀ ਸਨ—ਜਦੋਂ ਕਿ ਉਨ੍ਹਾਂ ਦੇ ਮੁਕਾਬਲੇ ਵਿਚ 58,000 ਦੇਸੀ ਸੈਨਕ ਸਨ। ਦਿੱਲੀ ਵਿਚ ਅੰਗਰੇਜ਼ ਬੁਰੀ ਤਰ੍ਹਾਂ ਘਿਰੇ ਹੋਏ ਸਨ, ਓਧਰੋਂ ਪੰਜਾਬ ਦੇ ਗੋਰਿਆਂ ਨੂੰ ਮਦਦ ਮਿਲਣ ਦਾ ਸਵਾਲ ਹੀ ਨਹੀਂ ਸੀ। ਇਸ ਹਾਲਤ ਵਿਚ ਪੰਜਾਬ ਵਿਚ ਛੇ-ਛੇ ਦੇਸੀ ਸਿਪਾਹੀਆਂ ਦੇ ਹਿੱਸੇ ਇਕ-ਇਕ ਗੋਰਾ ਸਿਪਾਹੀ ਆਉਂਦਾ ਸੀ, ਜੇ ਉਹ ਅੰਗਰੇਜ਼ਾਂ ਦੇ ਰਾਜ ਦਾ ਸਦਾ ਲਈ ਖ਼ਾਤਮਾ ਕਰਨਾ ਚਾਹੁੰਦੇ ਤਾਂ!

ਪਰ ਪੰਜਾਬ ਦੀ ਬਦਕਿਸਮਤੀ ਕਿ ਉਸਦੇ ਸਰਦਾਰਾਂ, ਰਈਸਾਂ ਤੇ ਸਿਖ ਰਜ-ਵਾੜਿਆਂ ਨੇ ਉਸ ਵੇਲੇ ਵੀ ਰਣਜੀਤ ਸਿੰਘ ਦੇ ਵੇਲੇ ਤੋਂ ਚਲੀ ਆ ਰਹੀ ਅੰਗਰੇਜ਼-ਦੋਸਤੀ ਦੀ ਨੀਤੀ (ਜਿਹੜੀ ਕਿ ਹੁਣ ਗੁਲਾਮੀ ਦੇ ਰੂਪ ਵਿਚ ਪਰਗਟ ਸੀ) ਉਤੇ ਹੀ ਅਮਲ ਕੀਤਾ। ਉਨ੍ਹਾਂ ਨੇ ਆਜ਼ਾਦੀ ਲਈ ਸੰਗਰਾਮ ਕਰਨ ਵਾਲਿਆਂ ਦੀ ਥਾਂ ਉਨ੍ਹਾਂ ਦੇ ਖ਼ਿਲਾਫ਼ ਅੰਗਰੇਜ਼ਾਂ ਦੀ ਖੁਲ੍ਹ ਕੇ ਮਦਦ ਕੀਤੀ ਅਤੇ ਇਸ ਮਦਦ ਦਾ ਹੀ ਇਹ ਫਲ ਫਲਿਆ ਕਿ ਅੰਗਰੇਜ਼ ਨੱਬੇ ਸਾਲ ਹੋਰ ਹਿੰਦੁਸਤਾਨ ਨੂੰ ਅਤੇ ਦੁਨੀਆਂ ਭਰ ਦੀਆਂ ਕਮ-ਜ਼ੋਰ ਕੌਮਾਂ ਨੂੰ ਗੁਲਾਮ ਬਣਾ ਕੇ ਰਖ ਸਕੇ।

ਸਰਦਾਰ ਕਿਰਪਾਲ ਸਿੰਘ ਨਾਰੰਗ ਲਿਖਦੇ ਹਨ—"ਗਦਰ ਨੂੰ ਦਬਾਣ ਲਈ ਲਈ ਅੰਗਰੇਜ਼ਾਂ ਦੀ ਮਦਦ ਕਰਨ ਵਾਸਤੇ, ਪਟਿਆਲਾ, ਜੀਂਦ ਅਤੇ ਨਾਭੇ ਦੇ ਮਹਾ-ਰਾਜਿਆਂ ਨੇ ਆਪਣੀਆਂ ਫੌਜਾਂ ਦੀ ਕਮਾਨ ਆਪ ਕੀਤੀ।

"ਸਾਰੇ ਗਦਰ ਦੇ ਸਮੇਂ ਦਿੱਲੀ ਨੂੰ ਗ਼ਦਰੀਆਂ ਦੇ ਹਥੋਂ ਮੁੜ ਜਿੱਤਣ ਲਈ ਪੰਜਾਬ ਫ਼ੌਜਾਂ ਦਾ ਜ਼ਖੀਰਾ ਬਣਿਆ ਰਿਹਾ। ਪੰਜਾਬ ਨੇ ਗੋਰਿਆਂ ਦਾ ਮੁਕਾਬਲਾ ਕਰਨ ਲਈ ਅੰਗਰੇਜ਼ਾਂ ਨੂੰ ੩੫,੦੦੦ ਫੌਜ ਭੇਜਣ ਤੋਂ ਬਿਨਾਂ ਕਈ ਹੋਰ ਤਰੀਕਿਆਂ ਨਾਲ ਵੀ ਕਾਮਯਾਬੀ ਲਈ ਸਹਾਇਤਾ ਦਿੱਤੀ। ਪੰਜਾਬ ਤੋਂ ਭੇਜੇ ਗਏ ਜਰਨੈਲਾਂ ਨੇ ਹੀ ਆਖ਼ਿਰ ਦਿੱਲੀ ਦੇ ਗ਼ਦਰੀਆਂ ਉਤੇ ਜਿੱਤ ਪ੍ਰਾਪਤ ਕੀਤੀ।

"ਇਸੇ ਤਰ੍ਹਾਂ ਜਦੋਂ ੬ ਫ਼ੀ ਸਦੀ ਕਰਜ਼ਾ ਜਮ੍ਹਾਂ ਕਰਨ ਲਈ ਅਪੀਲ ਕੀਤੀ ਗਈ ਤਾਂ ਪੰਜਾਬ ਨੇ ਉਸ ਵਿਚ ੪ ਲੱਖ ਰੁਪਿਆ ਪਾਇਆ। ਕਮਾਂਡਰ-ਇਨ-ਚੀਫ ਜਨਰਲ ਵਿਲਸਨ ਨੇ ੧੮੫੭ ਦੇ ਸੰਕਟ ਵਿਚ ਅੰਤਿਮ ਕਾਮਯਾਬੀ ਵਿਚ ਪੰਜਾਬ ਦੀ ਦੇਣ ਨੂੰ ਸਾਫ਼ ਮੰਨਿਆ ਹੈ।

"........ਇਹ ਠੀਕ ਹੈ ਕਿ ਅੰਗਰੇਜ਼ਾਂ ਨੇ ਸਿੱਖਾਂ ਵਲੋਂ ਕੀਤੀ ਗਈ ਸਹਾਇਤਾ ਦੀ ਕਦਰ ਕੀਤੀ ਅਤੇ ਜਦ ਪੰਜਾਬ ਵਿਚ ਹੋਰ ਪਲਟਨਾਂ ਖੜੀਆਂ ਕੀਤੀਆਂ ਗਈਆਂ ਤਾਂ ਉਨ੍ਹਾਂ ਵਿਚ ਬਹੁਤੀ ਗਿਣਤੀ ਸਿੱਖਾਂ ਵਿਚੋਂ ਹੀ ਭਰਤੀ ਕੀਤੀ ਗਈ।

ਪਰ ਇਹ ਗੱਲ ਨਹੀਂ ਭੁਲਣੀ ਚਾਹੀਦੀ ਕਿ ਉਨ੍ਹਾਂ ਵਲੋਂ ਅੰਗਰੇਜ਼ਾਂ ਦੇ ਪੱਖ ਪੂਰਨ ਅਤੇ ਅਖੀਰ ਅੰਗਰੇਜ਼ਾਂ ਦੀ ਜਿੱਤ ਨੇ ਖ਼ਾਲਸੇ ਦੇ ਅਧੀਨ ਦਰਜੇ ਨੂੰ ਪੱਕਾ ਕਰ ਦਿੱਤਾ ਜੋ ਕਿ ਪੰਜਾਬ ਉੱਤੇ ਕਬਜ਼ੇ ਨਾਲ ਹੋਇਆ ਸੀ।

"......ਬਹੁਤੇ ਸਿੱਖ ਸਰਦਾਰ ਜੋ ਇਸ ਵੇਲੇ ਅੰਗਰੇਜ਼ਾਂ ਦੇ ਵਿਰੁਧ ਭਾਵ ਰਖਦੇ ਸਨ, ਮਨਾਏ ਜਾ ਚੁਕੇ ਸਨ। ਉਨ੍ਹਾਂ ਨੂੰ ਜ਼ਮੀਨਾਂ ਅਤੇ ਪੈਨਸ਼ਨਾਂ ਮਿਲ ਗਈਆਂ ਸਨ। ਇਸ ਲਈ ਉਹ ਇਕ ਉਪੱਦਰ ਖੜਾ ਕਰ ਕੇ ਆਪਣੇ ਅਮਨ ਅਤੇ ਟਿਕੀ ਹੋਈ ਮਾਲੀ ਹਾਲਾਤ ਨੂੰ ਉਲਟਾਉਣ ਅਤੇ ਖ਼ਰਾਬ ਕਰਨ ਲਈ ਤਿਆਰ ਨਹੀਂ ਸਨ।

"......ਸਿੱਖ ਫੌਜਾਂ ਨੂੰ ਤੋੜਨ ਪਿਛੋਂ ਲਾਰੈਂਸ ਭਰਾਵਾਂ ਨੇ ਸਿੱਖਾਂ ਦੀਆਂ ਪੰਜ ਪਲਟਣਾਂ ਮੁੜ ਖੜੀਆਂ ਕਰ ਦਿਤੀਆਂ ਸਨ, ਨਾਲੇ ਜੋਨ ਲਾਰੈਂਸ ਨੇ ਸਿੱਖ ਸਿਪਾਹੀਆਂ ਦੇ ਆਪਣੀਆਂ ਜ਼ਮੀਨਾਂ ਉੱਤੇ ਜੱਦੀ ਹੱਕ ਪ੍ਰਵਾਨ ਕਰ ਲਏ ਸਨ। ਗ੍ਰਾਂਟਾਂ ਅਤੇ ਧਰਮਾਰਥ ਸਿੱਖ ਗੁਰਦੁਆਰਿਆਂ ਲਈ ਪੱਕੇ ਕਰ ਦਿੱਤੇ ਸਨ......"

"ਅੰਗਰੇਜ਼ਾਂ ਨੇ ਇਕ ਖ਼ਾਸ ਕਾਨੂੰਨ ਜਾਰੀ ਕਰ ਦਿੱਤਾ ਸੀ ਜਿਸ ਨਾਲ ਸਿੱਖ ਸਿਪਾਹੀਆਂ ਲਈ ਸਿੱਖ ਧਰਮ ਅਨੁਸਾਰ, ਦਾੜ੍ਹੀ ਕੇਸ ਰੱਖਣ ਅਤੇ ਤਿਆਰ-ਬਰ-ਤਿਆਰ ਰਹਿਣਾ ਜ਼ਰੂਰੀ ਸੀ। ਇਨ੍ਹਾਂ ਸਾਰੀਆਂ ਚੀਜ਼ਾਂ ਨੇ ਸਣੇ ਉਨ੍ਹਾਂ ਦੀ ਚੰਗੀ ਹਕੂਮਤ ਦੇ ਅੰਗਰੇਜ਼ਾਂ ਨੂੰ ਸਿਖਾਂ ਵਿਚ ਹਰਮਨ ਪਿਆਰੇ ਬਣਾ ਦਿੱਤਾ ਸੀ, ਇਸ ਲਈ ਸਿੱਖਾਂ ਨੇ ਔਖੇ ਸਮੇਂ ਅੰਗਰੇਜ਼ਾਂ ਦੀ ਸਹਾਇਤਾ ਕੀਤੀ। ਗੋਰਡਨ ਠੀਕ ਕਹਿੰਦਾ ਹੈ—ਕਿ 'ਇਹ ਤਗੜੀ ਨੀਂਹ ਸੀ ਜਿਸ ਉੱਤੇ ਪੰਜਾਬ ਦੇ ਰਾਜ-ਪ੍ਰਬੰਧ ਦੀ ਉਸਾਰੀ ਕੀਤੀ ਗਈ ਸੀ, ਜਿਸ ਨੇ ਅੰਗਰੇਜ਼ਾਂ ਨੂੰ ੧੮੫੭ ਵਿਚ ਇਸ ਧਰਤੀ ਉੱਤੇ ਆਈ ਗੁੱਸੇ ਦੀ ਅਨ੍ਹੇਰੀ ਦਾ ਟਾਕਰਾ ਕਰਨ ਜੋਗਾ ਬਣਾਇਆ।"

'ਪੰਜਾਬ ਦੇ ਜੋ ਸਰਦਾਰ ਫੌਜਾਂ ਵਧਾਉਣ ਵਿਚ ਸਹਾਇਕ ਰਹੇ ਸਨ, ਉਨ੍ਹਾਂ ਨੂੰ ਚੰਗੀ ਤਰ੍ਹਾਂ ਪੁਰਸਕਾਰਿਤ ਕੀਤਾ ਗਿਆ। ਨਾਰਨੌਲ ਡਿਵੀਜ਼ਨ ਮਹਾਰਾਜਾ ਪਟਿਆਲਾ ਨੂੰ ਦੇ ਦਿਤਾ ਗਿਆ। ਨਾਭੇ ਦੇ ਰਾਜੇ ਨੂੰ ਝੱਜਰ ਦੇ ਇਲਾਕੇ ਦਾ ਇਕ ਹਿੱਸਾ ਦੇ ਦਿਤਾ ਗਿਆ ਅਤੇ ਜੀਂਦ ਦੇ ਰਾਜੇ ਨੂੰ ਦਾਦਰੀ ਦਾ ਇਲਾਕਾ। ਇਸੇ ਤਰ੍ਹਾਂ ਕਪੂਰਥਲਾ ਅਤੇ ਕਸ਼ਮੀਰ ਦੇ ਰਾਜਿਆਂ ਨੂੰ ਵੀ ਇਨਾਮ ਦਿਤੇ ਗਏ।"

"......ਐਪਰ ਉਸਦਾ (ਜੋਨ ਲਾਰੈਂਸ) ਸਭ ਤੋਂ ਵੱਡਾ ਕੰਮ ਹੈ ਕਿ ਉਸ ਨੇ ਪੰਜਾਬ ਨੂੰ ਇਸ ਤਰ੍ਹਾਂ ਸ਼ਾਂਤ ਕੀਤਾ ਕਿ ੧੮੫੭ ਵਿਚ ਕੇਵਲ ਪੰਜਾਬ ਵਿਚ ਹੀ ਅਮਨ ਕਾਇਮ ਨਾ ਰਿਹਾ, ਸਗੋਂ ਬਾਕੀ ਦੇਸ਼ ਵਿਚ ਭੀ ਅਮਨ ਕਾਇਮ ਕਰਨ ਲਈ ਇਸ ਨੇ ਹਰ ਤਰ੍ਹਾਂ ਫੌਜੀ ਸਹਾਇਤਾ ਦਿੱਤੀ......।" (ੳ)

ਪੰਡਿਤ ਸੁੰਦਰ ਲਾਲ ਜੀ 'ਸਿੱਖ ਸਰਦਾਰਾਂ ਦੀ ਸੁਸਤੀ ਅਤੇ ਕਾਇਰਤਾ' ਦੇ ਸਿਰਲੇਖ ਹੇਠ ਲਿਖਦੇ ਹਨ—"...ਸਮਰਾਟ ਬਹਾਦੁਰ ਸ਼ਾਹ ਤੇ ਕ੍ਰਾਂਤੀ ਦੇ ਦੂਸਰੇ ਆਗੂਆਂ ਨੇ ਸਿੱਖਾਂ ਅਤੇ ਸਿੱਖ ਰਾਜਿਆਂ ਨੂੰ ਆਪਣੇ ਵੱਲ ਕਰਨ ਦੇ ਬਹੁਤ ਜਤਨ ਕੀਤੇ, ਪਰ ਉਨ੍ਹਾਂ ਨੂੰ ਸਫਲਤਾ ਨਾ ਮਿਲ ਸਕੀ। ਬਹਾਦੁਰ ਸ਼ਾਹ ਨੇ ਆਪਣਾ ਇਕ ਵਿਸ਼ੇਸ਼ ਦੂਤ,

---

(ੳ) ਕਿਰਪਾਲ ਸਿੰਘ ਨਾਰੰਗ, ਪੰਜਾਬ।

ਤਾਜੁਦੀਨ, ਪਟਿਆਲਾ, ਨਾਭਾ ਅਤੇ ਜੀਂਦ ਦੇ ਰਾਜਿਆਂ ਤੇ ਦੂਸਰੇ ਸਿੱਖ ਸਰਦਾਰਾਂ ਵਲ ਭੇਜਿਆ, ਸਿਖ ਸਰਦਾਰਾਂ ਨੂੰ ਮਿਲਣ ਤੋਂ ਬਾਅਦ ਤਾਜੁੱਦੀਨ ਨੇ ਸਮਰਾਟ ਨੂੰ ਇਕ ਚਿੱਠੀ ਲਿੱਖੀ, ਜਿਸ ਦੇ ਕੁਝ ਵਾਕ ਇੰਜ ਸਨ—

"ਪੰਜਾਬ ਦੇ ਸਿੱਖ ਸਰਦਾਰ ਸਭ ਸੁਸਤ ਅਤੇ ਕਾਇਰ ਹਨ। ਇਸ ਗੱਲ ਦੀ ਬੜੀ ਘਟ ਆਸ ਹੈ ਕਿ ਉਹ ਇਨਕਲਾਬੀਆਂ ਦਾ ਸਾਥ ਦੇਣ। ਇਹ ਲੋਕ ਫਿਰੰਗੀਆਂ ਦੇ ਹੱਥ ਦੇ ਖਿਡੌਣੇ ਬਣੇ ਹੋਏ ਹਨ। ਮੈਂ ਆਪ ਇਨ੍ਹਾਂ ਨੂੰ ਇਕਾਂਤ ਵਿਚ ਮਿਲਿਆ ਹਾਂ। ਮੈਂ ਉਨ੍ਹਾਂ ਨਾਲ ਗਲ-ਬਾਤ ਕੀਤੀ ਅਤੇ ਉਨ੍ਹਾਂ ਦੇ ਸਾਹਮਣੇ ਆਪਣਾ ਕਲੇਜਾ ਪਾਣੀ ਕਰ ਦਿੱਤਾ। ਮੈਂ ਉਨ੍ਹਾਂ ਨੂੰ ਆਖਿਆ—'ਤੁਸੀਂ ਫਿਰੰਗੀਆਂ ਦਾ ਸਾਥ ਕਿਉਂ ਦੇਂਦੇ ਓ ਅਤੇ ਮੁਲਕ ਦੀ ਅਜ਼ਾਦੀ ਨਾਲ ਵਿਸਾਹਘਾਤ ਕਿਉਂ ਕਰਦੇ ਓ? ਕੀ ਸੁਰਾਜ ਵਿਚ ਤੁਸੀਂ ਇਸ ਤੋਂ ਚੰਗੇ ਨਾ ਰਹੋਗੇ? ਇਸ ਲਈ ਘੱਟੋ-ਘੱਟ ਆਪਣੇ ਫਾਇਦੇ ਲਈ ਹੀ ਤੁਹਾਨੂੰ ਦਿੱਲੀ ਦੇ ਬਾਦਸ਼ਾਹ ਦਾ ਸਾਥ ਦੇਣਾ ਚਾਹੀਦਾ ਹੈ!' ਇਸ ਤੇ ਉਨ੍ਹਾਂ ਜਵਾਬ ਦਿਤਾ— 'ਵੇਖੋ, ਅਸੀਂ ਸਾਰੇ ਮੌਕੇ ਦੀ ਉਡੀਕ ਵਿਚ ਹਾਂ। ਜਿਉਂ ਹੀ ਸਾਨੂੰ ਸਮਰਾਟ ਦਾ ਹੁਕਮ ਮਿਲੇਗਾ, ਅਸੀਂ ਇਕ ਦਿਨ ਦੇ ਵਿਚ ਵਿਚ ਇਨ੍ਹਾਂ ਕਾਫ਼ਰਾਂ (ਅੰਗਰੇਜ਼ਾਂ) ਨੂੰ ਮਾਰ ਸੁਟਾਂਗੇ।'...ਪਰ ਮੇਰਾ ਖ਼ਿਆਲ ਹੈ ਕਿ ਉਨ੍ਹਾਂ ਉੱਤੇ ਬਿਲਕੁਲ ਇਤਬਾਰ ਨਹੀਂ ਕੀਤਾ ਜਾ ਸਕਦਾ।'

"ਕੁਝ ਦਿਨਾਂ ਬਾਅਦ ਕੁਛ ਸਵਾਰ ਸਮਰਾਟ ਦਾ ਸੁਨੇਹਾਂ ਲੈ ਕੇ ਇਨ੍ਹਾਂ ਸਿੱਖ ਰਾਜਿਆਂ ਕੋਲ ਪਹੁੰਚੇ। ਇਸੇ ਦੌਰਾਨ ਲਾਰਡ ਕੈਨਿੰਗ ਅਤੇ ਸਰ ਜਾਨ ਲਾਰੇਂਸ ਦੇ ਤੀਰ ਵੀ ਸਿੱਖ ਰਾਜਿਆਂ ਦੇ ਦਿਲਾਂ ਤੇ ਦਿਮਾਗ਼ਾਂ ਉੱਤੇ ਚੱਲ ਚੁੱਕੇ ਸਨ। ਸਿੱਖ ਰਾਜਿਆਂ ਨੇ ਦਿੱਲੀ ਸਮਰਾਟ ਦੇ ਸੁਨੇਹੇ ਦਾ ਨਿਰਾਦਾਰ ਕੀਤਾ ਅਤੇ ਚਿੱਠੀ ਲਿਆਉਣ ਵਾਲੇ ਸਵਾਰਾ ਨੂੰ ਮਰਵਾ ਦਿੱਤਾ।" (ੳ)

ਪੰਡਿਤ ਸੁੰਦਰ ਲਾਲ ਇਸੇ ਪੁਸਤਕ ਵਿਚ ਅੱਗੇ ਚੱਲਕੇ ਲਿਖਦੇ ਹਨ—

"...ਅੰਬਾਲੇ ਅਤੇ ਦਿੱਲੀ ਦੇ ਵਿਚਕਾਰ ਪੰਜਾਬ ਦੀਆਂ ਤਿੰਨ ਵੱਡੀਆਂ ਰਿਆਸਤਾਂ—ਪਟਿਆਲਾ, ਨਾਭਾ ਅਤੇ ਜੀਂਦ ਦੇ ਇਲਾਕੇ ਪੈਂਦੇ ਸਨ। ਜੇ ਇਹ ਤਿੰਨੇ ਰਿਆਸਤਾਂ ਉਸ ਵੇਲੇ ਦੇਸ਼ ਦਾ ਸਾਥ ਦੇਂਦੀਆਂ ਤਾਂ ਇਸ ਵਿਚ ਰੱਤੀ ਭਰ ਵੀ ਸ਼ੱਕ ਨਹੀਂ ਹੋ ਸਕਦਾ ਕਿ ਅੰਗਰੇਜ਼ਾਂ ਲਈ ਦਿੱਲੀ ਨੂੰ ਮੁੜਕੇ ਜਿੱਤ ਸਕਣਾ ਪੂਰੀ ਤਰ੍ਹਾਂ ਅਸੰਭਵ ਹੁੰਦਾ ਅਤੇ ਭਾਰਤ ਦੀ ਧਰਤੀ ਤੋਂ ਅੰਗਰੇਜ਼ੀ ਰਾਜ ਦੀਆਂ ਜੜ੍ਹਾਂ ਅਸਲ ਵਿਚ ਉਸ ਵੇਲੇ ਉਖੜ ਕੇ ਦੂਰ ਜਾ ਪਈਆਂ ਹੁੰਦੀਆਂ। ਜੇ ਪਟਿਆਲਾ, ਨਾਭਾ ਅਤੇ ਜੀਂਦ ਨਿਰਪੱਖ ਵੀ ਰਹਿੰਦੇ—ਤਾਂ ਵੀ ਨਤੀਜਾ ਅੰਗਰੇਜ਼ਾਂ ਲਈ ਸ਼ਾਇਦ ਏਨਾ ਹੀ ਨੁਕਸਾਨ-ਦੇਹ ਰਹਿੰਦਾ। ਪਰ ਜਨਰਲ ਐਨਸਨ ਅਤੇ ਅੰਗਰੇਜ਼ੀ ਰਾਜ, ਦੋਹਾਂ ਦੀ ਖੁਸ਼ਕਿਸਮਤੀ ਨੂੰ ਇਨ੍ਹਾਂ ਤਿੰਨਾਂ ਰਿਆਸਤਾਂ ਨੇ ਹੀ ਉਸ ਸਮੇਂ ਭਾਰਤੀ ਇਨਕਲਾਬੀਆਂ ਵਿਰੁਧ ਅੰਗਰੇਜ਼ਾਂ ਨੂੰ ਧਨ, ਜਨ ਅਤੇ ਮਾਲ—ਤਿੰਨਾਂ ਦੀ ਭਰਪੂਰ ਮਦਦ ਦਿੱਤੀ।" (ਅ)

---

(ੳ) ਭਾਰਤ ਮੇਂ ਅੰਗਰੇਜ਼ੀ ਰਾਜ—ਪੰਨਾ ੮੬੬-੬੭।
(ਅ) ਭਾਰਤ ਮੇਂ ਅੰਗਰੇਜ਼ੀ ਰਾਜ—ਪੰਨਾ-੮੭੩

ਇਕ ਬੰਨੇ ਆਪਣੇ ਹੀ ਦੇਸ਼ ਦੇ ਅੰਗਰੇਜ਼-ਭਗਤ ਸਿੱਖਾਂ ਦਾ ਇਹ ਹਾਲ ਸੀ ਅਤੇ ਦੂਸਰੇ ਬੰਨੇ ਬਦੇਸ਼ਾਂ ਵਿਚ ਇਸ ਤੋਂ ਬਿਲਕੁਲ ਉਲਟ ਭਾਰਤ ਦੀ ਆਜ਼ਾਦੀ ਦੇ ਇਸ ਸੰਘਰਸ਼ ਵਿਚ ਸਹਾਇਤਾ ਦੇਣ ਦੀ ਉਤਕੰਠਾ ਸੀ। ਇਟਲੀ ਦੇ ਮਹਾਨ ਦੇਸ਼-ਭਗਤ ਗੈਰੀ ਬਾਲਡੀ ਦੀ ਇਸ ਸੁਤੰਤਰਤਾ ਸੰਗ੍ਰਾਮ ਵਿਚ ਦਿਲਚਸਪੀ ਦਾ ਜ਼ਿਕਰ ਕਰਦਿਆਂ ਪੰਡਿਤ ਸੁੰਦਰ ਲਾਲ ਲਿਖਦੇ ਹਨ—

"ਦੋ ਗੱਲਾਂ ਧਿਆਨ ਰਖਣ ਯੋਗ ਹਨ—ਇਨਕਲਾਬ ਦੇ ਦਿਨਾ ਵਿਚ ਭਾਰਤ ਅੰਦਰ ਇਹ ਆਮ ਅਫਵਾਹ ਸੀ ਕਿ ਨਾਨਾ ਸਾਹਿਬ ਨੇ ਅੰਗਰੇਜ਼ਾਂ ਵਿਰੁੱਧ ਰੂਸ ਦੇ ਜ਼ਾਰ ਨਾਲ ਕੁਝ ਸੰਧੀ ਕਰ ਲਈ ਹੈ। ਦੂਸਰੀ ਇਹ, ਕਿ ਜਿਨ੍ਹਾਂ ਦਿਨਾਂ ਵਿਚ ਭਾਰਤ ਵਿਚ ਇਨਕਲਾਬ ਜਾਰੀ ਸੀ, ਉਨ੍ਹਾਂ ਦਿਨਾਂ ਵਿਚ ਇਟਲੀ ਦਾ ਪਰਸਿੱਧ ਦੇਸ਼ ਭਗਤ ਸੈਨਾਪਤੀ ਗੈਰੀ ਬਾਲਡੀ, ਭਾਰਤਵਾਸੀਆਂ ਦੀ ਸਹਾਇਤਾ ਲਈ ਆਪਣੇ ਦੇਸ਼ ਤੋਂ ਫੌਜ ਅਤੇ ਸਾਮਾਨ ਲਿਆਉਣ ਦੀ ਤਿਆਰੀ ਕਰ ਰਿਹਾ ਸੀ। ਇਟਲੀ ਦੀਆਂ ਅੰਦਰੂਨੀ ਮੁਸ਼ਕਿਲਾਂ ਤੇ ਬਗਾਵਤ ਦੇ ਕਾਰਨ ਗੈਰੀ ਬਾਲਡੀ ਨੂੰ ਉਥੋਂ ਛੇਤੀ ਚਲਣ ਦਾ ਮੌਕਾ ਨਾ ਮਿਲ ਸਕਿਆ ਅਤੇ ਜਿਸ ਵੇਲੇ ਗੈਰੀ ਬਾਲਡੀ ਆਪਣੇ ਜਹਾਜ਼ਾਂ ਵਿਚ ਸੈਨਾ ਤੇ ਸਾਮਾਨ ਭਰਕੇ ਭਾਰਤੀ ਇਨਕਲਾਬੀਆਂ ਦੀ ਮਦਦ ਲਈ ਆਪਣੇ ਦੇਸ਼ ਤੋਂ ਚਲਣ ਲਈ ਤਿਆਰ ਹੋਇਆ, ਉਸੇ ਵੇਲੇ ਪਤਾ ਲੱਗਾ ਕਿ ਭਾਰਤ ਦਾ ਇਨਕਲਾਬ ਸ਼ਾਂਤ ਹੋ ਚੁੱਕਾ ਹੈ। ਗੈਰੀ ਬਾਲਡੀ ਨੇ ਦੁਖ ਨਾਲ ਆਪਣੀ ਸੈਨਾਂ ਨੂੰ ਜਹਾਜ਼ਾਂ ਤੋਂ ਉਤਾਰ ਲਿਆ।" (੬)

ਉਪਰ ਦਿੱਤੇ ਹਵਾਲਿਆਂ ਤੋਂ ਹਰ ਕਿਸੇ ਨੂੰ ਸਪਸ਼ਟ ਹੋ ਜਾਏਗਾ ਕਿ ਰਣਜੀਤ ਸਿੰਘ ਦੇ 'ਖਾਲਸਾਰਾਜ' ਦੇ ਵਾਰਸਾਂ ਨੇ ਕਿਵੇਂ ਅੰਗਰੇਜ਼-ਦੋਸਤੀ ਦੀਆਂ ਨੀਤੀਆਂ ਨੂੰ ਕਾਇਮ ਰੱਖਿਆ ਅਤੇ ਦ੍ਰਿੜ੍ਹਤਾ ਨਾਲ ਅਮਲ ਵਿਚ ਲਿਆਂਦਾ।

ਪਰ ਇਸ ਤੋਂ ਇਹ ਅੰਦਾਜ਼ਾ ਨਹੀਂ ਲਗਾਣਾ ਚਾਹੀਦਾ ਕਿ ਸਿਖ ਸਾਰੇ ਦੇ ਸਾਰੇ ਹੀ ਅੰਗਰੇਜ਼ਾਂ ਦੇ ਜਾਂ ਹੋਰ ਲੁਟੇਰਿਆਂ, ਕਬਜ਼ਾਖੋਰਾਂ ਦੇ ਸਾਥੀ ਰਹੇ ਹਨ। ਨਹੀਂ ਇਹ ਗੱਲ ਨਹੀਂ। ਇਸ ਤੋਂ ਪਹਿਲਾਂ ਦੇ ਇਕ ਲੰਮੇ ਸਮੇਂ ਤੋਂ ਲਗਾਤਾਰ ਜੰਗਾਂ-ਜੁੱਧਾਂ, ਲੁਟ-ਮਾਰ ਤੇ ਕਬਜ਼ਿਆਂ ਨੇ 'ਤਾਕਤ' ਨੂੰ ਹੀ 'ਮੰਨਣ' ਅਤੇ 'ਤਾਕਤ' ਨੂੰ ਹੀ 'ਮਨਵਾਉਣ' ਦੀ ਰੁਚੀ ਪਕੀ ਕਰ ਦਿੱਤੀ ਸੀ। ਇਸ ਲਈ ਨਾ ਤੇ ਠੀਕ-ਗਲਤ ਦੀ ਚੋਣ ਦਾ ਸਵਾਲ ਉਠਦਾ ਅਤੇ ਨਾ ਹੀ 'ਵਿਵੇਕ ਬੁਧੀ' ਦਾ। ਸਿੱਖ ਅਰਾਜਕਤਾ ਦੇ ਇਕ ਲੰਮੇ ਦੌਰ ਵਿਚੋਂ ਲੰਘ ਕੇ ਆਏ ਸਨ, ਇਸੇ ਦੌਰ ਵਿਚੋਂ ਹੀ ਰਣਜੀਤ ਸਿੰਘ ਦੀ ਸਲਤਨਤ ਨੇ ਜਨਮ ਲਿਆ ਅਤੇ ਇਸ ਦੌਰ ਦੇ ਖਤਮ ਹੋ ਕੇ ਸਥਿਰਤਾ ਆਉਣ ਤੋਂ ਪਹਿਲਾਂ-ਪਹਿਲਾਂ ਹੀ ਅੰਗਰੇਜ਼ ਨੇ ਉਸਤੋਂ ਲਾਭ ਉਠਾ ਲਿਆ।

ਸਿਖਾਂ ਵਰਗੀ ਸਰੇਸ਼ਟ ਕੌਮ, ਜਿਸਦਾ ਅਰੰਭ ਨਿਰੋਲ ਅਧਿਆਤਮਕ ਅਤੇ ਨੈਤਿਕ ਸ਼ਕਤੀ ਵਿਚੋਂ ਹੋਇਆ ਸੀ, ਉਸਨੂੰ ਜਦੋਂ ਕੇਵਲ ਇਕ ਜਿੱਤ ਦੇ ਨਸ਼ੇ ਦੇ ਅਧੀਨ ਸਦਾ ਹਥਿਆਰ ਚੁੱਕੀ ਹੱਲੇ ਤੇ ਹੱਲਾ ਬੋਲਦਿਆਂ ਲਗਾਤਾਰ ਭਿੜੀ ਜਾਣ ਦੀ ਰੁਚੀ

(੬) ਭਾਰਤ ਮੇ ਅੰਗਰੇਜ਼ੀ ਰਾਜ ਪੰਨਾ-੮੨੧

ਦਾ ਸ਼ਿਕਾਰ ਬਣਿਆਂ ਵੇਖਿਆ ਤਦੋਂ ਹੀ ਖਾਲਸਾ ਰਾਜ ਦੀ ਫੋਜ ਵਿਚ ਰਹਿੰਦਿਆਂ ਹੋਇਆਂ ਗੁਰੂ ਰਾਮ ਸਿੰਘ ਜੀ ਨੇ ਬਾਰ ਬਾਰ ਫੁਰਮਾਇਆ ਕਿ ਸਿੱਖ ਰਾਜ ਦਾ ਪੋਤਨ ਹੋ ਕੇ ਰਹੇਗਾ। ਆਪ ਵੇਖ ਰਹੇ ਸਨ ਕਿ ਨਾਮ ਨੂੰ ਹੀ ਇਹ ਰਾਜ ਸਿੱਖ-ਰਾਜ ਅਤੇ ਸਿੱਖ ਫੋਜ ਜਾਂ ਖਾਲਸਾ ਫੌਜ ਹੈ ਪਰ ਅਸਲ ਵਿਚ ਨਾ ਇਸ ਵਿਚ ਅਧਿਆਤਮਕਤਾ ਜਾਂ ਧਰਮ ਦਾ ਕੋਈ ਅੰਸ਼ ਰਹਿ ਗਿਆ ਹੈ, ਨਾ ਹੀ ਨੈਤਿਕਤਾ ਦਾ ਕੋਈ ਆਧਾਰ। ਨਿਰਾ ਬਾਹੂ-ਬਲ ਤਾਂ ਪਸੂ-ਬਲ ਦਾ ਚਿੰਨ੍ਹ ਹੈ--ਜਿਸ ਨੂੰ ਉਸ ਤੋਂ ਵਡੇ ਬਾਹੂ-ਬਲ ਵਾਲਾ ਕਦੀ ਵੀ ਤੋੜ ਸਕਦਾ ਹੈ। ਆਪ ਨੇ ਬਾਹੂ-ਬਲ ਜਾਂ ਪਸੂ-ਬਲ ਦੀ ਪ੍ਰਤੀਕ ਬੰਦੂਕ ਨੂੰ ਨਦੀ ਵਿਚ ਵਗਾਹ ਮਾਰਿਆ ਤੇ ਜਿਸ ਧਰਮ ਅਤੇ ਨੈਤਿਕਤਾ ਦਾ ਪਿਛਲੇ ਸਮੇਂ ਵਿਚ ਖਾਤਮਾ ਹੋ ਚੁਕਾ ਸੀ, ਉਸਨੂੰ ਮੁੜ ਸੁਰਜੀਤ ਕਰਨ ਲਈ ਨਿਰੋਲ ਧਰਮ-ਕਰਮ ਦੇ ਖੇਤਰ ਵਿਚ ਆਣ ਪਹੁੰਚੇ।

ਉਸ ਤੋਂ ਛੇਤੀ ਹੀ ਬਾਅਦ ਖਾਲਸਾ ਰਾਜ ਦਮ ਤੋੜ ਗਿਆ।

ਗੁਰੂ ਰਾਮ ਸਿੰਘ ਜੀ ਨੇ ਏਨੇ ਚਿਰ ਵਿਚ ਅਗਲੇ ਸਮੇ ਲਈ ਯੋਜਨਾ ਬਣਾਈ ਉਸ ਨੂੰ ਅਮਲ ਵਿਚ ਲਿਆਉਣ ਲਈ ਜ਼ਰੂਰੀ ਤਿਆਰੀ ਕੀਤੀ, ਅਤੇ ਸੰਨ ੧੮੫੭ ਦਾ ਗ਼ਦਰ ਸ਼ੁਰੂ ਹੋਣ ਵਾਲੇ ਦਿਨ ੧੩ ਅਪਰੈਲ ਨੂੰ ਭੈਣੀ ਸਾਹਿਬ ਵਿਚ ਧਰਮ, ਨਿਆਂ, ਸ਼ਾਂਤੀ ਤੇ ਨੈਤਿਕਤਾ ਦਾ ਸਫੇਦ ਝੰਡਾ ਝੁਲਾਇਆ। ਪੰਜਾਂ ਸਿੰਘਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ 'ਸੰਤ ਖਾਲਸੇ' ਦੀ ਸਾਜਨਾ ਕੀਤੀ।

ਉਸ ਦਿਨ ਤੋਂ ਸਿੱਖਾਂ ਵਿਚ ਬਾਕਾਇਦਾ ਇਕ ਇਹੋ ਜਿਹੀ ਸ਼ਕਤੀ ਦਾ ਮੁਢ ਬੱਝਾ ਜੇਹੜੀ ਪਸੂ-ਬਲ ਉਤੇ ਨਹੀਂ ਸਗੋਂ ਧਰਮ-ਬਲ ਉਤੇ ਖੜੀ ਹੋਈ। ਜੇਹੜੀ ਕੇਵਲ ਬਾਹੂ-ਬਲ ਅੱਗੇ ਝੁਕ ਕੇ ਉਸ ਦੀ ਦਾਸੀ ਨਹੀਂ ਸੀ ਬਣ ਸਕਦੀ ਸਗੋਂ ਧਰਮ-ਬਲ ਅੱਗੇ ਝੁਕਦੀ ਸੀ। ਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ੀ ਰਾਜ ਵਿਰੁਧ ਅਜ਼ਾਦੀ ਦੇ ਸੰਗ੍ਰਾਮ ਦਾ ਮੁਢ ੧੩ ਅਪਰੈਲ ੧੮੫੭ ਨੂੰ ਬੰਨ੍ਹਕੇ ਅਗਲੇ ਕੰਮਾਂ ਦੀ ਉਹ ਰੂਪ ਰੇਖਾ ਤਿਆਰ ਕਰ ਦਿਤੀ ਜਿਸ ਉਤੇ ਚੱਲ ਕੇ ਬਾਅਦ ਵਿਚ ਦੇਸ਼ ਦੀ ਅਜ਼ਾਦੀ ਦਾ ਸੰਗਰਾਮ ਲੜਿਆ ਗਿਆ।

ਅੰਗਰੇਜਾਂ ਨੂੰ ਇਸ ਕਿਸਮ ਦੀ ਸ਼ਕਤੀ ਨਾਲ ਹਿੰਦੁਸਤਾਨ ਵਿਚ ਪਹਿਲੀ ਵਾਰੀ ਵਾਹ ਪਿਆ ਜਿਸ ਦਾ ਸੰਚਾਲਣ ਕਿਸੇ ਰਾਜ ਜਾਂ ਰਿਆਸਤ ਦੇ ਕਿਲ੍ਹੇ ਵਿਚੋਂ ਤੋਪਾਂ ਬੰਦੂਕਾਂ ਦੀ ਛਾਂ ਹੇਠ ਖਲੋ ਕੇ ਕੋਈ ਰਾਜਾ ਜਾਂ ਜਰਨੈਲ ਨਹੀਂ ਸੀ ਕਰ ਰਿਹਾ-ਸਗੋਂ ਇਸ ਦਾ ਸੰਚਾਲਣ ਇਕ ਅਧਿਆਤਮਕ ਤੇ ਕਿਰਤੀ ਸ਼ਖ਼ਸੀਅਤ ਕੱਚੀਆਂ ਕੰਧਾਂ ਵਾਲੇ ਇਕ ਸਧਾਰਨ ਜਿਹੇ ਪਿੰਡ ਵਿਚੋਂ ਕਰ ਰਹੀ ਸੀ। ਇਸ ਸੰਚਾਲਕ ਦੇ ਪੈਰੋਕਾਰ ਕੋਈ ਅਸਤਰ-ਸ਼ਸਤਰ ਧਾਰੀ ਤਨਖਾਹਦਾਰ ਫੋਜੀ ਨਹੀਂ ਸਨ ਸਗੋਂ ਸਾਧਾਰਨ ਕਿਰਤੀ-ਕਿਰਸਾਨ ਸਨ। ਇਹ ਕੋਈ ਰਾਜ ਸ਼ਕਤੀ ਨਹੀਂ ਸੀ, ਸਗੋਂ ਲੋਕ-ਸ਼ਕਤੀ ਸੀ।

ਅਤੇ ਇਸ ਲੋਕ ਸ਼ਕਤੀ ਦਾ ਸਾਹਮਣਾ ਕਰਨਾ ਉਨਾ ਸੋਖਾ ਨਹੀਂ ਸੀ। ਉਸ ਲਈ ਅੰਗਰੇਜ਼ਾਂ ਨੂੰ ਵੀ ਲੋਕ-ਖੇਤਰ ਤਕ ਰਸਾਈ ਦੀ ਲੋੜ ਪਈ ਤੇ ਇਸ ਕੰਮ ਲਈ ਉਨ੍ਹਾਂ ਨੇ ਆਪਣੇ ਪੁਰਾਣੇ ਸਿੱਖ ਦੋਸਤਾਂ ਤੋਂ ਮਦਦ ਲਈ।

# ਮੰਤ ਖਾਲਸੇ ਦੀ ਸਾਜਨਾ

"ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤਰੀ ਭੂਮੀ ਨੂੰ ਸੁਤੰਤਰਤਾ ਦਿਵਾਉਣ ਲਈ ਅਜ ਤੋਂ ਪੌਣੀ ਸਦੀ ਪਹਿਲਾਂ ਜੋ ਮਹਾਨ ਗੌਰਵਤਾਸ਼ਲੀ ਪਰਿਸ਼੍ਰਮ ਕੀਤਾ, ਉਸਦੀ ਮਹਾਨਤਾ ਤੋਂ ਕੋਈ ਹਿੰਦੁਸਤਾਨੀ ਵੀ ਇਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ ਆਪਦੇ ਵਿਖਾਏ ਹੋਏ ਰਸਤੇ ਨੂੰ ਅਖ਼ਤਿਆਰ ਕਰਕੇ ਸ਼ਾਨਦਾਰ ਕਾਮਯਾਬੀਆਂ ਪ੍ਰਾਪਤ ਕੀਤੀਆਂ ਹਨ ਅਤੇ ੭੫ ਸਾਲਾਂ ਦੇ ਲਗਭਗ ਸਮਾਂ ਗੁਜ਼ਰਨ ਦੇ ਉਪਰੰਤ ਵੀ ਉਹ ਪ੍ਰੋਗਰਾਮ ਪੁਰਾਣਾ ਨਹੀਂ ਹੋਇਆ, ਜਿਸਨੂੰ ਅਮਲੀ ਸ਼ਕਲ ਦੇਣ ਨਮਿਤ ਆਪਨੂੰ ਕਠਿਨ ਘਾਲਣਾ ਘਾਲਣੀ ਪਈ।

ਮੈਨੂੰ ਵਿਸ਼ਵਾਸ਼ ਹੈ ਕਿ ਜੇਕਰ ਸਿੱਖ ਮਾਤ੍ਰ ਉਸ ਮਾਰਗ ਉਤੇ, ਜੋ ਆਪਨੇ ਵਿਖਾਇਆ ਸੀ, ਚਲ ਪਵੇ ਤਾਂ ਹਿੰਦੁਸਤਾਨ ਦੇ ਸੁਤੰਤਰਤਾ ਯੁਧ ਵਿਚ ਬੇ-ਹੱਦ ਸਰਗਰਮੀ ਪੈਦਾ ਹੋ ਜਾਵੇ ਅਤੇ ਅਜਬ ਨਹੀਂ ਕਿ ਸਿੱਖਾਂ ਦੀ ਅਜ਼ਮਾਈ ਹੋਈ ਵੀਰਤਾ ਦਾ ਸਦਕਾ, ਇਸ ਸ਼ਾਨਦਾਰ ਰਵਾਇਤਾਂ ਵਾਲੇ ਦੇਸ਼ ਦੀਆਂ ਜ਼ੰਜੀਰਾਂ ਬਹੁਤ ਛੇਤੀ ਟੁਟ ਜਾਣ।"

(ਪੰਡਿਤ ਜਵਾਹਰ ਲਾਲ ਨਹਿਰੂ—ਸਤਿਜੁਗ ੨੩ ਮਾਘ ੧੯੯੪)

੧੮੫੭ ਤੋਂ ੧੮੭੨ ਤਕ ਦਾ ਪੰਜਾਬ ਇਕ ਅਜਿਹੀ ਹਾਲਤ ਵਿਚੋਂ ਲੰਘਿਆ ਜਿਹੜੀ ਆਪਣੇ ਇਤਿਹਾਸ ਦੇ ਪੱਖ ਤੋਂ ਬਿਲਕੁਲ ਅਨੋਖੀ ਸੀ। ਇਕ ਬੰਨੇ ਅੰਗਰੇਜ਼ ਆਪਣਾ ਤਸੱਲਤ ਜਮਾਉਣ ਦੀਆਂ ਕੋਸ਼ਿਸ਼ਾਂ ਕਰ ਰਹੇ ਅਤੇ ਰਾਜਾ ਰਣਜੀਤ ਸਿੰਘ ਦੇ ਰਾਜ ਦੇ ਰਸੂਖ ਵਾਲੇ ਰਈਸ, ਸਰਦਾਰ, ਰਾਣੇ ਰਜਵਾੜੇ ਉਸ ਦੀ ਸਹਾਇਤਾ ਕਰ ਰਹੇ ਸਨ—ਦੂਜੇ ਬੰਨੇ ਗੁਰੂ ਰਾਮ ਸਿੰਘ ਜੀ ਨੇ ਮੰਤ ਖ਼ਾਲਸੇ ਦੀ ਪੁਨਰ ਸਾਜਨਾ ਕਰਕੇ ਧਰਮ ਤੇ ਰਾਜਨੀਤੀ ਨੂੰ ਪਹਿਲੀ ਵਾਰੀ ਸਿੱਖ-ਇਤਿਹਾਸ ਵਿਚ

ਇਕੱਠਿਆਂ ਚਲਾਉਣ ਦਾ ਵਡੇਰਾ ਕਾਰਜ ਅਰੰਭ ਕੀਤਾ ਅਤੇ ਧਰਮ ਦੇ ਉੱਥਾਨ ਤੇ ਅੰਗਰੇਜ਼ਾ ਨੂੰ ਦੇਸ਼ੋਂ ਕਢਣ ਦਾ ਜਤਨ ਅਰੰਭ ਦਿੱਤਾ। ਆਪ ਦੇ ਸਾਹਮਣੇ ਕੇਵਲ ਧਰਮ ਤੋਂ ਅਜ਼ਾਦੀ ਦੀ ਪੁਨਰ ਸਥਾਪਨਾ ਦਾ ਸਰਬ ਸਾਂਝਾ ਕੰਮ ਸੀ, ਛੇਵੇਂ ਤੇ ਦਸਵੇਂ ਗੁਰੂਆਂ ਵਾਂਗ ਆਪਣੇ ਪੂਜ ਪਿਤਾ ਸਤਿਗੁਰੂਆਂ ਦੀਆਂ ਸ਼ਹੀਦੀਆਂ ਦਾ ਬਦਲਾ ਚੁਕਾਣ ਵਰਗੀ ਕੋਈ ਗੱਲ ਨਹੀਂ।

ਰਣਜੀਤ ਸਿੰਘ ਦੇ ਰਾਜ ਸਮੇਂ ਹੀ ਉਸ ਦੀ ਹੰਸੋ-ਤੀਸੀ ਸਿੱਖ ਸਾਰੇ ਐਬਾਂ ਦੇ ਸ਼ਰਈ ਬਣ ਚੁੱਕੇ ਸਨ ਤੇ ਇਖ਼ਲਾਕੀ ਪੱਖ ਤੋਂ ਉਨ੍ਹਾਂ ਦਾ ਬੁਰੀ ਤਰ੍ਹਾਂ ਪਤਨ ਹੋ ਚੁਕਾ ਸੀ। ਨਾ ਭਲੇ-ਬੁਰੇ ਦਾ ਵਿਚਾਰ ਰਿਹਾ ਸੀ ਨਾ ਜ਼ਿੰਦਗੀ ਦੀਆਂ ਨਰੋਈਆਂ ਕਦਰਾਂ ਦਾ ਅਹਿਸਾਸ। ਅਜਿਹੀ ਹਾਲਤ ਵਿਚ ਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਨੂੰ ਸਾਰੀਆਂ ਬੁਰਾਈਆਂ ਤੋਂ ਉਭਾਰਿਆ।

ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ ਇਸ ਬਾਰੇ ਲਿਖਦੇ ਹਨ—

"ਵਿਸ਼ਜ ਅਗਨਿ ਕਰ ਤਪਤ ਰਿਦੇ ਜਿਨ ਨਾਮਾਮ੍ਰਿਤ ਦੇ ਠਾਰੇ।
ਗੁਰੂ ਮਤ ਦੇ ਅਨੁਰਾਗੀ ਕੀਤੇ ਪਾਮਰ ਪਾਪੀ ਭਾਰੇ
ਭੰਗ ਸ਼ਰਾਬ ਅਫੀਮ ਛੁੜਾ ਕੇ ਨਸ਼ਾ ਪ੍ਰੇਮ ਦਾ ਦਿੱਤਾ।
ਮੰਗ ਖਾਣ ਨੂੰ ਖੰਡਨ ਕੀਤਾ ਦੰਭ ਧਰਮ ਦਾ ਕਿੱਤਾ।
ਫੂਟ ਈਰਖਾ ਵੈਰ ਭਾਵ ਅਰ ਨਫਰਤ ਮਨੋਂ ਹਟਾਈ:
ਮੁਦਿਤਾ ਮੈਤ੍ਰੀ ਕਰੁਣਾ ਦ੍ਰਿੜ੍ਹ ਕਰ ਸਿੱਖੀ ਚਿਤ ਵਸਾਈ।
ਭੁੱਖਾ ਨੰਗਾ ਰੋਗੀ ਸੋਗੀ ਜੋ ਸਤਨੀ ਚਲ ਆਵੇ।
ਹੋਇ ਤ੍ਰਿਪਤ ਅਰ ਪਰਮ ਅਨੰਦੀ ਜੀਵਨ ਸਹਸ ਬਿਤਾਵੇ।
ਸਿੱਖੀ ਬਾਗ਼ ਖ਼ਿਜ਼ਾਂ ਜਦ ਗ੍ਰਸਿਆ ਭਯੋ ਪਤ੍ਰ ਬਿਨ ਸਾਰਾ
ਰੂਪ ਬਸੰਤ ਧਾਰ ਕੇ ਬਾਬਾ ਦਿਨ ਬਸੰਤ ਦੇ ਆਇਆ।
ਰੋਹੀ ਵਿਚ ਗੁਲਜ਼ਾਰ ਲਗਾਈ ਸਿਮਰਨ ਸਲਿਤ ਵਹਾਕੇ।
ਪ੍ਰੇਮੀ ਭੌਰ ਹੋਇ ਮਸਤਾਨੇ ਪਾਣ ਘੁਮੇਰੀ ਆ ਕੇ।
ਬਾਲ ਅਵਸਥਾ ਵਿਚ 'ਬ੍ਰਿਜੇਸ਼' (ਕਾਹਨ) ਨੇ ਅਦਭੁਤ ਮੂਰਤਿ ਚੀਨੀ (ਪਛਾਣੀ)
ਸਿਰ ਤੇ ਖੰਡਾ ਹੱਥ ਸਿਮਰਨੀ ਚੜ੍ਹਿਆ ਬਾਂਕੀ ਚੀਨੀ (ਘੋੜੀ)
ਜਿਸਦੀ ਮਿਠੀ ਬਾਣੀ ਅਗੇ ਫਿਕੀ ਲੱਗੇ ਚੀਨੀ।
ਦਰਸ਼ਨ ਕਰਕੇ ਨੇਤ੍ਰ ਵਿਗਸਦੇ ਜਿਉਂ ਰਵਿ (ਸੂਰਜ) ਪਿਖ ਗੁਲ ਚੀਨੀ।"

ਗੁਰੂ ਰਾਮ ਸਿੰਘ ਜੀ ਨੇ ਜਿੱਥੇ ਇਕ ਬੰਨੇ ਨਾਮ ਜਪਣ, ਗੁਰਬਾਣੀ ਪੜ੍ਹਨ, ਸਨਕੇਸੀ ਇਸ਼ਨਾਨ ਕਰਨ, ਕਿਰਤ ਕਰਕੇ ਵੰਡ ਛਕਣ ਅਤੇ ਸੁੱਚ-ਸੋਧ ਵਾਲਾ ਧਾਰਮਕ ਜੀਵਨ ਜਿਊਣ ਦੀ ਲੋਕਾਂ ਨੂੰ ਪਰੇਰਣਾ ਦਿਤੀ, ਉਥੇ ਸਮਾਜਕ ਪੱਖ ਤੋਂ ਚੋਰੀ, ਯਾਰੀ, ਵੇਸਵਾ ਗਮਨ, ਕੁੜੀਆਂ ਮਾਰਨ, ਕੁੜੀਆਂ ਦਾ ਵੱਟਾ ਕਰਨ, ਸ਼ਰਾਬ-ਮਾਸ, ਫੀਮ, ਭੰਗ, ਪੋਸਤ ਆਦਿ ਨਸ਼ਿਆਂ ਦੀ ਮਨਾਹੀ ਕੀਤੀ। ਇਸ ਦੇ ਨਾਲ ਹੀ ਵਿਧਵਾ- ਵਿਆਹ ਦਾ ਚਲਣ ਕਰਕੇ ਸਮਾਜਕ ਜ਼ਿੰਦਗੀ ਵਿਚ ਸਾਂਝੀਵਾਦ ਨੂੰ ਦੂਰ ਕਰਨ ਦਾ ਜਤਨ ਕੀਤਾ। ਬ੍ਰਾਹਮਣੀ ਕਰਮ-ਕਾਂਡ ਵਾਲੇ ਉਜਾੜੇ ਭਰੇ ਵਿਆਹਾਂ ਨੂੰ ਰੋਕ ਕੇ

ਵਿਆਹਾਦੀ ਅਨੰਦ ਰੀਤੀ ਪ੍ਰਚਲਤ ਕੀਤੀ ਤੇ ਲੋਕ-ਜੀਵਨ ਨੂੰ ਅਤਿ ਸਿੱਧਾ-ਸਰਲ ਅਤੇ ਸਾਦੇ ਢੰਗ ਨਾਲ ਜਿਊਣ ਦਾ ਰਾਹ ਦੱਸਿਆ।

ਜ਼ਿੰਦਗੀ ਦੇ ਧਾਰਮਕ ਅਤੇ ਸਮਾਜਕ ਖੇਤਰ ਵਿਚ ਬੁਨਿਆਦੀ ਤਬਦੀਲੀਆਂ ਦਾ ਚਲਣ ਕਰਨ ਦੇ ਨਾਲ ਨਾਲ ਹੀ ਆਪ ਨੇ ਉਸ ਵੇਲੇ ਦੇ ਤਾਜ਼ੇ ਤਾਜ਼ੇ ਫੱਟ ਖਾਧੇ, ਦੁਖਦੇ ਸਿਆਸੀ ਅੰਗ ਨੂੰ ਵੀ ਛੇੜਿਆ।

ਲੰਮੇ ਸਮੇਂ ਦੀ ਲੁੱਟ-ਮਾਰ, ਮਾਰਧਾੜ ਤੇ ਲੜਾਈਆਂ ਭਰੀ ਅਨਿਸਚਿਤ ਜੀਵਨ-ਯਾਤਰਾ ਵਿਚ ਜਦੋਂ ਪੰਜਾਬ ਦੇ ਲੋਕਾਂ ਨੂੰ ਸਥਿਰਤਾ ਭਰਿਆ ਅੰਗਰੇਜ਼ੀ ਰਾਜ ਮਿਲਿਆ ਤਾਂ ਉਨ੍ਹਾਂ ਨੇ ਤਸੱਲੀ ਅਨੁਭਵ ਕੀਤੀ ਸੀ, ਕਿਉਂਕਿ ਨਿਤ ਦੀ ਉਥਲ-ਪੁਥਲ ਤੋਂ ਲੋਕ ਤੰਗ ਪਏ ਹੋਏ ਕਿਸੇ ਵੀ ਸਥਿਰਤਾ ਭਰੀ ਤਬਦੀਲੀ ਨੂੰ ਜੀਉ ਆਇਆਂ ਆਖਣ ਲਈ ਤਿਆਰ ਸਨ। ਇਸੇ ਲਈ ਉਨ੍ਹਾਂ ਨੇ ਹਰ ਖੇਤਰ ਵਿਚ ਅੰਗਰੇਜ਼ਾਂ ਦੀ ਮਦਦ ਕੀਤੀ ਤੇ ਉਨ੍ਹਾਂ ਨੂੰ ਬਚਾਇਆ। ਪਰ ਮਹਾਂਪੁਰਖਾਂ ਦੀ ਭੂਤ ਵਰਤਮਾਨ ਤੇ ਭਵਿਖ ਉਤੇ ਬਰਾਬਰ ਸਜੱਗ ਦ੍ਰਿਸ਼ਟੀ ਹੁੰਦੀ ਹੈ। ਉਨ੍ਹਾਂ ਲਈ ਪਰ-ਅਧੀਨਤਾ ਰਾਹੀਂ ਮਿਲਦਾ ਅਮਨ ਚੈਨ ਸੂਲਾਂ ਦੀ ਸੇਜ ਵਾਂਗ ਹੁੰਦਾ ਹੈ। ਏਸੇ ਲਈ ਉਹ ਕੌਮਾਂ ਨੂੰ ਦੁਖ ਸਹਿਨ ਲਈ ਤਿਆਰ ਕਰਕੇ ਵੀ ਉਨ੍ਹਾਂ ਨੂੰ ਆਪੇ ਦੀ ਪਛਾਣ ਕਰਵਾਉਂਦੇ ਹਨ। ਇਹੋ ਹੀ ਉਨ੍ਹਾਂ ਦਾ ਧਰਮ ਹੁੰਦਾ ਹੈ।

ਗੁਰੂ ਰਾਮ ਸਿੰਘ ਜੀ ਨੇ ਠੀਕ ਇਹੋ ਜਿਹੇ ਵੇਲੇ ਹੀ ਨਵੀਂ ਸਿਆਸੀ ਚੇਤਨਾ ਪੈਦਾ ਕਰਨ ਦਾ ਮਹਾਨ ਕੰਮ ਸ਼ੁਰੂ ਕੀਤਾ ਜਦੋਂ ਕਿ ਸਿਖ ਰਾਜ ਦੇ ਵਾਰਿਸ ਰਈਸ ਰਜਵਾੜੇ ਅਤੇ ਉਨ੍ਹਾਂ ਦੇ ਪੈਰੋਕਾਰ ਅੰਗਰੇਜ਼ਾਂ ਦੇ ਰਾਜ ਨੂੰ ਹੀ ਰੱਬੀ ਰਹਿਮਤ ਸਮਝ ਕੇ ਅਨੰਦ ਮਗਨ ਹੋ ਗਏ ਸਨ। ਗੁਰੂ ਰਾਮ ਸਿੰਘ ਜੀ ਨੇ ਲੋਕਾਂ ਦੀ ਸੁੱਤੀ ਹੋਈ ਆਜ਼ਾਦ ਸੱਤਾ ਨੂੰ ਉਨ੍ਹਾਂ ਦੀ ਚੇਤਨਾ ਵਿਚੋਂ ਜਗਾਇਆ। ਇਸੇ ਸਿਲਸਲੇ ਵਿਚ ਹੀ ਅੰਗਰੇਜ਼ਾਂ ਨਾਲ ਨਾ-ਮਿਲਵਰਤਨ ਅਤੇ ਉਨ੍ਹਾਂ ਦੀ ਹਰ ਸੰਸਥਾ ਦੇ—ਪੂਰਨ ਬਾਈਕਾਟ ਦਾ ਨਾਅਰਾ ਦਿੱਤਾ, ਸੁਦੇਸ਼ੀ ਦੀ ਭਾਵਨਾ ਨੂੰ ਜਗਾਇਆ, ਆਜ਼ਾਦੀ ਤੇ ਗੁਲਾਮੀ ਦੇ, ਨਿਆਂ ਅਤੇ ਅਨਿਆਂ ਦੇ, ਇਖ਼ਲਾਕ ਅਤੇ ਇਖਲਾਕ ਹੀਨਤਾ ਦੇ ਸੌਂ ਚੁਕੇ ਫ਼ਰਕ ਦੇ ਅਹਿਸਾਸ ਨੂੰ ਜਗਾਇਆ।

ਆਪਣੇ ਅੰਦੋਲਨ ਦਾ ਪ੍ਰਤੀਕ ਸਫੇਦ ਝੰਡਾ ਲਹਿਰਾਕੇ ਹਿੰਸਾ ਅਤੇ ਅਹਿੰਸਾ ਦਾ ਫ਼ਰਕ ਸਮਝਾਇਆ। ਇਕ ਲੰਮੇ ਸਮੇਂ ਤੋਂ ਹਿੰਸਾ ਦੀ ਦਲਦਲ ਵਿਚ ਫਸ ਕੇ ਧਰਮ, ਕਰਮ ਤੇ ਨੈਤਿਕਤਾ ਦੇ ਉਚੇਰੇ ਆਸਣ ਤੋਂ ਡਿੱਗ ਚੁਕੇ ਲੋਕਾਂ ਨੂੰ ਅਹਿੰਸਾ ਅਰਥਾਤ ਜੀਵ-ਮਾਤਰ ਦੀ ਭਲਾਈ ਦੇ ਆਦਰਸ਼ ਅਨੁਸਾਰ ਮੁੜ ਉਸੇ ਆਸਣ ਉਪਰ ਬੈਠਣ ਦੀ ਸਿੱਕ ਜਗਾ ਦਿੱਤੀ। ਸਫੇਦ ਝੰਡੇ ਨੂੰ ਹਿੰਦੂ-ਮੁਸਲਿਮ-ਸਿੱਖ ਧਰਮਾਂ ਵਿਚਕਾਰ ਏਕਤਾ ਦੇ ਚਿੰਨ੍ਹ-ਰੂਪ ਵਿਚ ਸਥਾਪਤ ਕਰਕੇ ਅਤੇ ਜੀਅ ਦਇਆ ਪਰਵਾਨ ਦਾ ਸਬਕ ਸਿਖਾ ਕੇ ਜੀਵ-ਜਗਤ ਦੇ ਵਡੇਰੇ ਖੇਤਰ ਵਿਚ ਸਹਿਹੋਂਦ ਨੂੰ ਧਾਰਮਕ ਮਰਯਾਦਾ ਬਖ਼ਸ਼ੀ।

ਪਰ ਅੰਗਰੇਜ਼ਾਂ ਅਤੇ ਉਨ੍ਹਾਂ ਦੇ ਦੇਸੀ ਸਾਥੀਆਂ ਲਈ ਸਭ ਤੋਂ ਵਧ ਅਸਹਿ ਗੱਲ ਇਹੋ ਹੀ ਸੀ। ਅੰਗਰੇਜ਼ ਤੋਪਾਂ-ਬੰਦੂਕਾਂ, ਤਲਵਾਰਾਂ ਤੇ ਕਿੱਕਰ-ਕੱਦ ਸੂਰਮਿਆਂ ਤੋਂ ਭੈ

ਨਹੀਂ ਸਨ ਖਾਂਦੇ; ਪੰਜਾਬ ਦੀ ਧਰਤੀ ਤੱਕ ਪਹੁੰਚ ਉਨ੍ਹਾਂ ਨੇ ਇਨ੍ਹਾਂ ਤੋਪ-ਬੰਦੂਕ ਧਾਰੀ ਦੇਸੀ ਸੂਰਮਿਆਂ ਉੱਤੇ ਫ਼ਤੇਹ ਹਾਸਿਲ ਕਰਕੇ ਹੀ ਬਣਾਈ ਸੀ ਅਤੇ ਇਹ ਗੱਲ ਤਦ ਹੀ ਸੰਭਵ ਹੋ ਸਕੀ ਸੀ ਜਦੋਂ ਇਨ੍ਹਾਂ ਤੋਪ-ਬੰਦੂਕ ਧਾਰੀ ਸੂਰਮਿਆਂ ਦਾ ਇਖ਼ਲਾਕੀ ਪਤਨ ਹੋ ਚੁੱਕਾ ਸੀ। ਇਸ ਇਖ਼ਲਾਕੀ-ਪਤਨ ਦੀ ਸ਼ਾਹ ਰਾਹ ਤੇ ਚਲਦੇ ਹੋਏ ਹੀ ਅੰਗਰੇਜ਼ੀ ਸਾਮਰਾਜ ਹਿੰਦੁਸਤਾਨ ਵਿਚ ਪੈਰ ਜਮਾਉਣ ਵਿਚ ਸਫਲ ਹੋਇਆ ਸੀ। ਹਿੰਦੁਸਤਾਨੀਆਂ ਅਤੇ ਪੰਜਾਬੀ ਬਹਾਦਰਾਂ ਨੇ ਤੋਪ-ਬੰਦੂਕ ਤੇ ਤਲਵਾਰ ਦਾ ਸਹਾਰਾ ਲਿਆ ਸੀ। ਅੰਗਰੇਜ਼ ਤੋਂ ਆਪਣੀ ਰੱਖਿਆ ਕਰਨ ਲਈ ਵੀ ਅਤੇ ਰਾਜ-ਭਾਗ ਤੋਂ ਆਪਸ ਵਿਚ ਲੜ ਮਰਨ ਲਈ ਵੀ। ਪਰ ਤੋਪ-ਬੰਦੂਕ-ਤਲਵਾਰ ਕਿਸੇ ਦੀ ਵੀ ਰੱਖਿਆ ਨਾ ਕਰ ਸੱਕੀ। ਉਸ ਨੇ ਜਾਂ ਤਾਂ ਆਤਮ ਹੱਤਿਆ ਕਰਨ ਵਿਚ ਮਦਦ ਦਿੱਤੀ ਜਾਂ ਬਦੇਸ਼ੀਆਂ ਵੱਲੋਂ ਇਨ੍ਹਾਂ ਹਥਿਆਰਾਂ ਦੀ ਵਰਤੋਂ ਨਾਲ ਹਤ ਹੋ ਜਾਣ ਵਿਚ। ਨਤੀਜਾ ਸਭ ਦੇ ਸਾਹਮਣੇ ਸੀ। ਹਿੰਦੁਸਤਾਨੀ ਕੀ ਅਤੇ ਪੰਜਾਬੀ ਕੀ—ਬਾਵਜੂਦ ਆਪਣੀ ਵਡੇਰੀ ਸੈਨਾ ਦੇ, ਹਥਿਆਰਾਂ ਦੀ ਵਡੇਰੀ ਹਿੰਸਕ ਸ਼ਕਤੀ ਦੇ, ਵਡੇਰੀ ਆਦਮ ਗਿਣਤੀ ਦੇ, ਵਡੇਰੇ ਹੱਥ-ਨੇੜਲੇ ਮਾਦੀ ਸਾਧਨਾ ਦੇ—ਹਾਰ ਗਏ, ਸੱਤ ਸਮੁੰਦਰ ਪਾਰੋਂ ਆਣ ਕੇ ਥੋੜ੍ਹੇ ਜਿਹੇ ਅੰਗਰੇਜ਼ ਹਿੰਦੁਸਤਾਨ ਉੱਤੇ ਕਾਬਜ਼ ਹੋ ਗਏ। ਨੈਤਿਕ-ਸ਼ਕਤੀ ਨਾ ਹੋਣ ਕਰਕੇ, ਧਰਮ ਦਾ ਅਹਿਸਾਸ ਹੀ ਗਵਾ ਬਹਿਣ ਕਰਕੇ।

ਅਤੇ ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾ ਕੰਮ ਕੀ ਕੀਤਾ ? ਸੰਤ ਖ਼ਾਲਸੇ ਦੀ ਸਾਜਨਾ ਕੀਤੀ।

ਸਿੱਖ ਪੰਥ ਦੇ ਮੋਢੀ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ—

"ਪਾਇ ਇਹੁ ਹੁਕਮ ਪ੍ਰਮੇਸ ਕਾ ਵਿਸ਼ੇਸ਼ ਫਿਰ,<br>
ਰਾਮ ਮ੍ਰਿਗੇਸ ਉਪਦੇਸ਼ ਦੈਨ ਲਾਗਿਓ।<br>
ਹੁਕੇ ਛੁਡਵਾਏ ਰਖਵਾਏ ਕੇਸ ਮੋਨਿਓਂ ਕੇ,<br>
ਸੁਧਾ ਛਕ ਥਾਏ ਸਿਖ-ਭਾਗ ਜਿਨ ਜਾਗਿਓ।<br>
ਫੈਲਿਓ ਜੱਸ ਭਾਰੀ ਸਿਖ ਥੀਏ ਤਾਹ ਕੇ ਅਪਾਰੀ,<br>
ਸਿੰਘ ਪੰਥ ਬਿਰਧਾਨੋ ਨਾਮ ਰਸ ਪਾਗਿਓ।<br>
ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ ਯਾਰੀ,<br>
ਠੱਗੀ ਤਜ ਥੀਏ ਸੰਤ ਸਤਿਜੁਗ ਆ ਗਿਓ।"

ਅਕਾਲੀ ਇਤਿਹਾਸਕਾਰ ਆਖ ਸਕਦੇ ਹਨ ਕਿ ਇਹ ਕਹਿਣਾ ਅਤਿਕਥਨੀ ਹੈ ਕਿ ਅੰਗਰੇਜ਼ਾਂ ਦੇ ਗ਼ੁਲਾਮ ਰਹਿੰਦਿਆਂ ਹੋਇਆਂ ਵੀ ਸਤਿਜੁਗ ਆ ਗਿਆ ਸੀ।

ਪਰ ਅਸੀਂ ਵੇਖਦੇ ਹਾਂ, ਅਕਾਲੀ ਇਤਿਹਾਸਕਾਰਾਂ ਦੇ ਸਾਰੇ ਸਵਾਲਾਂ ਤੇ ਉਨ੍ਹਾਂ ਦਾ ਜਵਾਬ ਇਕੱਲੀ ਇਸੇ ਤੁਕ 'ਠੱਗੀ ਤਜ ਥੀਏ ਸੰਤ ਸਤਿਜੁਗ ਆ ਗਿਓ।' ਵਿਚੋਂ ਮਿਲਦਾ ਹੈ।

'ਸਤਿਜੁਗ' ਇਕ ਅਜਿਹੀ ਅਵਸਥਾ ਦਾ ਨਾਮ ਹੈ ਜਿਸ ਵਿਚ ਅਧਰਮ ਨਹੀਂ ਹੁੰਦਾ, ਗ਼ੁਲਾਮੀ ਨਹੀਂ ਹੁੰਦੀ, ਅਨੈਤਿਕਤਾ ਨਹੀਂ ਹੁੰਦੀ, ਕੂੜ ਨਹੀਂ ਹੁੰਦਾ, ਅਤਿਆਚਾਰ ਨਹੀਂ ਹੁੰਦਾ—ਪਰ ਪ੍ਰਗਟ ਰੂਪ ਵਿਚ ਤਾਂ ਇਹ ਸਭ ਕੁਝ ਉਸ ਵੇਲੇ ਵੀ ਹੈ ਸੀ—ਠੱਗੀ,

ਚੋਰੀ, ਯਾਰੀ ਹੈ ਸੀ–ਫਿਰ 'ਸਤਿਜੁਗ' ਕਿਹਾ ? ਪਰ 'ਸਤਿਜੁਗ' ਸੀ ਅਤੇ ਉਨ੍ਹਾਂ ਲਈ ਸੀ, ਜਿਨ੍ਹਾਂ ਨੇ ਇਨ੍ਹਾਂ ਬੁਰਿਆਈਆਂ ਨੂੰ ਅਪਰਵਾਨ ਕਰ ਦਿੱਤਾ ਸੀ। ਜਿਨ੍ਹਾਂ ਨੇ ਇਨ੍ਹਾਂ ਬੁਰਿਆਈਆਂ ਨਾਲ ਨਾ-ਮਿਲ-ਵਰਤਣ ਕਰ ਦਿੱਤਾ ਸੀ, ਜਿਨ੍ਹਾਂ ਨੇ ਦੇਹ-ਮਨ ਬਚਨ ਨਾਲ ਇਨ੍ਹਾਂ ਬੁਰਿਆਈਆਂ ਦਾ ਬਾਈਕਾਟ ਕਰ ਦਿੱਤਾ ਸੀ ਅਤੇ ਜਿਨ੍ਹਾਂ ਨੇ ਇੰਜ ਕਰਕੇ ਇਨ੍ਹਾਂ ਉੱਤੇ ਫ਼ਤੇਹ ਪਾ ਲਈ ਸੀ–ਇੰਜ, ਫ਼ਤੇਹ ਪਾਉਣ ਨਾਲ ਇਨ੍ਹਾਂ ਦੇ ਮਾਨਸ ਖੇਤਰ ਵਿਚ ਜਿਸ ਅਵਸਥਾ ਨੇ ਜਨਮ ਲਿਆ–ਉਹ 'ਸਤਿਜੁਗ' ਸੀ। ਇਨ੍ਹਾਂ ਬੁਰਿਆਈਆਂ ਉੱਤੇ ਫ਼ਤੇਹ ਪਾਉਣ ਲਈ ਇਨ੍ਹਾਂ ਨੇ ਜਿਸ ਹਥਿਆਰ ਦੀ ਵਰਤੋਂ ਕੀਤੀ ਉਹ ਤੋਪ-ਬੰਦੂਕ ਨਹੀਂ ਸਗੋਂ ਅਹਿੰਸਾ, ਨੈਤਿਕਤਾ ਤੇ ਧਾਰਮਕਤਾ ਸੀ। ਅਹਿੰਸਾ ਦੇ ਹਥਿਆਰ ਨੂੰ ਅੰਗ ਸਜਾ ਕੇ ਇਹ ਨਿਡਰ ਹੋ ਗਏ, ਮੌਤ, ਲੋਭ-ਲਾਲਚ, ਚੋਰੀ, ਯਾਰੀ, ਠੱਗੀ ਤੇ ਵੈਲਾਂ ਤੋਂ ਰਹਿਤ ਜੀਵਨ ਨੂੰ ਜਦੋਂ ਇਨ੍ਹਾਂ ਨੇ ਆਪ ਦ੍ਰਿੜ੍ਹਾ ਲਿਆ ਅਤੇ ਦੂਜਿਆਂ ਨੂੰ ਦ੍ਰਿੜ੍ਹਾਉਣ ਲੱਗੇ ਤਦ ਅੰਗਰੇਜ਼ਾਂ ਲਈ ਇਹ ਅਵਸਥਾ ਭੈ ਦਾ ਕਾਰਨ ਬਣ ਗਈ, ਅੰਗਰੇਜ਼ਾਂ ਦੇ ਨਾਲ ਉਨ੍ਹਾਂ ਦੇ ਓਹਨਾ ਸਿੱਖ ਸਰਦਾਰਾਂ ਲਈ ਵੀ, ਜਿਨ੍ਹਾਂ ਦੇ ਪਾਪ ਇਨ੍ਹਾਂ 'ਸਤਿਜੁਗੀ' ਲੋਕਾਂ ਨੂੰ ਵੇਖ ਕੇ ਕੰਬ ਉਠਦੇ ਸਨ। ਧਰਮ ਤੇ ਨੈਤਿਕਤਾ ਦੀ ਇਹ ਉਹ ਸਤਿਜੁਗੀ ਅਵਸਥਾ ਸੀ ਜਿਸ ਤੋਂ ਕਿਸੇ ਦੇ ਵੀ ਪਾਪ ਕੰਬ ਜਾਂਦੇ ਹਨ। ਉਸ ਦੇ ਅੰਦਰੋਂ ਸੱਚ ਝਾਕ ਕੇ ਉਸ ਨੂੰ ਅਸਲੀਅਤ ਦਾ ਗਿਆਨ ਕਰਵਾ ਦੇਂਦਾ ਹੈ।

ਬੇਸ਼ੱਕ ਇਸ ਸਤਿਜੁਗੀ ਮਨੋ-ਬਿਰਤੀ ਦਾ ਟਾਕਰਾ ਆਦਿ ਕਾਲ ਤੋਂ ਹੁੰਦਾ ਆਇਆ ਹੈ। ਇਸ ਵਾਰੀ ਵੀ ਹੋਇਆ। ਠੀਕ ਉਸੇ ਤਰ੍ਹਾਂ ਜਿਵੇਂ ਮਹਾਨ ਈਸਾ ਦੇ ਵੇਲੇ ਹੋਇਆ ਸੀ।

ਈਸਾ ਨੂੰ ਅਧਰਮੀਆਂ ਨੇ ਆਪਣੇ ਪਾਪਾਂ ਤੋਂ ਕੰਬਦਿਆਂ ਹੋਇਆਂ ਸੂਲੀ ਉੱਤੇ ਟੰਗ ਕੇ ਮਾਰ ਦਿੱਤਾ ਸੀ–ਪਰ ਤੱਤ ਵੇਤਾ ਕੀ ਕਹਿੰਦੇ ਹਨ ?–ਉਹ ਕਹਿੰਦੇ ਹਨ–ਈਸਾ ਨੇ ਮੌਤ ਉਤੇ ਫ਼ਤੇਹ ਪਾਈ ਸੀ, ਈਸਾ ਨੇ ਗੁਨਾਹਾਂ ਉੱਤੇ ਫ਼ਤੇਹ ਪਾਈ ਸੀ।

ਈਸਾ ਨੇ ਮਾਨਵ-ਇਤਿਹਾਸ ਵਿਚ ਇਕ ਅਜਿਹੇ ਸੰਗ੍ਰਾਮ ਦਾ ਅਰੰਭ ਕੀਤਾ ਸੀ ਜਿਹੜਾ ਅਧਰਮ ਦੇ ਵਿਰੁੱਧ ਸੀ, ਅਧਰਮ ਨੇ ਪਰਤੱਖ ਰੂਪ ਵਿਚ ਈਸਾ ਨੂੰ ਸੂਲੀ 'ਤੇ ਟੰਗ ਦਿੱਤਾ, ਪਰ ਸੰਗ੍ਰਾਮ ਚਲਦਾ ਰਿਹਾ। ਅਧਰਮੀ ਤਾਕਤਾਂ ਈਸਾ ਨੂੰ ਹੀ ਆਪਣਾ ਖ਼ੁਦਾ ਮੰਨ ਕੇ ਜ਼ੁਲਮ ਕਰਦੀਆਂ ਰਹੀਆਂ–ਭਾਰਤ ਵਿਚ ਅੰਗਰੇਜ਼ਾਂ ਦੇ ਕਬਜ਼ੇ ਸਮੇਂ ਵੀ ਈਸਾ ਦੇ ਨਾਮ ਦੀ ਵਰਤੋਂ ਘੱਟ ਨਹੀਂ ਸੀ ਕੀਤੀ ਗਈ–ਪਰ ਅੱਜ ਉਹ ਹਮਲਾਆਵਰ ਜ਼ੁਲਮੀ ਤਾਕਤ ਕਿੱਥੇ ਹੈ ? ਈਸਾ ਦਾ ਦੱਸਿਆ ਮਾਨਵ ਸੱਚ ਅੱਜ ਵੀ ਜੀਉਂਦਾ ਹੈ ਅਤੇ ਪਹਿਲਾਂ ਨਾਲੋਂ ਵੀ ਵਡੇਰੇ ਅਰਥਾਂ ਵਿਚ ਜਿਊਂਦਾ ਹੈ। ਉਸ ਦਾ ਪਸਾਰਾ ਹੋ ਰਿਹਾ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਸੱਚ ਦੀ ਪੁਨਰ-ਸਥਾਪਨਾ ਕੀਤੀ। ਗਿਆਨੀ ਗਿਆਨ ਸਿੰਘ ਜੀ ਨੇ ਉਸ ਨੂੰ 'ਸਤਿਜੁਗ' ਦੀ ਸੰਗਿਆ ਦਿੱਤੀ ਹੈ। ਸਤਿਗੁਰੂ ਰਾਮ ਸਿੰਘ ਜੀ ਨੂੰ ਕੂੜ ਦੀਆਂ ਅਧਰਮੀ ਤਾਕਤਾਂ ਨੇ ਦੇਸ਼ ਨਿਕਾਲਾ ਦੇ ਕੇ ਸੱਚ ਦੀ ਤੇ ਸਤਿਜੁਗ ਦੀ ਜੋਤ ਬੁਝਾ ਦੇਣ ਦਾ ਜਤਨ ਕੀਤਾ ਸੀ–ਪਰ ਕੀ ਉਹ ਜੋਤ ਬੁਝੀ ? ਅਤਿਆਚਾਰੀ ਅੰਗਰੇਜ਼ ਅੱਜ ਕਿੱਥੇ ਹੈ ? ਉਹ ਹਿੰਦੁਸਤਾਨ ਵਿਚੋਂ ਜਾ ਚੁੱਕਾ ਹੈ। ਸੱਚ

ਦੀ ਜ਼ੋਤ ਅੱਜ ਵੀ ਜਗ ਰਹੀ ਹੈ–ਬੇਸ਼ੱਕ ਉਹ ਉਨ੍ਹਾਂ ਨੂੰ ਨਹੀਂ ਦਿੱਸਦੀ, ਜਿਹੜੇ ਕੂੜ ਹੀ ਪੂਜਦੇ ਹਨ। ਪਰ ਸੱਚ ਨੂੰ ਪੂਜਣ ਵਾਲਿਆਂ ਦੀ ਕਮੀ ਕਦੇ ਨਹੀਂ ਰਹੀ!

ਇਨ੍ਹਾਂ ਸੱਚ ਦੇ ਪੁਜਾਰੀਆਂ ਤੋਂ ਹੀ ਭੈ ਖਾ ਕੇ ਅੰਗਰੇਜ਼ ਹਾਕਮਾਂ ਅਤੇ ਉਨ੍ਹਾਂ ਦੇ ਸਿੱਖ-ਸੇਵਕਾਂ ਨੇ ਗੁਰੂ ਰਾਮ ਸਿੰਘ ਜੀ ਵਿਰੁੱਧ ਸਾਜ਼ਸ਼ਾਂ ਰਚੀਆਂ। ਉਨ੍ਹਾਂ ਦੇ ਨਾਮ ਉੱਤੇ ਅਨੇਕਾਂ ਜਾਅਲੀ ਚਿੱਠੀਆਂ ਦੀ ਰਚਨਾ ਕਰਕੇ ਉਨ੍ਹਾਂ ਨੂੰ 'ਸ਼ੱਕੀ' ਆਦਮੀ ਦੇ ਤੌਰ ਤੇ ਪੇਸ਼ ਕਰਕੇ ਅੰਤ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਉਨ੍ਹਾਂ ਦੇ ਸਿੱਖਾਂ ਸੇਵਕਾਂ ਨੂੰ ਜਬਰ ਤੇ ਜ਼ੁਲਮ ਦਾ ਸ਼ਿਕਾਰ ਬਣਾਇਆ।

ਇਸ 'ਪਵਿੱਤਰ' ਕੰਮ ਵਿਚ ਪੰਜਾਬ ਦੇ ਖ਼ਾਲਸਾ ਰਾਜ ਦੇ ਵਾਰਸਾਂ ਨੇ ਜਿਵੇਂ ਅੰਗਰੇਜ਼ਾਂ ਨੂੰ ਸਹਿਯੋਗ ਦਿੱਤਾ–ਉਸ ਦੀ ਮਿਸਾਲ ਮਿਲਣੀ ਔਖੀ ਹੈ।

# ਦੋ ਸਿੰਘ ਸਭਾਵਾਂ
# ਇਕ ਦੇਸ਼ ਭਗਤ, ਇਕ ਅੰਗ੍ਰੇਜ਼ ਭਗਤ

"ਸੂਰ ਸਸੀ ਵਾਯੂ ਪ੍ਰਿਥਵੀ ਆਪ ਤੇਜ ਲੌ ਕਾਇਮ,
ਬ੍ਰਿਟਿਸ਼ ਰਾਜ ਕਾ ਸ਼ਾਹੀ ਝੰਡਾ ਕਰੇ ਤਰੱਕੀ ਦਾਇਮ।"
"ਨਿਮਕ ਹਲਾਲ ਨਾਥ ਕਾ ਕਰੀਐ,
ਮਰਨ ਜੀਵਨ ਅਸਿਧੁਜ ਪੈ ਧਰੀਐ।"
—ਖ਼ਾਲਸਾ ਦੀਵਾਨ (ਸਿੰਘ ਸਭਾ) ਲੁਧਿਆਣਾ

ਗੁਰੂ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਤੋਂ ਬਾਅਦ ਨਾਮਧਾਰੀਆਂ ਉੱਤੇ ਜ਼ੁਲਮੀ ਚੱਕਰ ਚਲਾਇਆ ਗਿਆ, ਉਨ੍ਹਾਂ ਦੀਆਂ ਸਭ ਸਰਗਰਮੀਆਂ ਨੂੰ ਕੁਚਲਿਆ ਗਿਆ। ਇਸ ਦੇ ਬਾਵਜੂਦ ਜਿਹੜਾ ਸੰਘਰਸ਼ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤਾ ਸੀ ਉਸ ਨੂੰ ਵੱਖ ਵੱਖ ਖੇਤਰਾਂ ਵਿਚ ਵੱਖ ਵੱਖ ਢੰਗ ਨਾਲ ਚਲਾਉਣ ਦੇ ਜਤਨ ਹੁੰਦੇ ਰਹੇ। ਗੁਰੂ ਹਰੀ ਸਿੰਘ ਜੀ ਅਤੇ ਉਨ੍ਹਾਂ ਦੇ ਨਾਮਧਾਰੀ ਸੇਵਕ ਤਾਂ ਆਪਣੇ ਢੰਗ ਨਾਲ ਕੰਮ ਕਰ ਹੀ ਰਹੇ ਸਨ, ਇਨ੍ਹਾਂ ਤੋਂ ਅਲਾਵਾ ਵੀ ਇਕ ਹੋਰ ਖੇਤਰ ਵਿਚ ਇਸ ਸੰਘਰਸ਼ ਨੂੰ ਇਕ ਵਖਰੇ ਢੰਗ ਨਾਲ ਸ਼ੁਰੂ ਕੀਤਾ ਗਿਆ।

ਈਸਾਈ ਮਿਸ਼ਨਰੀਆਂ ਦਾ ਕੰਮ ਜ਼ੋਰ ਸ਼ੋਰ ਨਾਲ ਸ਼ੁਰੂ ਹੋ ਚੁੱਕਾ ਸੀ ਅਤੇ ੧੮੭੩ ਦੇ ਅਰੰਭ ਵਿਚ ਅੰਮ੍ਰਿਤਸਰ ਮਿਸ਼ਨ ਸਕੂਲ ਦੇ ਚਾਰ ਸਿੱਖ ਵਿਦਿਆਰਥੀਆਂ– ਆਇਆ ਸਿੰਘ, ਅਤਰ ਸਿੰਘ, ਸਾਧੂ ਸਿੰਘ ਅਤੇ ਸੰਤੋਖ ਸਿੰਘ–ਨੇ ਈਸਾਈ ਬਣਨ ਦਾ ਐਲਾਨ ਕਰ ਦਿੱਤਾ। ਇਸ ਘਟਨਾ ਤੋਂ ਚਿੰਤਾਤੁਰ ਹੋ ਕੇ ਸਿੰਘਾਂ ਦੇ ਕੁਝ ਸਿਰਕੱਢ ਆਗੂਆਂ ਨੇ ਅੰਮ੍ਰਿਤਸਰ ਮਜੀਠੀਆਂ ਦੇ ਬੁੰਗੇ ਵਿਚ ਇਕੱਠੇ ਹੋ ਇਕ ਨਵੀਂ ਜਥੇਬੰਦੀ ਬਣਾਉਣ ਦਾ ਫੈਸਲਾ ਕੀਤਾ। ਇਨ੍ਹਾਂ ਵਿਚੋਂ ਬਾਬਾ ਖੇਮ ਸਿੰਘ ਬੇਦੀ, ਕਪੂਰਥਲੇ ਦੇ ਕੰਵਰ ਬਿਕ੍ਰਮ ਸਿੰਘ, ਗਿਆਨੀ ਹਜ਼ਾਰਾ ਸਿੰਘ, ਠਾਕੁਰ ਸਿੰਘ ਸੰਧਾਵਾਲੀਏ, ਗਿਆਨੀ ਗਿਆਨ ਸਿੰਘ ਅੰਮ੍ਰਿਤਸਰੀ ਅਤੇ ਗਿਆਨੀ ਸਰਦੂਲ ਸਿੰਘ ਪ੍ਰਮੁਖ ਸਜਣ ਸਨ। ਇਨ੍ਹਾਂ ਦੀ ਜਥੇਬੰਦੀ ਦਾ ਨਾਮ 'ਸਿੰਘ ਸਭਾ' ਸੀ।

ਯਾਦ ਰਹੇ ਕਿ ਇਨ੍ਹਾਂ ਵਿਚੋਂ ਬਾਬਾ ਖੇਮ ਸਿੰਘ ਜੀ ਬੇਦੀ–ਗੁਰੂ ਰਾਮ ਸਿੰਘ ਜੀ ਨੂੰ ਸਿੱਖਾਂ ਦਾ ਬਾਰ੍ਹਵਾਂ ਗੁਰੂ ਮੰਨਦੇ ਸਨ ਅਤੇ ਆਪ ਨੇ ਬਾਵਾ ਨਿਹਾਲ ਸਿੰਘ ਦੀ 'ਖੁਰਸ਼ੀਦ ਖਾਲਸਾ' ਨਾਮੀ ਪੁਸਤਕ–ਜਿਸ ਵਿਚ ਕਿ ਗੁਰੂ ਰਾਮ ਸਿੰਘ ਜੀ ਨੂੰ ਸਿੱਖਾਂ ਦਾ ਬਾਰ੍ਹਵਾਂ ਗੁਰੂ ਸਿੱਧ ਕੀਤਾ ਗਿਆ ਸੀ–ਦੀ ਖੁਲ੍ਹ ਕੇ ਨਿਰੀ ਹਮਾਇਤ ਹੀ ਨਹੀਂ ਸੀ ਕੀਤੀ, ਸਗੋਂ ਅੰਗਰੇਜ਼ ਭਗਤ 'ਸਿੰਘ ਸਭਾ ਲਾਹੌਰ' ਨਾਲ ਮੋਰਚਾ ਵੀ ਲਿਆ ਸੀ।

ਇਨ੍ਹਾਂ ਵਿਚੋਂ ਇਕ ਹੋਰ–ਸਰਦਾਰ ਠਾਕੁਰ ਸਿੰਘ ਸੰਧਾਵਾਲੀਏ ਗੁਰੂ ਰਾਮ ਸਿੰਘ ਜੀ ਦੇ ਪਰਮ ਸ਼ਰਧਾਲੂਆਂ ਵਿਚੋਂ ਸਨ ਅਤੇ ੧੮੬੨ ਵਿਚ ਜਦੋਂ ਗੁਰੂ ਰਾਮ ਸਿੰਘ ਜੀ ਅੰਮ੍ਰਿਤਸਰ ਆਏ ਸਨ ਓਦੋਂ ਆਪ ਜੀ ਅਤੇ ਸਰਦਾਰ ਠਾਕੁਰ ਸਿੰਘ ਸੰਧਾਵਾਲੀਏ ਦੀ ਖ਼ਾਸ ਮੁਲਾਕਾਤ ਹੋਈ ਸੀ। ਉਸ ਮੁਲਾਕਾਤ ਬਾਰੇ ਡਾਕਟਰ ਗੰਡਾ ਸਿੰਘ ਜੀ 'ਕੂਕਿਆਂ ਦੀ ਵਿਥਿਆ' ਵਿਚ ਲਿਖਦੇ ਹਨ—"ਦਰਬਾਰ ਸਾਹਿਬ ਦੇ ਦਰਸ਼ਨ ਪਿਛੋਂ ਭਾਈ ਸਾਹਿਬ (ਗੁਰੂ ਰਾਮ ਸਿੰਘ ਜੀ) ਕੁਝ ਚਿਰ ਲਈ ਆਪਣੇ ਬੁੰਗੇ ਵਿਚ ਠਹਿਰੇ, ਜਿਥੇ ਕਿ ਸਰਦਾਰ ਸ਼ਮਸ਼ੇਰ ਸਿੰਘ ਸੰਧਾਵਾਲੀਏ ਅਤੇ ਉਨ੍ਹਾਂ ਦੇ ਭਾਈ ਸਰਦਾਰ ਠਾਕੁਰ ਸਿੰਘ ਸੰਧਾਵਾਲੀਏ ਭਾਈ ਸਾਹਿਬ ਨੂੰ ਮਿਲਣ ਲਈ ਗਏ ਤੇ ਕੁਝ ਭੇਟ ਦਿੱਤੀ ਸੀ।"

ਇਹੋ ਸਰਦਾਰ ਠਾਕੁਰ ਸਿੰਘ ਸੰਧਾਵਾਲੀਏ ਹੀ ਸੰਨ ੧੮੭੩ ਵਿਚ ਅੰਮ੍ਰਿਤਸਰ ਵਿਚ ਬਣੀ ਸਿੰਘ ਸਭਾ ਦੇ ਪ੍ਰਧਾਨ (ਜਥੇਦਾਰ) ਬਣਾਏ ਗਏ। ਇਨ੍ਹਾਂ ਦੇ ਦੇਸ਼ ਭਗਤਕ ਚਰਿਤਰ ਦਾ ਜ਼ਿਕਰ ਕਰਦਿਆਂ ਹੋਇਆਂ ਸ਼ਮਸ਼ੇਰ ਸਿੰਘ ਅਸ਼ੋਕ ਲਿਖਦੇ ਹਨ —

"ਸਰਦਾਰ ਠਾਕੁਰ ਸਿੰਘ ਸੰਧਾਵਾਲੀਏ ਦਾ ਸੁਭਾਉ......ਕੁਝ ਅਤਰੀ ਹੀ ਕਿਸਮ ਦਾ ਸੀ। ਉਹ ਕਈ ਵੇਰ ਓਹੋ ਪੁਰਾਣਾ ਸਿੱਖੀ ਜੋਸ਼ ਜਾਗਣ ਤੇ ਇਤਨੇ ਗਰਮ ਖ਼ਿਆਲੀਏ ਹੋ ਉਠਦੇ ਸਨ ਕਿ ਅੰਗ੍ਰੇਜ਼ੀ ਹਕੂਮਤ ਦਾ ਤਖਤਾ ਉਲਟਾਉਣ ਦੇ ਸੁਫਨੇ ਲੈਣ ਲਗ ਪੈਂਦੇ ਸਨ।" (ੳ)

ਪਰ ਸਰਦਾਰ ਠਾਕੁਰ ਸਿੰਘ ਸੰਧਾਵਾਲੀਏ ਦੇ ਦੂਸਰ ਸਾਥੀ ਕਵਰ ਬਿਕ੍ਰਮ ਸਿੰਘ ਜੀ ਨੂੰ ਉਪਰੋਕਤ ਲੇਖਕ ਨੇ ਸੁਧਾਰਵਾਦੀ ਦੱਸਿਆ ਹੈ। ਆਪ ਦੀਆਂ ਸਰਗਰਮੀਆਂ ਦਾ ਮੁਖ ਉਦੇਸ਼ ਸੀ—(੧) ਸਿੱਖਾਂ ਨੂੰ ਈਸਾਈ ਬਣਨੋ ਰੋਕਣਾ ਅਤੇ (੨) ਸਿੱਖਾਂ ਵਿਚ ਗੁਰਮੁਖੀ ਅੱਖਰਾਂ ਰਾਹੀਂ ਵਿਦਿਆ ਦਾ ਪਰਚਾਰ ਕਰਨਾ। ਇਕ ਰਿਆਸਤ ਦੀ ਰਾਜ-ਗੱਦੀ ਨਾਲ ਸੰਬੰਧਤ ਹੋਣ ਕਰਕੇ ਆਪ ਸੁਭਾਵਕ ਹੀ ਉਸ ਸਮੇਂ ਦੀ ਅੰਗ੍ਰੇਜ਼ੀ ਸਰਕਾਰ ਦੇ ਓਨੇ ਸਖ਼ਤ ਵਿਰੋਧੀ ਨਹੀਂ ਸਨ ਹੋ ਸਕਦੇ, ਜਿਸ ਕਰਕੇ ਆਪ ਆਪਣੀਆਂ ਸਰਗਰਮੀਆਂ ਨੂੰ ਸਿਆਸਤ ਤੋਂ ਅੱਡ ਸਭਿਆਚਾਰਕ ਘੇਰੇ ਅੰਦਰ ਹੀ ਚਲਾਉਣਾ ਚਾਹੁੰਦੇ ਸਨ। ਇਨ੍ਹਾਂ ਦੋਹਾਂ ਦੇ ਮੁਕਾਬਲੇ ਵਿਚ ਇਨ੍ਹਾਂ ਦੇ ਤੀਸਰੇ ਬਾ-ਅਸਰ ਸਾਥੀ ਬਾਬਾ ਖੇਮ ਸਿੰਘ ਜੀ ਬੇਦੀ ਆਪਣੀਆਂ ਸਾਰੀਆਂ ਹਲਚਲਾਂ ਨੂੰ ਧਾਰਮਕ ਰੂਪ ਵਿਚ ਪੇਸ਼ ਕਰਨਾ ਚਾਹੁੰਦੇ ਸਨ—ਜਿਨ੍ਹਾਂ ਦੀ ਬੁਨਿਆਦੀ ਸ਼ਰਤ 'ਦੇਹ ਧਾਰੀ ਗੁਰੂ' ਦੀ ਮਾਨਤਾ ਸੀ।

ਇੰਜ ਇਨ੍ਹਾਂ ਤਿੰਨਾਂ ਸੱਜਣਾਂ ਦੇ ਜਤਨ ਨਾਲ ਜਿਹੜੀ ਸਿੰਘ ਸਭਾ ਲਹਿਰ

---

(ੳ) ਅਸ਼ੋਕ—ਪੰਜਾਬ ਦੀਆਂ ਲਹਿਰਾਂ—ਪਨਾ ੧੬੫

ਅਰੰਭ ਹੋਈ—ਉਹ ਇਨ੍ਹਾਂ ਤਿੰਨਾਂ ਦੇ ਇਕ ਨਿਸ਼ਾਨੇ ਤੇ ਇਕ ਅਮਲ ਦੀ ਅਨਹੋਂਦ ਕਾਰਨ ਡਕੋਡੋਲੇ ਖਾਂਦੀ ਰਹੀ। ਫਿਰ ਵੀ ਇਸ ਨੇ ਸਿੱਖ ਜਨਤਾ ਦਾ ਧਿਆਨ ਆਪਣੇ ਵੱਲ ਖਿੱਚਿਆ ਅਤੇ ਇਸ ਦੇ ਨਾਲ ਨਾਲ ਹੀ ਅੰਗ੍ਰੇਜ਼ ਹਾਕਮਾਂ ਦੀ 'ਸਜੱਗ ਦ੍ਰਿਸ਼ਟੀ' ਵੀ ਇਸ ਉਪਰ ਆਈ।

ਅੰਗ੍ਰੇਜ਼ ਜਾਣਦੇ ਸਨ ਕਿ ਸਾਮਰਾਜ ਵਿਰੋਧੀ ਜਥੇਬੰਦੀਆਂ ਨਾਲ ਕਿਵੇਂ ਨਿਬੜਨਾ ਹੈ। ਉਨ੍ਹਾਂ ਦੀ ਪਹਿਲੀ ਕੋਸ਼ਿਸ਼ ਹਮੇਸ਼ਾਂ ਤੋਂ ਹੀ ਇਹ ਰਹਿੰਦੀ ਆਈ ਸੀ ਕਿ ਵਿਰੋਧੀ ਜਥੇਬੰਦੀ ਵਿਚ ਆਪਣੇ ਸੇਵਕਾਂ ਨੂੰ ਭਰਤੀ ਕਰਵਾ ਕ ਜਥੇਬੰਦੀ ਦਾ ਰੂਪ ਹੀ ਬਦਲ ਕੇ ਸਾਮਰਾਜ-ਪੱਖੀ ਬਣਾ ਲਿਆ ਜਾਵੇ ਅਤੇ ਜਾਂ ਫਿਰ ਉਸ ਜਥੇਬਦੀ ਨੂੰ ਕੁਚਲ ਦਿੱਤਾ ਜਾਵੇ।

ਸਿੰਘ ਸਭਾ ਦੇ ਮਾਮਲੇ ਵਿਚ ਅੰਗ੍ਰੇਜ਼ਾਂ ਦੀ ਪਹਿਲੀ ਕਿਸਮ ਦੀ ਕੋਸ਼ਸ਼ ਹੀ ਸਫਲ ਰਹੀ। ਸਿੱਖਾਂ ਦੇ ਇਕ ਤਗੜੇ ਹਿੱਸੇ ਵਿਚ ਅੰਗ੍ਰੇਜ਼-ਭਗਤੀ ਦੀ ਤੇ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਤੋਂ ਹੀ ਘਾਟ ਨਹੀਂ ਸੀ, ਉਸ ਤੋਂ ਬਾਅਦ ੧੮੫੭ ਦੇ ਗ਼ਦਰ ਵੇਲੇ ਵੀ ਰਣਜੀਤ ਸਿੰਘ ਦੇ ਰਾਜ ਦੇ ਵਾਰਸ ਰਾਜਿਆਂ ਰਾਣਿਆਂ ਨੇ ਆਪਣੀਆਂ ਅਤੇ ਖ਼ਾਲਸਾ ਰਾਜ ਦੀਆਂ ਫੌਜਾਂ ਸਮੇਤ ਬੜੀ ਵਫ਼ਾਦਾਰੀ ਨਾਲ ਅੰਗ੍ਰੇਜ਼ਾਂ ਦਾ ਰਾਜ ਪੱਕਾ ਕਰਨ ਵਿਚ ਸਰਗਰਮ ਸਹਿਯੋਗ ਦਿੱਤਾ ਸੀ। ਜਦੋਂ ਏਨਾ ਕੁਝ ਹੋ ਚੁਕਾ ਸੀ, ਤਦ ਇਸ ਨਿਕੀ ਜਿੰਨੀ ਗੱਲ ਦੇ ਅੜ ਜਾਣ ਦਾ ਤਾਂ ਸਵਾਲ ਹੀ ਨਹੀਂ ਸੀ। ਲੋੜ ਸੀ ਤਾਂ ਸਿਰਫ਼ ਇਸ ਸਿੰਘ ਸਭਾ ਲਹਿਰ ਦਾ ਰੁਖ਼ ਬਦਲਣ ਵਾਲਿਆਂ ਦੀ।

ਸੋ 'ਬੰਦਾ' ਉਨ੍ਹਾਂ ਨੂੰ ਮਿਲ ਗਿਆ। ਇਹ ਸੱਜਣ ਕੰਵਰ ਬਿਕ੍ਰਮ ਸਿੰਘ ਜੀ ਦੇ ਖ਼ਾਨਸਾਮੇ ਦਾ ਹੋਨਹਾਰ ਪੁਤਰ 'ਗੁਰਮੁਖ ਸਿੰਘ' ਸੀ।

ਭਾਈ ਗੁਰਮੁਖ ਸਿੰਘ ਨੇ ਮੁਢਲੀ ਤਾਲੀਮ ਕਪੂਰਥਲੇ ਹੀ ਲਈ ਸੀ ਅਤੇ ਉੱਚੀ ਤਾਲੀਮ ਲਈ ਲਾਹੌਰ ਗਵਰਨਮੈਂਟ ਕਾਲਜ ਵਿਚ ਦਾਖ਼ਿਲ ਹੋਏ ਸਨ। ਬੁੱਧੀ ਤੀਖਣ ਸੀ, ਹੱਥ ਕਲਾਕਾਰ ਸਨ। ਰਾਜ ਘਰਾਣੇ ਦੀ ਸੇਵਕੀ ਦੇ ਖ਼ਾਨਦਾਨੀ ਸੰਸਕਾਰਾਂ ਸਦਕਾ, ਸਰਕਾਰ-ਦਰਬਾਰ ਦੀਆਂ ਖੁਸ਼ੀਆਂ ਹਾਸਿਲ ਕਰਨੀਆਂ ਆਪ ਲਈ ਗੌਰਵ ਦੀ ਗੱਲ ਸੀ। 'ਸਰਕਾਰ-ਦਰਬਾਰ' ਭਾਂਵੇਂ 'ਖ਼ਾਲਸਾ' ਹੋਵੇ ਅਤੇ ਭਾਂਵੇਂ 'ਫਿਰੰਗੀ'। ਗੁਰਮੁਖ ਸਿੰਘ ਜੀ ਨੇ ਕਾਲਜ ਦੇ ਦਿਨਾਂ ਵਿਚ ਹੀ ਕਾਇਮਮੁਕਾਮ ਡਾਇਰੈਕਟਰ ਮਹਿਕਮਾਂ ਤਾਲੀਮ ਮਿਸਟਰ ਸੀ. ਪਰਸਨ ਦੀ ਸੁੰਦਰ ਤਸਵੀਰ ਬਣਾ ਕੇ ਉਸ ਅੰਗਰੇਜ਼ ਬਹਾਦਰ ਦੀਆਂ ਖ਼ੁਸ਼ੀਆਂ ਹਾਸਿਲ ਕਰ ਲਈਆਂ ਸਨ।

ਅੰਗਰੇਜ਼ਾਂ ਦੇ ਚਮਕ ਦਮਕ ਵਾਲ ਤਾਲੀਮੀ ਢਾਂਚੇ ਨੇ ਅਤੇ ਚਿਰਾਂ ਤੋਂ ਮਿਲਦੀ ਆਈ ਵਫ਼ਾਦਾਰੀ ਸਦਕਾ ਸਿੱਖਾਂ ਦੇ ਪ੍ਰਤੀ ਅੰਗਰੇਜ਼ਾਂ ਵਲੋਂ ਉਚੇਰੀ ਪ੍ਰੀਤ ਨੇ ਭਾਈ ਗੁਰਮੁਖ ਸਿੰਘ ਨੂੰ ਅੰਗਰੇਜ਼ਾਂ ਦੇ ਪ੍ਰਤੀ ਕਾਫ਼ੀ ਪ੍ਰੀਤਵਾਨ ਬਣਾ ਦਿੱਤਾ।

੧੮੫੭ ਦੇ ਗ਼ਦਰ ਸਮੇਂ ਸਿੱਖ ਹਲਕਿਆਂ ਵਿਚੋਂ ਮਿਲੀ ਜੀਵਨ ਦਾਨੀ ਮਦਦ ਤੋਂ ਬਾਅਦ ਅੰਗਰੇਜ਼ਾਂ ਨੇ ਸਿੱਖ ਧਰਮ ਕਰਮ ਬਾਰੇ ਉਚੇਚੀਆਂ ਰਿਆਇਤਾਂ ਦਾ ਮੁਢ ਤਾਂ ਬੰਨ੍ਹ ਹੀ ਦਿੱਤਾ ਸੀ। ਸਰਕਾਰੀ ਸਰਪ੍ਰਸਤੀ ਹੇਠ ਚਲਦੀਆਂ ਮਿਸ਼ਨਰੀ ਅਤੇ ਸਿੱਧੀਆਂ ਸਰਕਾਰੀ ਪਰਬੰਧ ਹੇਠ ਚਲਦੀਆਂ ਨਵੀਂ ਕਿਸਮ ਦੀਆਂ ਤਾਲੀਮੀ ਸੰਸਥਾਵਾਂ ਨੇ

ਸੁਧਾਰਕ ਸਿੱਖ ਵਿਅਕਤੀਆਂ ਅੰਦਰ ਉਨ੍ਹਾਂ ਦੀ ਨਕਲ ਦੀ ਰੀਝ ਜਗਾ ਦਿਤੀ।

ਭਾਈ ਗੁਰਮੁਖ ਸਿੰਘ–ਸਭਾ ਦੇ ਸਮਾਗਮਾਂ ਵਿਚ ਸ਼ਾਮਲ ਹੁੰਦੇ ਰਹਿੰਦੇ ਸਨ ਅਤੇ ਅੰਗਰੇਜ਼ੀਅਤ ਤੋਂ ਪ੍ਰਭਾਵਤ ਸੁਝਾਵ ਆਦਿ ਦੇਂਦੇ ਹੀ ਰਹਿੰਦੇ ਸਨ। ਹੌਲੀ ਹੌਲੀ ਸਿੰਘ ਸਭਾ ਵਿਚ ਇਨ੍ਹਾਂ ਦੀ ਗੱਲ ਉਚੇਰੇ ਧਿਆਨ ਨਾਲ ਸੁਣੀ ਜਾਣ ਲਗ ਪਈ ਤੇ ਅੰਤ ਨੂੰ ਆਪ 'ਸਿੰਘ ਸਭਾ' ਦੇ ਧਰਮਕ, ਅੰਗਰੇਜ਼ ਵਿਰੋਧੀ ਰਾਜਨੀਤਕ ਪੱਖ ਉਪਰ ਛਾ ਗਏ। ਆਪ ਨੇ ਜਿਹੜਾ ਨਵਾਂ ਪ੍ਰੋਗਰਾਮ ਦਿੱਤਾ ਉਹ ਇਕ ਪਾਸਿਉਂ ਕੌਮਾਂ ਦੇ ਪਰਸਪਰ ਸੰਜੋਗ ਸਹਿਯੋਗ, ਉਪਰ ਅਧਾਰਤ ਪ੍ਰਾਚੀਨ ਭਾਰਤੀ ਸੰਸਕ੍ਰਿਤੀ ਤੋਂ ਦੂਰ ਹਟਵਾਂ ਹਿੰਦੂ–ਮੁਸਲਿਮ ਦਵੈਖ ਉਪਰ ਅਤੇ ਦੂਜੇ ਪਾਸਿਓਂ ਅੰਗਰੇਜ਼ੀ ਰਾਜ ਦੀ ਹਮਾਇਤ ਉਪਰ ਖੜਾ ਸੀ। ਸ੍ਰ: ਸ਼ਮਸ਼ੇਰ ਸਿੰਘ ਅਸ਼ੋਕ ਦੇ ਅਨੁਸਾਰ—

"ਭਾਈ ਸਾਹਿਬ ਦੇ ਆਦਰਸ਼ਕ ਵਿਚਾਰ ਸਨ—

੧. ਪੰਜਾਬੀ ਬੋਲੀ ਵਿਚ ਕੌਮੀ ਸਾਹਿਤ ਪੈਦਾ ਕਰਨਾ।

੨. ਸਿੱਖਾਂ ਨੂੰ ਧਾਰਮਿਕ ਤੇ ਵਿਹਾਰਕ ਵਿਦਿਆ ਦੇਣ ਦੇ ਜਤਨ ਕਰਨਾ।

੩. ਅਨਮਤ ਜਾਂ ਮਨਮਤ ਵਿਚ ਘੁਲ ਮਿਲ ਰਹੇ ਸਿੱਖਾਂ ਨੂੰ ਇਸ ਪਾਸਿਉਂ ਰੋਕ ਕੇ ਪੱਕੇ ਸਿੱਖ ਬਣਾਉਣਾ ਤੇ।

**੪. ਅੰਗਰੇਜ਼ੀ ਹਕੂਮਤ ਦੇ ਨਾਲ ਜੁੜ ਕੇ ਚੱਲਣਾ।"** (ੳ)

ਭਾਈ ਗੁਰਮੁਖ ਸਿੰਘ ਜੀ ਵੱਲੋਂ ਦਿੱਤੇ ਇਸ ਪ੍ਰੋਗਰਾਮ ਵਿਚ ਅੰਤਿਮ ਚੌਥੀ ਮਦ-ਅੰਗਰੇਜ਼ਾਂ ਨਾਲ ਜੁੜ ਕੇ, ਚਲਣਾ ਹੀ ਉਨ੍ਹਾਂ ਦੀ ਮੌਲਿਕ ਚੀਜ਼ ਸੀ। ਇਸ ਤੋਂ ਪਹਿ-ਲੀਆਂ ਤਿੰਨੇ ਮਦਾਂ ਹੀ ਪਹਿਲੇ ਸਿੰਘ ਸਭਾਈ ਲੀਡਰਾਂ ਦੇ ਪ੍ਰੋਗਰਾਮ ਵਿਚ ਸਨ।

ਇੰਜ ਸਿੰਘ ਸਭਾ ਵਿਚ ਭਾਈ ਗੁਰਮੁਖ ਸਿੰਘ ਜੀ ਦੀ ਸ਼ਮੂਲੀਅਤ ਨਾਲ 'ਸਿੰਘ ਸਭਾ' ਨੂੰ ਨਵਾਂ ਜੀਵਨ ਮਿਲਿਆ ਤੇ ਉਸ ਵਿਚ ਅੰਗਰੇਜ਼–ਭਗਤੀ ਦੀ ਰੂਹ ਫੂਕੀ ਗਈ।

ਭਾਈ ਗੁਰਮੁਖ ਸਿੰਘ ਜੀ 'ਸਿੰਘ ਸਭਾ' ਵਿਚ ਖਿਚੋਤਾਣ ਦਾ ਕਾਰਨ ਬਣੇ। ਇਸ ਖਿਚੋਤਾਣ ਦੇ ਬੁਨਿਆਦੀ ਨੁਕਤੇ ਸਨ—

(1) ਸਿੰਘ ਸਭਾ ਨੂੰ ਅੰਗਰੇਜ਼ੀ ਸਰਕਾਰ ਦੀ ਭਗਤੀ ਦੀਆਂ ਲੀਹਾਂ ਉੱਤੇ ਚਲਾਉਣ ਦਾ ਜਤਨ ਅਤੇ (2) ਸਿੰਘ ਸਭਾ ਦੇ ਮੰਚ ਉਤੋਂ ਆਦਿ ਕਾਲ ਤੋਂ ਚਲੀ ਆ ਰਹੀ 'ਦੇਹ ਧਾਰੀ' ਗੁਰੂ ਦੀ ਪਰੰਪਰਾ ਦੇ ਖ਼ਿਲਾਫ਼ ਜਹਾਦ ਖੜਾ ਕਰਨਾ।

ਇਹ ਦੋਵੇਂ ਗੱਲਾਂ ਹੀ ਭਾਈ ਗੁਰਮੁਖ ਸਿੰਘ ਜੀ ਦੇ ਚਿੰਤਨ ਵਿਚ ਅੰਗਰੇਜ਼ੀ ਸਰਕਾਰ ਦੇ ਮੇਲ-ਮਿਲਾਪ ਵਿਚੋਂ ਆਈਆਂ ਸਨ। ਅੰਗਰੇਜ਼ੀ ਸਰਕਾਰ ਚੂੰਕਿ ਆਪਣੇ ਪੈਰ ਪੱਕੀ ਤਰ੍ਹਾਂ ਜਮਾ ਰਹੀ ਸੀ-ਇਸ ਲਈ ਉਸ ਨੂੰ ਲੋਕ-ਜੀਵਨ ਦੇ ਧਾਰਮਿਕ ਅੰਗ ਦੀ ਹਮਾਇਤ ਦੀ ਜ਼ਬਰਦਸਤ ਲੋੜ ਸੀ। ਅਤੇ ਗੁਰੂ ਪਰੰਪਰਾ ਚੂੰਕਿ ਦੇਹ, ਮਨ, ਬਚਨ ਦੀ ਆਜ਼ਾਦੀ ਦੀ ਜ਼ਾਮਨ ਅਤੇ ਹਰ ਪ੍ਰਕਾਰ ਦੀ ਗੁਲਾਮੀ ਵਿਰੁਧ–ਸੰਗਰਾਮ ਦੀ ਪਰਤੀਕ ਸੀ–ਇਸ ਲਈ ਉਸ ਨੂੰ ਲੋਕ-ਮਨ ਵਿਚੋਂ ਕੱਢ ਦੇਣ ਤੋਂ ਬਿਨਾਂ ਇਹ ਕਿਸੇ ਤਰ੍ਹਾਂ ਵੀ

---

(ੳ) ਪੰਜਾਬ ਦੀਆਂ ਲਹਿਰਾਂ

ਸੰਭਵ ਨਹੀਂ ਸੀ ਕਿ ਲੋਕ ਅੰਗਰੇਜ਼ੀ ਰਾਜ ਜਿਹੀ ਅਤਿ ਭੈੜੀ ਗੁਲਾਮੀ ਨੂੰ 'ਆਜ਼ਾਦੀ' ਸਮਝ ਕੇ ਪਰਵਾਨ ਕਰਨ ਲਈ ਤਿਆਰ ਹੋ ਜਾਣ ਅਤੇ ਅੰਗਰੇਜ਼ੀ ਰਾਜ ਦਾ ਵਿਰੋਧ ਨਾ ਕਰਨ। ਗੁਰੂ ਪਰੰਪਰਾ ਉੱਤੇ ਖੜੇ ਸਮਾਜ ਦਾ ਅਤੇ ਲੀਡਰਾਂ ਦੀ ਸਭਾ ਦੇ ਆਧਾਰ ਉੱਤੇ ਖੜੋਤੇ ਸਮਾਜ ਦਾ ਬੁਨਿਆਦੀ ਫ਼ਰਕ ਹੀ ਇਹ ਸੀ ਕਿ 'ਗੁਰੂ' ਰਿਆਇਤਾਂ ਦੇ ਵਿਰੁਧ ਤਪ-ਸੰਜਮ ਭਰੀ ਜ਼ਿੰਦਗੀ ਲਈ ਪ੍ਰੇਰਣਾ ਦੇਂਦਾ ਹੈ—ਪਰ ਲੀਡਰਾਂ ਦੀ ਲੀਡਰੀ ਖੜੀ ਹੀ ਰਿਆਇਤਾਂ ਦਿਵਾਉਣ ਦੇ ਆਧਾਰ ਉੱਤੇ ਹੁੰਦੀ ਹੈ। 'ਗੁਰੂਆਂ' ਨੂੰ ਮਾਨਸਿਕ ਗੁਲਾਮੀ ਕਬੂਲ ਕਰਨ ਦੇ ਬਦਲੇ ਅਨੇਕਾਂ ਰਿਆਇਤਾਂ ਦੀ ਪੇਸ਼ਕਸ਼ ਹੁੰਦੀ ਹੀ ਆਈ ਸੀ—ਪਰ ਉਨ੍ਹਾਂ ਨੇ ਕਦੇ ਆਜ਼ਾਦੀ ਦੇ ਬਦਲੇ ਰਿਆਇਤਾਂ ਲਈ ਗੁਲਾਮੀ ਨੂੰ ਪਰਵਾਨ ਨਹੀਂ ਸੀ ਕੀਤਾ। ਉਸ ਲਈ ਗੁਰੂਆਂ ਨੂੰ ਅਤੇ ਉਨ੍ਹਾਂ ਦੇ ਸਿੱਖ-ਸੇਵਕਾਂ ਨੂੰ ਅਸਹਿ ਤਸੀਹੇ ਸਹਿਣੇ ਪਏ ਸਨ. ਉਨ੍ਹਾਂ ਨੇ ਜੀਵਨ ਕੁਰਬਾਨ ਕਰਕੇ ਵੀ ਆਪਣੇ ਧਰਮ ਕਰਮ ਤੇ ਮਾਨਸਿਕ ਆਜ਼ਾਦੀ ਨੂੰ ਕਾਇਮ ਰੱਖਿਆ ਸੀ। ਪਰ ਹੁਣ ਸਿੰਘ ਸਭਾ ਦੇ ਇਹ ਨਵੇਂ ਲੀਡਰ ਜਦੋਂ 'ਗ੍ਰੰਥ ਗੁਰੂ' ਦਾ ਨਾਅਰਾ ਲੈ ਕੇ ਆਏ ਤਾਂ ਉਨ੍ਹਾਂ ਦੇ ਮੁਖ ਵਿਚ 'ਗੁਰੂ ਕੀ ਬਾਣੀ' ਸੀ ਅਤੇ ਕੱਛ ਵਿਚ ਅੰਗਰੇਜ਼ੀ ਰਾਜ ਵੱਲੋਂ ਮਿਲੀਆਂ ਰਿਆਇਤਾਂ ਦਾ ਬਸਤਾ ਸੀ। ਅੰਗਰੇਜ਼ੀ ਸਰਕਾਰ ਦਾ ਇਸ ਤੋਂ ਪਹਿਲਾਂ ਗੁਰੂ ਰਾਮ ਸਿੰਘ ਜੀ ਨਾਲ ਵਾਹ ਪੈ ਚੁਕਾ ਸੀ ਜਿਨ੍ਹਾਂ ਨੂੰ ਉਹ ਕਿਸੇ ਤਰ੍ਹਾਂ ਵੀ ਆਪਣੇ ਰਾਜ ਦਾ ਅਨਕੂਲ ਨਹੀਂ ਸੀ ਬਣਾ ਸੱਕੀ ਤੇ ਅੰਤ ਉਨ੍ਹਾਂ ਨੂੰ ਜਲਾਵਤਨ ਕਰਕੇ ਦਮ ਲਿਆ ਸੀ ਪਰ ਉਨ੍ਹਾਂ ਗੁਰੂਆਂ ਦੇ ਮੁਕਾਬਲੇ ਵਿਚ ਇਨ੍ਹਾਂ ਲੀਡਰ-ਸਿੱਖਾਂ ਨੂੰ ਆਪਣੇ ਅਨੁਕੂਲ ਕਰਨਾ ਬੜਾ ਹੀ ਸਹਿਲ ਸੀ। ਇਸ ਲਈ ਅੰਗਰੇਜ਼ਾਂ ਨੂੰ ਸਿਰਫ ਓਨੀਆਂ ਕੁ ਰਿਆਇਤਾਂ ਹੀ ਦੇਣ ਦੀ ਲੋੜ ਪੈਂਦੀ ਸੀ। ਜਿੰਨੀਆਂ ਕੁ ਨਾਲ ਕੋਈ ਲੀਡਰ ਉਨ੍ਹਾਂ ਦੇ ਰਾਜ ਦੀ ਹਮਇਤ ਲਈ ਤਿਆਰ ਹੋ ਜਾਏ।

ਭਾਈ ਗੁਰਮੁਖ ਸਿੰਘ ਜੀ ਉਪਰ ਅੰਗਰੇਜ਼ ਬਹਾਦੁਰ ਦੀ ਸਵੱਲੀ ਨਜ਼ਰ ਸੀ। ਇਕ ਖ਼ਾਨਸਾਮੇ ਦੇ ਪੁੱਤਰ ਨੂੰ ਕਾਲਜ ਦੀ ਪ੍ਰੋਫੈਸਰੀ ਮਿਲ ਜਾਣੀ ਉਸ ਜ਼ਮਾਨੇ ਵਿਚ ਕਿਸੇ ਚਮਤਕਾਰ ਨਾਲੋਂ ਘੱਟ ਨਹੀਂ ਸੀ। ਪਰ ਭਾਈ ਗੁਰਮੁਖ ਸਿੰਘ ਜੀ ਦੀ ਜ਼ਿੰਦਗੀ ਵਿਚ ਅੰਗਰੇਜ਼-ਪ੍ਰਭੂ ਦੀ ਕ੍ਰਿਪਾ ਨਾਲ ਇਹ ਚਮਤਕਾਰ ਵਾਪਰ ਚੁੱਕਾ ਸੀ ਅਤੇ ਜਿਸ ਪ੍ਰਭੂ ਦੀ ਕ੍ਰਿਪਾ ਨਾਲ ਇੰਜ ਹੋ ਸਕਿਆ ਸੀ ਉਸ ਲਈ ਜੀਅ-ਜਾਨ ਹਾਜ਼ਿਰ ਨਾ ਕਰਨਾਂ ਹੀ ਅਕਿਰਤਘਣਤਾ ਹੁੰਦੀ। ਪਰ ਭਾਈ ਸਾਹਿਬ ਤੇ ਆਦਿ-ਲਹੂ ਵਲੋਂ ਹੀ ਅਕ੍ਰਿਤ-ਘਣ ਨਹੀਂ ਸਨ, ਇਸ ਲਈ ਆਪ ਨੇ ਆਪਣੀ ਪ੍ਰਤਿਭਾ ਨੂੰ ਸਹੀ ਢੰਗ ਨਾਲ ਵਰਤਿਆ।

ਬੇਸ਼ੱਕ ਆਪ ਨੂੰ ਇਸ ਗੱਲ ਲਈ ਕਾਫੀ ਲੰਮੇ ਸੰਘਰਸ਼ ਵਿਚੋਂ ਲੰਘਣਾ ਪਿਆ। 'ਸਿੰਘ ਸਭਾ ਅੰਮ੍ਰਿਤਸਰ' ਨਾਲ ਬੜੇ ਜ਼ਬਰਦਸਤ ਵਿਰੋਧ ਖੜੇ ਹੋਏ ਪਰ ਆਪ ਬੜੀ ਦਲੇਰੀ ਨਾਲ ਤੇ ਅੰਗਰੇਜ਼-ਪ੍ਰਭੂ ਦੀ ਕ੍ਰਿਪਾ ਨਾਲ ਉਨ੍ਹਾਂ ਦਾ ਸਾਹਮਣਾ ਕਰਦੇ ਰਹੇ।

ਸਿੰਘ ਸਭਾ ਦਾ ਕੇਂਦਰੀ ਦਫਤਰ ਅੰਮ੍ਰਿਤਸਰ ਵਿਚ ਸੀ ਅਤੇ ਭਾਈ ਗੁਰਮੁਖ ਸਿੰਘ ਜੀ ਲਾਹੌਰ ਵਿਚ ਸਨ ਇਸ ਲਈ ਸਿੰਘ ਸਭਾ ਤੇ ਭਾਈ ਸਾਹਿਬ ਦਾ ਮਨ ਮਰਜ਼ੀ ਮੁਤਾਬਕ ਤਾਲ ਮੇਲ ਨਹੀਂ ਸੀ ਬਣਿਆਂ ਰਹਿੰਦਾ, ਦੂਜੀ ਗੱਲ ਇਹ ਕਿ ਅੰਗਰੇਜ਼ ਬਹਾਦੁਰ ਦਾ ਕੇਂਦਰ ਵੀ ਲਾਹੌਰ ਸੀ। ਸੰਨ ੧੮੫੭ ਦੇ ਗ਼ਦਰ ਸਮੇਂ ਅੰਗਰੇਜ਼ਾਂ ਦੀ

ਸਹਾਇਤਾ ਅਤੇ ਹੁਣ ਭਾਈ ਗੁਰਮੁਖ ਸਿੰਘ ਜੀ ਦੇ ਜਤਨਾਂ ਨਾਲ 'ਸਿੰਘ ਧਰਮ' ਨੂੰ ਅੰਗਰੇਜ਼ੀ ਰਾਜ ਦੀ ਸਰਪਰਸਤੀ ਮਿਲ ਚੁਕੀ ਸੀ-ਇਸ ਲਈ ਇਹ ਗੱਲ ਜ਼ਰੂਰੀ ਹੋ ਗਈ ਕਿ 'ਸਿੰਘ ਸਭਾ' ਦਾ ਵਡਾ ਕੇਂਦਰ ਲਾਹੌਰ ਵਿਚ ਖੋਹਲਿਆ ਜਾ ਸਕੇ ਤੇ ਲਾਹੌਰ ਦੇ ਪ੍ਰਭੂ ਦੀ ਛਤਰ ਛਾਇਆ ਹੇਠ ਇਸ ਨੂੰ ਦੂਰ ਦੁਰਾਂਤਰ ਤਕ ਫੈਲਾਇਆ ਜਾਏ।

ਸੋ ਭਾਈ ਸਾਹਿਬ ਦੇ ਅਨਥਕ ਜਤਨਾ ਨਾਲ "੧੮੭੯ ਈਸਵੀ ਨੂੰ ਲਾਹੌਰ ਦੇ ਕੁਝ ਚੋਣਵੇਂ ਸਿੱਖਾਂ ਦੀ ਇਕ ਇਕਤ੍ਰਤਾ ਗੁਰਦਵਾਰਾ ਜਨਮ ਅਸਥਾਨ ਦੇ ਮੁਕਾਮ ਤੇ ਹੋਈ ਤੇ ਸਰਬ ਸੰਮਤੀ ਨਾਲ ਗੁਰਮਤਾ ਕਰਕੇ ਸ੍ਰੀ ਗੁਰੂ ਸਿੰਘ ਸਭਾ ਦਾ ਮੁੱਢ ਬੰਨ੍ਹਿਆ ਗਿਆ।

"ਇਸ ਸਮੇਂ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਵੀ ਸਰਦਾਰ ਠਾਕੁਰ ਸਿੰਘ ਸੰਧਾਂਵਾਲੀਏ ਦੀ ਅਗਵਾਈ ਹੇਠ ਚਮਕ ਰਹੀ ਸੀ। ਹੁਣ ਲੋੜ ਇਸ ਪਰਚਾਰ ਦੇ ਕੰਮ ਨੂੰ ਹੋਰ ਪੱਕੇ ਪੈਰਾਂ ਤੇ ਕਰਨ ਦੀ ਸੀ। ਸਿੰਘ ਸਭਾ ਲਾਹੌਰ ਵਿਚ ਪਹਿਲਾਂ ੨੬ ਤੇ ਫੇਰ ਕਾਫੀ ਗਿਣਤੀ ਵਿਚ ਹੋਰ ਪਤਵੰਤੇ ਸਿੱਖ ਸ਼ਾਮਲ ਹੋਏ ਤੇ ਕਈ ਸਰਕਾਰੀ ਆਦਮੀ ਵੀ; ਜਿਨ੍ਹਾਂ ਵਿਚੋਂ ਰਾਇ ਮੂਲ ਸਿੰਘ ਜੀ ਮੁਖ ਸਨ,—ਇਸ ਸਭਾ ਵਿਚ ਮੈਂਬਰ ਲਏ ਗਏ। ਇਹ ਰਾਇ ਮੂਲ ਸਿੰਘ ਜੀ ਉਹੋ ਸਨ ਜੋ ਰਾਜਾ ਤੇਜ ਸਿੰਘ ਦੇ ਏਜੰਟ ਬਣਕੇ ਸੰਨ ੧੮੪੭-੪੮ ਵਿਚ ਸਿਖ ਰਾਜ ਤੋਂ ਵਿਰੁਧ ਅੰਗਰੇਜ਼ੀ ਹਕੂਮਤ ਦਾ ਸਾਥ ਦਿੰਦੇ ਰਹੇ ਸਨ ਤੇ ਐਚ. ਐਮ. ਲਾਰੰਸ ਤੋਂ ਇਨ੍ਹਾਂ ਨੇ ਇਸ ਸਬੰਧੀ ਇਕ ਪਰਸੰਸਾ ਪੱਤਰ ਵੀ ਲਿਆ ਸੀ। ਇਸ ਸਮੇਂ ਇਹ ਰਾਇ ਹੋਰੀ ਲਾਟ ਸਾਹਿਬ ਦੇ ਦਰਬਾਰੀ ਸਨ। ਭਾਵੇਂ ਅਜਿਹੇ ਲੋਕਾਂ ਨੂੰ ਸਿੰਘ ਸਭਾ ਵਿਚ ਸ਼ਾਮਲ ਕਰਨਾ ਗੁਨਾਂਹ ਸੀ, ਪਰ ਸਮੇਂ ਦੀ ਮੰਗ ਸੀ ਕਿ ਸਰਕਾਰ ਦੀ ਮਿਲਵਰਤਣ ਨਾਲ ਅੱਗੇ ਵਧੋ ਨਹੀਂ ਤਾਂ ਨੁਕਸਾਨ ਹੀ ਨੁਕਸਾਨ ਹੈ, ਇਸ ਲਈ ਸਿੰਘ ਸਭਾ ਦੇ ਮੋਢੀਆਂ ਨੂੰ ਇਸ ਪਾਸੇ ਝੁਕਣਾ ਪਿਆ।

"ਇਸ ਤੋਂ ਪਿਛੋਂ ਸਿੱਖਾਂ ਵਲੋਂ ਦਰਖ਼ਾਸਤ ਕਰਨ ਤੇ ਪਹਿਲਾਂ ਸਰ ਰਾਬਰਟ ਈਜ਼ਰਟਨ ਲਾਟ ਸਾਹਿਬ ਪੰਜਾਬ ਤੇ ਫੇਰ ਸਰ ਚਾਰਲਸ ਐਚੀਸਨ 'ਸ੍ਰੀ ਗੁਰੂ ਸਿੰਘ ਸਭਾ ਦੇ' ਸਰਪ੍ਰਸਤ ਬਣੇ। ਇਨ੍ਹਾਂ ਤੋਂ ਇਲਾਵਾ ਕਈ ਹੋਰ ਚੋਣਵੇਂ ਅੰਗਰੇਜ਼ ਅਫ਼ਸਰਾਂ ਨੇ ਵੀ ਸਿੰਘ ਸਭਾ ਦੀ ਵਿਦਿਅਕ ਬ੍ਰਾਂਚ ਦੇ ਮੈਂਬਰੀ ਫ਼ਾਰਮ ਭਰੇ।" (ੳ)

ਭਾਈ ਗੁਰਮੁਖ ਸਿੰਘ ਜੀ ਨੇ 'ਸਿੰਘ ਸਭਾ' ਲਾਹੌਰ ਦੀ ਸਾਜਨਾ ਤੋਂ ਬਾਅਦ ਪੰਜਾਬ ਭਰ ਦਾ ਦੌਰਾ ਕੀਤਾ ਸੀ ਅਤੇ ਥਾਂ ਥਾਂ ਉੱਤੇ ਇਸ ਦੀਆਂ ਸ਼ਾਖ਼ਾਵਾਂ ਖੋਹਲੀਆਂ। ਇਸ ਸਭਾ ਦੇ ਬਹੁਤ ਸਾਰੇ ਨਿਯਮ ਤਾਂ ਅੰਮ੍ਰਿਤਸਰ ਵਾਲੀ ਸਿੰਘ ਸਭਾ ਵਾਲੇ ਹੀ ਰੱਖੇ, ਪਰ ਕੁਝ ਖ਼ਾਸ ਨਿਯਮ ਉਸ ਤੋਂ ਇਲਾਵਾ ਵੀ ਬਣਾਏ। ਇਨ੍ਹਾਂ ਅਨੁਸਾਰ ਸਿੰਘ ਸਭਾ ਲਾਹੌਰ ਦੇ ਮੈਂਬਰ ਬਣਨ ਦੀਆਂ ਜਿਹੜੀਆਂ ਸ਼ਰਤਾਂ ਰੱਖੀਆਂ ਗਈਆਂ ਉਹ ਵੀ ਬੜੀਆਂ ਦਿਲਚਸਪ ਸਨ। ਉਨ੍ਹਾਂ ਅਨੁਸਾਰ ਆਪਣੇ ਦੇਸ਼ ਦੇ ਹੀ ਵੱਖ-ਵੱਖ ਪ੍ਰਾਚੀਨ ਧਰਮਾਂ ਦੇ ਲੋਕਾਂ, ਤੇ ਵੱਖ-ਵੱਖ ਉਪ ਜਾਤੀਆਂ ਉਪਰ 'ਸਿੰਘ ਸਭਾ' ਦਾ ਮੈਂਬਰ ਬਣਨ ਉਤੇ ਪਾਬੰਦੀ ਸੀ—ਸਿਵਾਏ ਈਸਾਈ ਅੰਗਰੇਜ਼ ਪ੍ਰਭੂ ਦੇ! ਸਰਦਾਰ ਸ਼ਮਸ਼ੇਰ ਸਿੰਘ ਅਸ਼ੋਕ ਦੇ

---

(ੳ) ਸ਼ਮਸ਼ੇਰ ਸਿੰਘ ਅਸ਼ੋਕ—ਪੰਜਾਬ ਦੀਆਂ ਲਹਿਰਾਂ—ਸਫ਼ਾ ੧੭੭-੭੮

ਲਿਖਣ ਅਨੁਸਾਰ ਹੀ—

"ਜੋ ਲੋਕ ਸਿੱਖ ਧਰਮ ਦੇ ਵਿਰੋਧੀ ਹਨ, ਅਥਵਾ ਜਿਨ੍ਹਾਂ ਇਸ ਦੇ ਵਿਰੁੱਧ ਕਿਹਾ ਅਥਵਾ ਸੁਣਿਆ ਹੈ, ਅਥਵਾ ਜੋ ਸਿੱਖ ਲੋਕ ਤਖ਼ਤਾਂ ਤੋਂ ਖ਼ਾਰਿਜ ਹੈਨ, ਅਥਵਾ ਜਿਨ੍ਹਾਂ ਨੇ ਕੇਸਾਂ ਦੀ ਬੇਅਦਬੀ ਕੀਤੀ ਹੋਵੇ, ਅਥਵਾ ਜੋ ਸਰਕਾਰ ਦੇ ਨਜ਼ਦੀਕ ਮੁਫ਼ਸਦ ਗਿਣੇ ਗਏ ਹੋਣ, ਅਥਵਾ ਜੋ ਸੁਲਾਹ ਮਿੱਲਤ ਤੇ ਭਲਾਈ ਕੌਮ ਦੇ ਵਿਰੋਧੀ ਹੋਣ, ਸਿੰਘ ਸਭਾ ਦੇ ਮੈਂਬਰ ਨਹੀਂ ਬਣ ਸਕਦੇ–ਮਗਰ ਜਦ ਇਨ੍ਹਾਂ ਵਿਚੋਂ ਕੋਈ ਪਿਛਲੀ ਤਨਖ਼ਾਹ ਲੁਆਵੇ ਤੇ ਅੱਗੇ ਵਾਸਤੇ ਸਭਾ ਦੀ ਰਾਇ ਹੋ ਜਾਵੇ ਤਾਂ ਮਿਲ ਸਕਦੇ ਹਨ।" (ੳ)

ਇਨ੍ਹਾਂ ਨਿਯਮਾਂ ਵਿਚ ਕੁਝ ਹੋਰ ਵੀ ਜ਼ਰੂਰੀ ਹੇਠ ਲਿਖੇ ਨਿਯਮ ਸਨ—

(ੳ) ਸ੍ਰੀ ਗੁਰੂ ਸਿੰਘ ਸਭਾ ਵਿਚ ਕੋਈ ਗੱਲ ਸਰਕਾਰ ਦੇ ਤੱਲਕ ਨਹੀਂ ਕੀਤੀ ਜਾਵੇਗੀ।

(ਅ) ਖ਼ੈਰ ਖ਼ਾਹੀ ਕੌਮ, ਫ਼ਰਮਾ ਬਰਦਾਰੀ ਸਰਕਾਰੀ।" (ਅ)

ਸਿੰਘ ਸਭਾ ਲਾਹੌਰ ਦੇ ਬਣਨ ਨਾਲ ਇਸ ਦੀ ਟੱਕਰ ਸਿੰਘ ਸਭਾ ਅੰਮ੍ਰਿਤਸਰ ਦੇ ਸੰਚਾਲਕਾਂ ਨਾਲ ਸ਼ੁਰੂ ਹੋ ਗਈ। ਸਰਕਾਰ ਅੰਗਰੇਜ਼ੀ ਲਾਹੌਰ ਦੀ ਸਿੰਘ ਸਭਾ ਦੀ ਹਮਾਇਤ ਵਿਚ ਸਰਗਰਮ ਸੀ ਤੇ ਸਿੰਘ ਸਭਾ ਲਾਹੌਰ, ਸਰਕਾਰ ਦੀ ਫ਼ਰਮਾ ਬਰਦਾਰੀ ਵਿਚ। ਸਰਕਾਰ ਅੰਗਰੇਜ਼ੀ ਦੀ ਹਰ ਪਰਕਾਰ ਦੀ ਮਦਦ ਨਾਲ ਲਾਹੌਰੀ ਸਿੰਘ ਸਭਾ ਦਿਨੋ ਦਿਨ ਫੈਲਣ ਲੱਗੀ। ਸ਼ਹਿਰਾਂ ਵਿਚ ਇਸ ਦਾ ਪਸਾਰਾ ਛੇਤੀ-ਛੇਤੀ ਹੋ ਰਿਹਾ ਸੀ, ਪਰ ਪਿੰਡਾਂ ਵਿਚ ਅਜੇ ਇਸ ਨੂੰ ਕੋਈ ਨਹੀਂ ਸੀ ਪੁੱਛਦਾ। ਪਿੰਡਾਂ ਵਿਚ ਇਸ ਦੀ ਪੁੱਛ ਨਾ ਹੋਣ ਦਾ ਅਰਥ ਇਹ ਬਣਦਾ ਸੀ ਕਿ ਸਿੰਘ ਸਭਾ ਆਪਣੇ ਉਦੇਸ਼ ਦੀ ਪੂਰਤੀ ਵਿਚ ਅਸਫਲ ਰਹਿ ਰਹੀ ਸੀ। ਸਿੰਘ ਸਭਾ ਲਾਹੌਰ ਦੇ ਵਿਕਸਿਤ ਤੇ ਵਟਵੇਂ ਰੂਪ–'ਖ਼ਾਲਸਾ ਦੀਵਾਨ' ਦੇ ਉਦੇਸ਼ ਡਾਕਟਰ ਜਗਜੀਤ ਸਿੰਘ ਐਮ. ਬੀ. ਬੀ. ਐਸ. ਡੀ. ਟੀ. ਡੀ. ਪੀ. ਸੀ. ਐਮ. ਐਸ. ਸਿਵਲ ਸਰਜਨ, ਸ਼ਿਮਲਾ ਦੇ ਕਥਨ ਅਨੁਸਾਰ ਇੰਜ ਸਨ–

"(ੳ) ਸਰਕਾਰ ਅੰਗਰੇਜ਼ੀ ਅੱਗੇ ਖ਼ਾਲਸਾ ਪੰਥ ਦੇ ਹਕੂਕ ਪਰਗਟ ਕਰਨੇ ਅਤੇ ਸਿੰਘਾਂ ਨੂੰ ਸਰਕਾਰ ਅੰਗਰੇਜ਼ੀ ਦੇ ਰਾਜ ਦੀਆਂ ਅਣ-ਗਿਣਤ ਬਰਕਤਾਂ ਦੱਸਣੀਆਂ।

(ਅ) ਅੱਗੇ ਆਉਣ ਵਾਲੀਆਂ ਨਸਲਾਂ ਵਿਚ ਪੰਥ ਉੱਨਤੀ ਦੇ ਖ਼ਿਆਲ ਪਾਉਣੇ ਅਤੇ ਜਮਾਤੀ ਤਾਕਤ ਪੈਦਾ ਕਰਨੀ ਜਿਸ ਤੋਂ ਮਿਲ ਕਰਕੇ ਉੱਦਮ ਕਰਨ ਦਾ ਢੰਗ ਬਿਧੀ ਪਾਉਂਦਾ ਹੈ ਅਤੇ ਜੋ ਸਰਕਾਰ ਅੰਗਰੇਜ਼ੀ ਦੀ ਨਿਮਕ ਹਲਾਲੀ, ਫ਼ਰਮਾ ਬਰਦਾਰੀ ਅਤੇ ਸ਼ੁਕਰ ਗੁਜ਼ਾਰੀ ਨੂੰ ਚੰਗੀ ਤਰ੍ਹਾਂ ਪੱਕਾ ਕਰਦਾ ਹੈ।" (ੳ)

ਉਪਰੋਕਤ ਉਦੇਸ਼ਾਂ ਦੀ ਪੂਰਤੀ ਲਈ ਸਰਕਾਰ ਅੰਗਰੇਜ਼ੀ ਬੜੀ ਕਾਹਲੀ ਸੀ। ਉਸ ਨੇ ਸਿੰਘ ਸਭਾ ਜਾਂ ਖ਼ਾਲਸਾ ਦੀਵਾਨ ਦੇ ਪਰਚਾਰ ਲਈ ਕੁਝ ਬੁਨਿਆਦੀ ਫੈਸਲੇ ਲਏ। ਇਨ੍ਹਾਂ ਫੈਸਲਿਆਂ ਨੂੰ ਅਮਲੀ ਜਾਮਾ ਪੁਆਉਣ ਲਈ ਉਸ ਨੇ ਆਪਣੀ ਫੌਜ ਦੇ

---

(ੳ) ਪੰਜਾਬ ਦੀਆਂ ਲਹਿਰਾਂ

(ਅ) ਪੰਜਾਬ ਦੀਆਂ ਲਹਿਰਾਂ

(ੲ) ਪੰਜਾਬ—ਜੋਧ ਸਿੰਘ ਅਭਿਨੰਦਨ ਗ੍ਰੰਥ—ਪੰਨਾ ੧੨੨

ਸਿੱਖ ਜਵਾਨਾ ਦੇ ਇਹੋ ਜਿਹੇ ਜਥੇ ਤਿਆਰ ਕੀਤੇ ਜਿਹੜੇ ਸਿੰਘ ਸਭਾ ਦਾ ਪਰਚਾਰ ਕਰਨ ਲਈ ਪਿੰਡਾਂ ਵਿਚ ਜਾਣ। ਇਸ ਬਾਰੇ ਸਰਦਾਰ ਹਰਬੰਸ ਸਿੰਘ, ਐਮ. ਏ. ਪੀ. ਬੀ. ਐਸ. ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ–ਲਿਖਦੇ ਹਨ—

"ਸਿੰਘ ਸਭਾ ਵਿਚਾਰ-ਧਾਰਾ ਸਿੱਖ ਕਿਸਾਨਾਂ ਵਿਚ ਪ੍ਰਥਮ ਰੂਪ ਵਿਚ ਫੌਜੀ ਮੁਲਾਜ਼ਮਾਂ ਜਾਂ ਨੌਕਰੀ ਤੋਂ ਰੀਟਾਇਰ ਹੋਏ ਸਿਪਾਹੀਆਂ ਦੁਆਰਾ ਰਿਸੀ। ਇਕ ਰੈਜਮੈਂਟ ਨੇ ਇਕ ਰਾਗੀ ਜੱਥਾ ਬਣਾ ਕੇ ਪਿੰਡਾਂ ਵਿਚ ਸਿੰਘ ਸਭਾ ਦੇ ਦੀਵਾਨਾਂ ਵਿਚ ਸ਼ਬਦ ਪੜ੍ਹਨ ਲਈ ਘੱਲਿਆ।" (ੳ)

ਭਾਈ ਗੁਰਮੁਖ ਸਿੰਘ ਜੀ ਦੀ ਸਰਦਾਰੀ ਤੇ ਅੰਗਰੇਜ਼ ਬਹਾਦੁਰ ਦੀ ਸਰਪਰਸਤੀ ਹੇਠ ਚਲ ਰਹੀ 'ਸਿੰਘ ਸਭਾ ਲਾਹੌਰ' ਦੀ ਇਹ ਲਹਿਰ ਜਿਉਂ ਜਿਉਂ ਵਧਦੀ ਗਈ ਤਿਉਂ ਤਿਉਂ ਸਿੱਖਾਂ ਵਿਚ ਫੁਟ ਤੇ ਝਗੜੇ ਵਧਦੇ ਗਏ ਅਤੇ ਉਨ੍ਹਾਂ ਸਦੀਵੀ ਝਗੜਿਆਂ ਦੀ ਬੁਨਿਆਦ ਬੱਝਦੀ ਗਈ ਜਿਸ ਫੁਟ ਤੇ ਝਗੜਿਆਂ ਦਾ ਸ਼ਿਕਾਰ ਅੱਜ ਵੀ ਅਕਾਲੀ ਪੰਥ ਬਣਿਆ ਹੋਇਆ ਹੈ।

ਅੰਮ੍ਰਿਤਸਰ ਤੇ ਲਾਹੌਰ ਦੀਆਂ ਸਿੰਘ ਸਭਾਵਾਂ ਦੀ ਟੱਕਰ ਅਤੇ ਮੁਕਾਬਲੇ ਨੇ ਪਹਿਲਾਂ ਤੇ ਦੋਹਾਂ ਵੱਡੀਆਂ ਸਭਾਵਾਂ ਨੂੰ ਇਕੋ 'ਖ਼ਾਲਸਾ ਦੀਵਾਨ' ਵਿਚ ਬਦਲ ਦਿੱਤਾ, ਪਰ ਇਸ ਦੀਵਾਨ ਵਿਚ ਵੀ ਅੰਮ੍ਰਿਤਸਰੀ ਧੜਾ ਭਾਰਾ ਹੋਣ ਕਰਕੇ ਇਸ ਦੀ ਪਰਧਾਨਗੀ ਬਾਬਾ ਖੇਮ ਸਿੰਘ ਬੇਦੀ ਦੇ ਹੱਥ ਹੀ ਰਹੀ ਅਤੇ ਬਾਬਾ ਖੇਮ ਸਿੰਘ ਜੀ ਚੂੰਕਿ ਲਾਹੌਰੀ ਸਿੰਘ ਸਭਾ ਦੇ ਨੇਤਾਵਾਂ ਵਾਂਗ ਅਜੇ ਓਦੋਂ ਤਕ ਅੰਗਰੇਜ਼ੀ ਰਾਜ ਦੇ ਫ਼ਰਮਾ ਬਰਦਾਰ ਨਹੀਂ ਸਨ ਬਣੇ–ਇਸ ਲਈ ਖ਼ਾਲਸਾ ਦੀਵਾਨ ਦੇ ਵੱਡੇ ਮੰਚ ਨੂੰ ਵੀ ਭਾਈ ਗੁਰਮੁਖ ਸਿੰਘ ਜੀ ਨੇ ਝਗੜਿਆਂ ਦਾ ਕੇਂਦਰ ਬਣਾ ਦਿੱਤਾ। ਸ੍ਰ: ਸ਼ਮਸ਼ੇਰ ਸਿੰਘ ਅਸ਼ੋਕ ਦੇ ਲਿਖਣ ਅਨੁਸਾਰ—

"ਸਿੰਘ ਸਭਾ ਲਹੌਰ ਦੇ ਮੁਕਾਬਲੇ ਤੇ ਅੰਮ੍ਰਿਤਸਰ ਦੀ ਸਿੰਘ ਸਭਾ ਵਿਚ ਰਾਜ-ਭਗਤੀ ਦਾ ਘਾਟਾ ਸੀ ਜੋ ਸਮੇਂ ਦੇ ਅਨੁਸਾਰ ਇਕ ਨੁਕਸ ਮੰਨਿਆ ਗਿਆ।" (ਅ)

ਇਹ 'ਨੁਕਸ' ਦੋਹਾਂ ਸਿੰਘ ਸਭਾਵਾਂ ਦੇ 'ਖਾਲਸਾ ਦੀਵਾਨ' ਵਿਚ ਬਦਲਣ ਦੇ ਪਹਿਲੇ ਦੌਰ ਵਿਚ ਹੀ ਉਜਾਗਰ ਹੋ ਕੇ ਝਗੜੇ ਦਾ ਕਾਰਨ ਬਣ ਗਿਆ। ਖ਼ਾਲਸਾ ਦੀਵਾਨ ਵਲੋਂ ਜਦੋਂ ਭਾਈ ਗੁਰਮੁਖ ਸਿੰਘ ਜੀ ਨੂੰ ਸਰਬ ਸੰਮਤ ਨਿਯਮਾਵਲੀ ਬਣਾਉਣ ਲਈ ਕਿਹਾ ਗਿਆ ਤਾਂ ਆਪ ਨੇ 'ਖਾਲਸਾ ਦੀਵਾਨ' ਦੀ ਉਸ ਨਿਯਮਾਵਲੀ ਨੂੰ ਇਸ ਢੰਗ ਨਾਲ ਲਿਖਿਆ ਜਿਸ ਤੋਂ ਅੰਗਰੇਜ਼ ਬਹਾਦਰ ਤਾਂ ਪਰਸੰਨ ਹੋਇਆ, ਪਰ 'ਖ਼ਾਲਸਾ ਦੀਵਾਨ' ਦਾ ਭਾਰੀ ਅੰਮ੍ਰਿਤਸਰੀ ਧੜਾ ਨਰਾਜ਼ ਹੋਇਆ। ਭਾਈ ਸਾਹਿਬ ਨੇ ਇਸ ਨਿਯਮਾਵਲੀ ਦੇ ਖਰੜੇ ਵਿਚ ਲਿਖਿਆ ਸੀ – 'ਖਾਲਸਾ ਦੀਵਾਨ ਦਾ ਚੀਫ਼ ਸਕੱਤਰ ਉਹੋ ਆਦਮੀ ਬਣ ਸਕੇਗਾ ਜੋ ਅੰਗਰੇਜ਼ੀ ਪੜ੍ਹਿਆ

---

(ੳ) ਪੰਜਾਬ—ਜੋਧ ਸਿੰਘ ਅਭਿਨੰਦਨ ਗ੍ਰੰਥ–ਪੰਨਾ 133

(ਅ) ਪੰਜਾਬ ਦੀਆਂ ਲਹਿਰਾਂ–ਪੰਨਾ 191

ਲਿਖਿਆ ਹੋਵੇ।" (ੳ)

ਖ਼ਾਲਸਾ ਦੀਵਾਨ ਦੇ ਅੰਮ੍ਰਿਤਸਰੀ ਧੜੇ ਨੇ ਭਾਈ ਗੁਰਮੁਖ ਸਿੰਘ ਦੀ ਅੰਗ੍ਰੇਜ਼ ਭਗਤੀ ਵਾਲੀ ਇਹ ਨਿਯਮਾਵਲੀ ਰੱਦ ਕਰ ਦਿੱਤੀ ਅਤੇ ਆਪਣੀ ਨਿਯਮਾਵਲੀ ਬਣਾਈ। ਇਸ ਨਿਯਮਾਵਲੀ ਦੇ ਅੰਕ (੭੧) ਤੇ (੭੩) ਵਿਚ ਗੁਰੂ ਅੰਸ਼ ਦਾ ਸਨਮਾਨ ਅਤੇ ਸ੍ਰੀ ਗ੍ਰੰਥ ਸਾਹਿਬ ਦੇ ਕੋਲ ਹੀ ਗੁਦੈਲੇ ਲਗਾ ਕੇ ਬੈਠਣ ਨੂੰ ਲਾਜ਼ਮੀ ਮੰਨ ਕੇ ਇਸ ਦੀ ਪ੍ਰੋੜ੍ਹਤਾ ਕੀਤੀ ਗਈ।

ਇਸ ਤੇ ਭਾਈ ਗੁਰਮੁਖ ਸਿੰਘ ਜੀ ਰੁੱਸ ਕੇ ਤੁਰ ਗਏ ਤੇ ਆਪ ਨੇ ਅੰਮ੍ਰਿਤਸਰੀ ਧੜੇ ਦੀ ਇਸ ਕਾਰਵਾਈ ਨੂੰ ਆਪਣੇ 'ਗੁਰਮੁਖੀ ਅਖ਼ਬਾਰ' ਵਿਚ 'ਫੁਟ' ਦੇ ਸਿਰਲੇਖ ਹੇਠ ਲੇਖ ਛਾਪ ਕੇ ਭੰਡਿਆ। ਆਪ ਨੇ ਲਿਖਿਆ—

" ਮਾਝੇ ਦੀ ਫੁਟ ਮਸ਼ਹੂਰ ਹੈ। (ਫੁਟ ਦਾ ਕੰਮ ਜੁਦਾ-ਜੁਦਾ ਕਰਨ ਦਾ ਹੁੰਦਾ ਹੈ। ਜੋ ਲੋਕ ਆਪਣੀ ਮਾਨ ਪ੍ਰਤਿਸ਼ਠਾ ਚਾਹੁੰਦੇ ਹਨ ਉਹ ਚਾਹੇ ਇਲ ਦਾ ਨਾਉਂ ਕੁੱਕੜ ਭੀ ਨਾ ਜਾਣਦੇ ਹੋਣ, ਉਹ ਬੇਇਤਫ਼ਾਕੀ ਦੀ ਜੜ੍ਹ ਹੁੰਦੇ ਹਨ, ਆਪਣਾ ਸਿਰ ਜੁਦਾ ਕੱਢ ਕੱਢ ਦਸਦੇ ਹਨ ਅਤੇ ਦੂਸਰਿਆਂ ਨਾਲ ਬਰਾਬਰ ਹੋ ਕੇ ਰਹਿਣਾ ਨਹੀਂ ਚਾਹੁੰਦੇ। ਏਸ ਬੇਇਤਫ਼ਾਕੀ ਨੇ ਸਾਡੇ ਲੋਕਾਂ ਦਾ ਨਾਸ ਕੀਤਾ।"

"ਖ਼ਾਲਸਾ ਦੀਵਾਨ ਅੰਮ੍ਰਿਤਸਰ ਵਿਚ, ਜਿਵੇਂ ਕਿ ਇਸ਼ਾਰੇ ਮਾਤ੍ਰ ਪਿੱਛੇ ਦੱਸਿਆ ਗਿਆ ਹੈ, ਲਾਹੌਰੀ ਧੜੇ ਸਮੇਤ ਤਿੰਨ ਤਰ੍ਹਾਂ ਦੇ ਮੈਂਬਰ ਸਨ—(੧) ਗਰਮ ਖ਼ਿਆਲੀਏ ਸਰਦਾਰ ਠਾਕੁਰ ਸਿੰਘ ਜੀ ਸੰਧਾਂਵਾਲੀਏ ਆਦਿ ਜੋ ਦਿਲੋਂ ਸਰਕਾਰ ਅੰਗ੍ਰੇਜ਼ੀ ਨਾਲ ਮਿਲਵਰਤਣ ਰੱਖਣ ਦੇ ਹੱਕ ਵਿਚ ਨਹੀਂ ਸਨ। (੨) ਨਰਮ ਖਿਆਲੀਏ—ਕੰਵਰ ਬਿਕ੍ਰਮ ਸਿੰਘ, ਭਾਈ ਗੁਰਮੁਖ ਸਿੰਘ ਆਦਿ ਜੋ ਸਰਕਾਰ ਨਾਲ ਪੂਰੀ ਮਿਲਵਰਤਣ ਰੱਖਣ ਦੇ ਚਾਹਵਾਨ ਸਨ ਅਤੇ (੩) ਬੇਦੀ, ਸੋਢੀ ਆਦਿ ਬਾਵੇ, ਜਿਨ੍ਹਾਂ ਵਿਚੋਂ ਬਾਬਾ ਖੇਮ ਸਿੰਘ ਜੀ ਬੇਦੀ ਪਰਧਾਨ ਸਨ ਅਤੇ ਗਰਮ ਖ਼ਿਆਲੀਏ ਵੀ। ਸੌ ਸਾਖੀ ਉੱਤੇ ਇਨ੍ਹਾਂ ਦਾ ਭਰੋਸਾ ਸੀ।" (ਅ)

ਇਨ੍ਹਾਂ ਤਿੰਨਾਂ ਸੁਭਾਵਾਂ ਦੇ ਲੋਕਾਂ ਦਾ ਪਰਸਪਰ ਸਹਿਯੋਗੀ ਹੋ ਕੇ ਚਲਣਾ— ਖ਼ਾਸ ਕਰਕੇ ਅੰਗ੍ਰੇਜ਼-ਭਗਤ ਆਗੂਆਂ ਅਤੇ ਦੇਸ਼-ਭਗਤ ਆਗੂਆਂ ਦਾ—ਮੁਸ਼ਕਿਲ ਸੀ। ਇਨ੍ਹਾਂ ਦੀ ਤਰੇੜ ਵਧਦੀ ਗਈ।

ਲਾਹੌਰੀ ਤੇ ਅੰਮ੍ਰਿਤਸਰੀ ਸਿੰਘ ਸਭਾਈ ਧੜੇ ਦੀ ਦੂਜੀ ਵੱਡੀ ਟਕਰ ਪਹਿਲਾਂ ਨਾਲੋਂ ਵੀ ਜ਼ਬਰਦਸਤ ਹੋਈ ਅਤੇ ਇਸ ਵਿਚ ਵੀ ਬੁਨਿਆਦੀ ਮਸਲਾ ਓਹੋ- ਅੰਗ੍ਰੇਜ਼-ਭਗਤੀ ਤੇ ਦੇਸ਼-ਭਗਤੀ ਦਾ ਹੀ ਸੀ।

ਅੰਮ੍ਰਿਤਸਰੀ ਧੜੇ ਨੇ ਜਦੋਂ 'ਖ਼ਾਲਸਾ ਦੀਵਾਨ ਦੀ ਨਿਯਮਾਵਲੀ ਵਖਰੀ ਬਣਾ ਲਈ ਤਦ ਲਾਹੌਰੀ ਸਰਕਾਰੀ ਧੜੇ ਦੇ ਭਾਈ ਗੁਰਮੁਖ ਸਿੰਘ ਜੀ ਨੇ ਲਾਹੌਰ ਵਿਚ ਜਾ ਕੇ ਆਪਣੀ ਸਰਕਾਰੀ ਨਿਯਮਾਵਲੀ ਬਣਾਈ ਤੇ ਉਸ ਮੁਤਾਬਕ ਜ਼ੋਰ ਸ਼ੋਰ ਨਾਲ ਕੰਮ

---

(ੳ) ਉਪ੍ਰੋਕਤ ਪੁਸਤਕ—ਪੰਨਾ ੧੯੨
(ਅ) ਉਪ੍ਰੋਕਤ ਪੁਸਤਕ—ਪੰਨਾ ੧੯੫

ਸ਼ੁਰੂ ਕਰ ਦਿੱਤਾ।

ਏਸੇ ਦੌਰਾਨ ਬਾਵਾ ਨਿਹਾਲ ਸਿੰਘ ਕਲਸੀਆ (ਛਛਰੌਲੀ) ਨੇ ਇਕ ਉਰਦੂ ਪੁਸਤਕ ਲਿਖੀ ਜਿਸ ਦਾ ਨਾਮ 'ਖ਼ੁਰਸ਼ੀਦ ਖ਼ਾਲਸਾ' ਸੀ ਅਤੇ ਜਿਸ ਵਿਚ ਇਕ ਤੇ ਗੁਰੂ ਰਾਮ ਸਿੰਘ ਜੀ ਨੂੰ ਸਿੱਖ ਪਰੰਪਰਾ ਦਾ ਬਾਰ੍ਹਵਾਂ ਗੁਰੂ ਮੰਨਿਆ ਗਿਆ ਸੀ—ਦੂਜਾ ਮਹਾਰਾਜਾ ਦਲੀਪ ਸਿੰਘ ਦੇ ਵਲੈਤੋਂ ਮੁੜ ਕੇ ਫਿਰ ਤੋਂ 'ਖ਼ਾਲਸਾ ਰਾਜ' ਦੀ ਸਥਾਪਨਾ ਬਾਰੇ ਭਵਿਖ ਬਾਣੀ ਕੀਤੀ ਗਈ ਸੀ, ਪਰ ਇਹ ਦੋਵੇਂ ਗੱਲਾਂ ਹੀ ਅੰਗ੍ਰੇਜ਼ੀ ਸਰਕਾਰ ਲਈ ਕੋਈ ਸੁਖਾਵੀਆਂ ਨਹੀਂ ਸਨ, ਇਸ ਲਈ ਭਾਈ ਗੁਰਮੁਖ ਸਿੰਘ ਜੀ ਨੇ ਕਮਰ ਕੱਸੇ ਕਰ ਕੇ ਇਸ ਪੁਸਤਕ ਦੇ ਖ਼ਿਲਾਫ਼ ਜਹਾਦ ਦਾ ਨਾਅਰਾ ਬੁਲੰਦ ਕਰ ਦਿੱਤਾ। ਸਿੱਖ ਇਤਿਹਾਸਕਾਰ ਸ਼ਮਸ਼ੇਰ ਸਿੰਘ ਅਸ਼ੋਕ ਦੇ ਸ਼ਬਦਾਂ ਵਿਚ ਇਹ ਗੱਲ ਇੰਜ ਹੋਈ—

"...ਇਕ ਉਰਦੂ ਪੁਸਤਕ, ਜਿਸ ਦਾ ਨਾਮ 'ਖ਼ੁਰਸ਼ੀਦ ਖ਼ਾਲਸਾ' ਸੀ, ਦੀਵਾਨ ਵਿਚ ਰੱਖੀ ਗਈ। ਇਹ ਪੁਸਤਕ ਬਾਵਾ ਨਿਹਾਲ ਸਿੰਘ ਕਲਸੀਆ (ਛਛਰੌਲੀ) ਨੇ ਲਿਖੀ ਸੀ ਤੇ ਇਸ ਵਿਚ ਨਾਮਧਾਰੀਆਂ ਦੇ ਪ੍ਰਸਿੱਧ ਆਗੂ ਬਾਬਾ ਰਾਮ ਸਿੰਘ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੱਦੀ ਨਸ਼ੀਨ ਕਲਪਿਆ ਸੀ। ਸਿੰਘ ਸਭਾ ਲਾਹੌਰ ਨੇ ਇਸ ਪੁਸਤਕ ਦੀ ਵਿਰੋਧਤਾ ਕੀਤੀ ਤੇ ਇਸ ਦੇ ਬਾਈਕਾਟ ਦਾ ਪ੍ਰਸਤਾਵ ਰੱਖਿਆ, ਪਰ ਬਾਬਾ ਖੇਮ ਸਿੰਘ ਬੇਦੀ ਅੱਗੋਂ ਇਸ ਪੁਸਤਕ ਦੀ ਹਿਮਾਇਤ ਵਿਚ ਤਣ ਗਏ ਜਿਸ ਕਰਕੇ ਉਹ ਪ੍ਰਸਤਾਵ ਪਾਸ ਨਾ ਹੋ ਸਕਿਆ। ਬਸ, ਇਹੋ ਇਸ ਇਕੱਠ ਦੇ ਬੁਨਿਆਦੀ ਝਗੜੇ ਸਨ ਜਿਨ੍ਹਾਂ ਨੇ ਦੋਹਾਂ ਧਿਰਾਂ ਨੂੰ ਇਕ ਦੂਜੇ ਨਾਲੋਂ ਹਮੇਸ਼ਾਂ ਲਈ ਵਿਛੋੜ ਦਿੱਤਾ।

"ਭਾਈ ਗੁਰਮੁਖ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੇ ਇਸ ਵਿਚ ਆਪਣੀ ਹਤਕ ਸਮਝੀ ਜਿਸ ਕਰ ਕੇ ਲਾਹੌਰ ਪਹੁੰਚਣ ਸਾਰ ਸ੍ਰੀ ਗੁਰੂ ਸਿੰਘ ਸਭਾ ਦੇ ਮੈਂਬਰਾਂ ਦੀ ਇਕੱਤ੍ਰਤਾ ਬੁਲਾਈ ਜਿਸ ਵਿਚ ਸਰਬ ਸੰਮਤੀ ਨਾਲ ਪਾਸ ਹੋਣ ਤੇ ਖਾਲਸਾ ਦੀਵਾਨ ਲਾਹੌਰ ਦੀ ਬੁਨਿਆਦ ਰੱਖੀ ਗਈ। ਇਹ ਖ਼ਾਲਸਾ ਦੀਵਾਨ ਅੰਮ੍ਰਿਤਸਰੀ ਧੜੇ ਤੋਂ ਉੱਕਾ ਸੁਤੰਤ੍ਰ ਸੀ ਤੇ ਇਸ ਦੇ ਸਾਰੇ ਮੈਂਬਰ ਪੰਥਕ ਸੁਧਾਰ ਦੇ ਮੈਦਾਨ ਵਿਚ ਕੁਝ ਅਗਾਂਹ ਵਧੂ ਤੇ ਪੱਕੇ ਤੱਤ ਖ਼ਾਲਸੇ ਸਨ।' (੬)

"...ਖ਼ਾਲਸਾ ਦੀਵਾਨ ਲਾਹੌਰ ਨੇ 'ਖੁਰਸ਼ੀਦ ਖ਼ਾਲਸਾ' ਨਾਮੀ ਪੁਸਤਕ ਦਾ ਸਵਾਲ ਸਾਹਮਣੇ ਰੱਖਿਆ। ਉਸ ਦੇ ਲੇਖਕ ਬਾਵਾ ਨਿਹਾਲ ਸਿੰਘ ਨੂੰ ਇਹ ਜ਼ਾਹਰ ਕਰਕੇ ਕਿ ਉਸ ਨੇ ਇਸ ਪੁਸਤਕ ਵਿਚ ਦਸਾਂ ਪਾਤਸ਼ਾਹੀਆਂ ਤੋਂ ਬਾਅਦ ਗੁਰਮਤ ਤੋਂ ਵਿਰੁੱਧ ਦੇਹ ਧਾਰੀ ਗੁਰੂਆਂ ਦੀ ਹਿਮਾਇਤ ਕਰ ਕੇ ਬਾਬਾ ਰਾਮ ਸਿੰਘ ਨਾਮਧਾਰੀ ਨੂੰ ਬਾਰ੍ਹਵਾਂ ਗੁਰੂ ਮੰਨਿਆ ਹੈ ਅਤੇ ਮਹਾਰਾਜਾ ਦਲੀਪ ਸਿੰਘ ਦੇ ਮੁੜ ਪੰਜਾਬ ਦਾ ਬਾਦਸ਼ਾਹ ਬਣਨ ਦੀ ਤਾਈਦ ਕੀਤੀ ਹੈ, ਖ਼ਾਲਸਾ ਪੰਥ ਵਿਚੋਂ ਛੇਕ ਦਿੱਤਾ। ਬਾਵਾ ਨਿਹਾਲ ਸਿੰਘ ਦੇ ਨਾਲ ਹੀ ਉਸ ਦਾ ਭਾਈ ਬਾਵਾ ਸਰਮੁਖ ਸਿੰਘ ਵੀ

---

(੬) ਉਪ੍ਰੋਕਤ ਪੁਸਤਕ—ਪੰਨਾ ੧੯੭-੯੮

ਤਨਖ਼ਾਹੀਆ ਕਰਾਰ ਦਿਤਾ ਗਿਆ ।

"ਖ਼ਾਲਸਾ ਦੀਵਾਨ ਅੰਮ੍ਰਿਤਸਰ ਨੇ 'ਖ਼ੁਰਸ਼ੀਦ ਖ਼ਾਲਸਾ' ਦੇ ਲੇਖਕ ਦੀ ਚੂੰਕਿ ਐਲਾਨੀਆ ਮਦਦ ਕੀਤੀ ਸੀ ਤੇ ਮਹਾਰਾਜਾ ਦਲੀਪ ਸਿੰਘ ਬਾਰੇ ਐਜੀਟੇਸ਼ਨ ਵਿਚ ਵੀ ਕੁਝ ਭਾਗ ਲਿਆ ਸੀ, ਇਸ ਲਈ ਉਸ ਦੇ ਕਰਮਚਾਰੀਆਂ ਉੱਤੇ ਸਰਕਾਰ ਦੀ ਕੁਝ ਓਪਰੀ ਨਿਗਾਹ ਹੋਣੀ ਇਕ ਕੁਦਰਤੀ ਗੱਲ ਸੀ।" (ਅ)

ਏਸੇ ਦੌਰਾਨ ਮਹਾਰਾਜਾ ਦਲੀਪ ਸਿੰਘ ਦੇ ਵਲੈਤੋਂ ਮੁੜਨ ਦੀਆਂ ਖ਼ਬਰਾਂ ਫੈਲ ਚੁਕੀਆਂ ਸਨ, ਅਤੇ ਉਸ ਨੂੰ ਰਾਹ ਵਿਚੋਂ ਹੀ ਮੋੜ ਕੇ ਫਿਰ ਵਲੈਤ ਹੀ ਲੈ ਜਾਣ ਦਾ ਕਾਂਡ ਹੋ ਚੁੱਕਾ ਸੀ। ਉਸ ਕਾਂਡ ਵਿਚ ਭਾਈ ਗੁਰਮੁਖ ਸਿੰਘ ਜੀ ਦੇ ਖ਼ਾਲਸਾ ਦੀਵਾਨ ਨੇ ਜੋ ਹਿੱਸਾ ਪਾਇਆ ਉਸ ਵਿਚੋਂ ਅੰਗ੍ਰੇਜ਼ੀ ਰਾਜ ਦੀ ਨਿਮਕ ਹਲਾਲੀ ਝਲਕਾਂ ਮਾਰਦੀ ਹੈ। ਇਸ ਬਾਰੇ ਵੀ ਪਹਿਲਾਂ ਸ੍ਰੀ ਅਸ਼ੋਕ ਦੇ ਸ਼ਬਦਾਂ ਵਿਚ ਹੀ ਵੇਖੋ।

"...ਸੰਨ ੧੮੮੨ ਵਿਚ ਜਦ ਅਜੇ ਖ਼ਾਲਸਾ ਦੀਵਾਨ ਲਾਹੌਰ ਬਨ ਹੀ ਰਿਹਾ ਸੀ ਤਾਂ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਸਪੁਤ੍ਰ ਮਹਾਰਾਜਾ ਦਲੀਪ ਸਿੰਘ ਦੇ ਦੇਸ ਵਾਪਸ ਆਉਣ ਦੀ ਅਫਵਾਹ ਉੱਡੀ। ਉਹ ਇਸ ਸਮੇਂ ਵਿਲਾਇਤ ਵਿਚ ਸਨ। ਸਰਦਾਰ ਠਾਕੁਰ ਸਿੰਘ ਸੰਧਾਵਾਲੀਏ ਉਨ੍ਹਾਂ ਪਾਸ ਉਥੇ ਹੀ (ਵਿਲਾਇਤ ਵਿਚ) ਜਾ ਪਹੁੰਚੇ।* ਮਹਾਰਾਜੇ ਦਾ ਆਗਮਨ ਸੁਣ ਕੇ ਸਿੱਖ ਫੌਜਾਂ ਵਿਚ 'ਸਵਾਗਤ' ਦਾ ਜੋਸ਼ ਜਾਗਿਆ, ਜਿਸ ਤੋਂ ਸਰਕਾਰ ਅੰਗਰੇਜ਼ੀ ਨੂੰ ਬੜਾ ਫ਼ਿਕਰ ਪਿਆ। ਮਹਾਰਾਜਾ ਸਾਹਿਬ ਤਾਂ ਰਾਹ ਵਿਚੋਂ ਹੀ ਵਾਪਸ ਮੋੜੇ ਗਏ ਤੇ ਪੰਜਾਬ ਦੇ ਸਿੱਖਾਂ ਨੂੰ ਕਾਬੂ ਵਿਚ ਰੱਖਣ ਲਈ ਰਤਾ ਗਵਰਨਮੇਂਟ ਹੋਰ ਵੀ ਸੁਚੇਤ ਹੋ ਗਈ। ਖ਼ਾਲਸਾ ਦੀਵਾਨ ਲਾਹੌਰ ਵੱਲੋਂ ਇਸ ਸਮੇਂ ਰਾਜ ਭਗਤੀ ਦੇ ਵਸ ਵਿਚ ਹੋ ਕੇ ਤਿੰਨ ਮਤੇ ਪਾਸ ਕੀਤੇ ਗਏ ਜੋ ਮਹਾਰਾਜਾ ਦਲੀਪ ਸਿੰਘ ਤੋਂ ਵਿਰੁੱਧ ਤੇ ਸਰਕਾਰ ਅੰਗਰੇਜ਼ੀ ਦੇ ਹੱਕ ਵਿਚ ਸਨ। ਇਹ ਮਤੇ ਸਿੱਖਾਂ ਦੇ ਉਸ ਸਮੇਂ ਦੇ ਪਰਤੰਤ੍ਰ ਰਾਜ ਨੀਤਕ ਝੁਕਾਓ ਦਾ ਪਤਾ ਦੇਂਦੇ ਹਨ।" (ੲ)

'ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ'—ਰੋਜ਼ ਸੁਰ ਲਾ ਕੇ ਬੋਲਣ ਵਾਲਿਆਂ ਨੇ ਆਪਣੇ ਖ਼ਾਲਸਾ ਮਹਾਰਾਜਾ ਦਲੀਪ ਸਿੰਘ ਨਾਲ ਉਸ ਵੇਲੇ ਜੋ ਸਲੂਕ ਕੀਤਾ ਉਹ ਜਿਥੇ ਇਕ ਬੰਨੇ ਬੜਾ ਹੀ ਦਿਲਚਸਪ ਹੈ ਓਥੇ ਨਾਲ ਹੀ ਉਪਰੋਕਤ ਲਾਹੌਰ ਦੇ ਸਿੰਘ ਸਭਾਈ ਪੰਥ ਦੀ ਤਸਵੀਰ ਨੂੰ ਹੋਰ ਉਘਾੜਨ ਵਿਚ ਕਾਫ਼ੀ ਮਦਦ ਕਰਦਾ ਹੈ। ਮਹਾਰਾਜਾ ਦਲੀਪ ਸਿੰਘ ਨੇ ਲੰਡਨ ਤੋਂ ੨੫ ਮਾਰਚ, ੧੮੮੬ ਨੂੰ ਇਸ ਸਿੰਘ ਸਭਾਈ ਪੰਥ ਨੂੰ ਇਕ ਚਿੱਠੀ ਲਿਖੀ ; ਜੋ ਇਸ ਤਰ੍ਹਾਂ ਸੀ—

"ਮੇਰੇ ਪਿਆਰੇ ਦੇਸ਼ ਵਾਸੀਓ !

ਭਾਰਤ ਵਿਚ ਆ ਕੇ ਰਹਿਣ ਅਤੇ ਵੱਸਣ ਦੀ ਮੇਰੀ ਇੱਛਾ ਨਹੀਂ ਸੀ, ਪਰ

---

(ਅ) ਅਸ਼ੋਕ—ਪੰਜਾਬ ਦੀਆਂ ਲਹਿਰਾਂ—ਪੰਨਾ ੨੦੫-੬

* ਸਰਦਾਰ ਠਾਕੁਰ ਸਿੰਘ ਵਲੈਤੋਂ ਭਾਰਤ ਨਹੀਂ ਆ ਸਕੇ ਸਗੋਂ ਪਾਂਡੀਚਰੀ ਵਿਚ ਪਹੁੰਚ ਕੇ ਚੜ੍ਹਾਈ ਕਰ ਗਏ ਸਨ।

(ੲ) ਪੰਜਾਬ ਦੀਆਂ ਲਹਿਰਾਂ—ਪੰਨਾ ੧੦੪

ਸਤਿਗੁਰੂ ਸਭ ਦੇ ਵਿਧਾਤਾ ਹਨ। ਉਹ ਅਸਾਂ ਸਭਨਾਂ ਨਾਲੋਂ ਵਡੇ ਸ਼ਕਤੀਵਾਨ ਹਨ । ਮੈਂ ਉਸ ਦਾ ਭੁਲਿਆ ਹੋਇਆ ਜੀਵ ਹਾਂ। ਮੇਰੀ ਇੱਛਾ ਨਾ ਹੋਣ ਪਰ ਵੀ ਮੈਂ ਸਤਿਗੁਰੂ ਦੇ ਹੁਕਮ ਅੰਦਰ ਇੰਗਲੈਂਡ ਤਿਆਗ ਭਾਰਤ ਵਿਚ ਆਵਾਂਗਾ ਤੇ ਸਧਾਰਨ ਰੂਪ ਵਿਚ ਵਸਾਂਗਾ। ਮੈਂ ਸਤਿਗੁਰੂ ਦੀ ਇੱਛਾ ਦੇ ਸਾਹਮਣੇ ਸਿਰ ਨਿਵਾਉਂਦਾ ਹਾਂ । ਉਸ ਦੀ ਜੋ ਮਰਜ਼ੀ ਹੈ ਓਹੀ ਹੋਵੇਗਾ

ਪਿਆਰੇ ਖ਼ਾਲਸਾ ਜੀ ! ਮੈਂ ਆਪਣੇ ਵਡਿਆਂ ਦਾ ਧਰਮ ਤਿਆਗ ਕੇ ਪਰਾਯਾ ਮਤ ਗ੍ਰਹਿਣ ਕਰਨ ਲਈ ਆਪ ਜੀ ਤੋਂ ਖ਼ਿਮਾ ਮੰਗਦਾ ਹਾਂ। ਕਿਉਂਕਿ ਮੈਨੂੰ ਜਦੋਂ ਈਸਾਈ ਬਣਾਇਆ ਗਿਆ ਸੀ, ਮੇਰੀ ਉਮਰ ਓਦੋਂ ਬਹੁਤ ਛੋਟੀ ਸੀ । ਮੈਂ ਬੰਬਈ ਪੁਜ ਕੇ ਸਿਖ ਧਰਮ ਗ੍ਰਹਿਣ ਕਰ ਲਵਾਂਗਾ, ਤੇ ਸ੍ਰੀ ਗੁਰੂ ਨਾਨਕ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਆਗਯਾ ਦਾ ਪਾਲਨ ਕਰਾਂਗਾ ।

ਮੇਰੀ ਬਹੁਤ ਇੱਛਾ ਹੋਣ ਪਰ ਵੀ ਮੈਂ ਪੰਜਾਬ ਪੁਜ ਕੇ ਤੁਹਾਨੂੰ ਨਹੀਂ ਮਿਲ ਸਕਾਂਗਾ। ਇਸ ਵਾਸਤੇ ਇਹ ਚਿੱਠੀ ਲਿਖਣ ਤੇ ਲਾਚਾਰ ਹੋਇਆ ਸੀ। ਮਹਾਰਾਣੀ ਵਿਕਟੋਰੀਆ ਵਿਚ ਮੇਰੀ ਜੋ ਪਰਮ ਭਗਤੀ ਸੀ, ਮੈਂ ਉਸ ਦਾ ਉਚਿਤ ਫਲ ਪਾ ਲਿਆ ਹੈ। ਸਤਿਗੁਰੂ ਜੀ ਦੀ ਇੱਛਾ ਪੂਰਨ ਹੋਵੇ। ਸ੍ਰੀ ਵਾਹਿਗੁਰੂ ਜੀ ਕਾ ਖ਼ਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ ।

ਮੈਂ ਹਾਂ, ਤੁਹਾਡਾ ਆਪਣਾ ਮਾਸ ਤੇ ਲਹੂ
ਦਲੀਪ ਸਿੰਘ

ਮਹਾਰਾਜਾ ਦਲੀਪ ਸਿੰਘ ਦੀ ਭਾਰਤ ਆਉਨ ਦੀ ਖ਼ਬਰ ਸੁਣ ਕੇ ਅੰਮ੍ਰਿਤਸਰੀ ਸਿੰਘ ਸਭਾ ਨੇ ਜਿੱਥੇ ਖ਼ੁਸ਼ੀ ਮਨਾਈ ਓਥੇ ਭਾਈ ਗੁਰਮੁਖ ਸਿੰਘ ਦੀ ਲਾਹੌਰੀ ਸਿੰਘ ਸਭਾ ਨੇ ੩੦ ਅਕਤੂਬਰ, ੧੮੮੬ ਨੂੰ ਦਲੀਪ ਸਿੰਘ ਨੂੰ ਇਹ ਉਤਰ ਦਿੱਤਾ—

"ਅਸੀਂ ਸਾਰਾ ਖ਼ਾਲਸਾ ਪੰਥ ਅਤੇ ਗੁਜਰਾਂਵਾਲਾ ਦੇ ਨਿਵਾਸੀ ਜਿਨ੍ਹਾਂ ਨਾਲ ਤੂੰ ਆਪਣੀ ਜਨਮ ਭੂਮੀ ਦਾ ਸਬੰਧ ਸਮਝਦਾ ਹੈਂ ਤੇਰੀ ਉਸ ਚਿੱਠੀ ਦਾ ਜਵਾਬ ਦਿੰਦੇ ਹਾਂ। ਇਹ ਜਿਹੜਾ ਤੂੰ ਸਰਕਾਰ ਅੰਗਰੇਜ਼ੀ ਤੋਂ ਬਾਗ਼ੀ ਹੋਇਆ ਹੈਂ ਅਕਲ ਦੀ ਗੱਲ ਨਹੀਂ ਕੀਤੀ। ਸਾਡੇ ਲੋਕਾਂ ਵਿਚ ਜੇਹੜਾ ਥੋੜ੍ਹੀ ਭੀ ਅਕਲ ਰਖਦਾ ਹੈ ਉਹ ਭੀ ਤੇਰੀ ਸਹਾਇਤਾ ਦਾ ਨਾਮ ਨਹੀਂ ਲਵੇਗਾ। ਤੂੰ ਸਾਥੋਂ ਭੀ ਕੋਈ ਆਸ ਨਾ ਰੱਖੀਂ।" (ੳ)

ਅਤੇ ਇਨ੍ਹਾਂ ਸਿੰਘ ਸੂਰਮਿਆਂ ਨੇ ਇਸੇ ਸਬੰਧ ਵਿਚ ਲਾਰਡ ਡਫਰਨ ਵਾਇਸ-ਰਾਏ ਹਿੰਦ ਨੂੰ ਲਿਖ ਭੇਜਿਆ ਕਿ—

'ਜੇ ਮਹਾਰਾਜਾ ਏਥੇ ਆ ਗਿਆ ਤਾਂ ਪੰਜਾਬ ਜ਼ਰੂਰ ਬਿਗੜ ਜਾਊ। ਸਿੰਘ ਵਿਗੜੇ ਵੱਸ ਵਿਚ ਨਾ ਆਉਣਗੇ।' ਇਹ ਬਹਾਨਾ ਬਣਾ ਵਾਇਸਰਾਏ ਦੇ ਹੁਕਮ ਨਾਲ ਮਹਾਰਾਜੇ ਨੂੰ ਅਦਨ ਮੁਲਕ ਵਿਚ ਅਟਕਾ ਦਿੱਤਾ ਤੇ ਮਹਾਰਾਜੇ ਨੂੰ ਜਬਰਨ

---

(ੳ) ਟਰੈਕਟ ਸਿੰਘ ਸਭਾ ਲਹਿਰ—ਡਾਕਟਰ ਜਗਜੀਤ ਸਿੰਘ—ਪੰਨਾ ੬੧

ਵਲਾਇਤ ਜਾਣਾ ਪਿਆ।" (ਅ)

ਏਸੇ ਸਿੰਘ ਸਭਾਈ ਅਤੇ ਆਪਣੇ ਆਪ ਨੂੰ ਗ੍ਰੰਥ ਦੀ ਤਾਬਿਆ ਮੰਨਣ ਵਾਲੇ ਗੁਰੂ ਖ਼ਾਲਸਾ ਪੰਥ ਵਲੋਂ ਅੰਗਰੇਜ਼ ਸਰਕਾਰ ਨੂੰ ਇਕ ਐਡਰੇਸ ਦਿੱਤਾ ਗਿਆ, ਜਿਸ ਦੇ ਕੁਝ ਅੰਸ਼ ਇਸ ਤਰ੍ਹਾਂ ਸਨ—

"ਸਿੱਖਾਂ ਨੇ ਆਪਣੀ ਹੇਠੀ ਨੂੰ ਉੱਕਾ ਹੀ ਵਿਸਾਰਦਿਆਂ ਹੋਇਆਂ ਆਪਣੀਆਂ ਜਿੰਦੜੀਆਂ ਬਰਤਾਨਵੀ ਤਾਜ ਦੇ ਬਦਲੇ ਕੁਰਬਾਨੀ ਦੇ ਹੋਮ ਕੁੰਡ ਵਿਚ ਭਸਮੀ ਭੂਤ ਕਰ ਦਿੱਤੀਆਂ ਅਤੇ ਇਸ ਤਾਜ ਨੂੰ ਕਾਇਮ ਰਖਣ ਦੇ ਮਨੋਰਥ ਨਾਲ ਸਪਾਰਟਾ ਕੌਮ ਦੇ ਬਹਾਦੁਰਾਂ ਵਾਂਗ ਏਸ ਗੱਲ ਤੇ ਅਮਲ ਕਰਦਿਆਂ ਹੋਇਆਂ ਨਾਮਣਾ ਖੱਟਿਆ ਕਿ— ਜਿੱਤੋ ਜਾਂ ਮਰੋ।" (ੲ)

ਸੰਤ ਨਿਧਾਨ ਸਿੰਘ ਜੀ ਆਲਿਮ ਦੇ ਲਿਖਣ ਅਨੁਸਾਰ—

"ਅੰਗਰੇਜ਼ੀ ਰਾਜ ਨੂੰ ਕਾਇਮ ਰੱਖਣ ਦੇ ਪ੍ਰਯੋਜਨ ਨਾਲ ਸੰਨ ੧੮੫੭ ਈਸਵੀ ਵਿਚ ਮਾਰੇ ਗਏ ਸਿੱਖਾਂ ਦੀ ਬੀਰਤਾ ਤੇ ਮਾਨ ਕਰਦਿਆਂ ਹੋਇਆਂ ਇਹ ਅੰਗਰੇਜ਼-ਪੂਜ ਨੇਤਾ ਲਿਖਦੇ ਹਨ—'ਅਸੀਂ ਉਨ੍ਹਾਂ ਸਿੱਖ ਰਈਸਾਂ ਨੂੰ ਕਿੱਥੋਂ ਲਭੀਏ ਜੋ ੧੮੫੦ ਈਸਵੀ ਵਿਚ ਬਰਤਾਨਵੀ ਤਾਜ ਵਿਖੇ ਹੀਰਿਆਂ ਵਾਂਗ ਚਮਕਦੇ ਸਨ, ਅਤੇ ਕਿੱਥੇ ਹਨ ਉਹ ਨੌਜਵਾਨ ਸਿੱਖ ਜੋ ੧੮੫੭ ਵਿਚ ਬਰਤਨਵੀ ਲਾਭਾਂ ਖ਼ਾਤਰ ਆਪਣੀਆਂ ਕੁਰਬਾਨੀਆਂ ਦੇਣ ਲਈ ਇਕ ਦਮ ਇਕੱਠੇ ਹੋ ਗਏ ਸਨ।"

"੧੮੫੭ ਵਿਚ ਸਿੱਖਾਂ ਦੀ ਅੰਗਰੇਜ਼ ਭਗਤੀ ਨੂੰ ਪ੍ਰਗਟ ਕਰਦੇ ਹੋਏ ਇਹ ਚੋਧਰੀ ਲਿਖਦੇ ਹਨ—'ਸਿੱਖ ਬੜੀਆਂ ਕਠਿਨ ਪਰੀਖਿਆਵਾਂ ਵਿਚ ਦੀ ਸ਼ਾਨਦਾਰ ਸਫਲਤਾ ਨਾਲ ਲੰਘੇ ਹਨ। ਉਹਨਾਂ ਨੇ ੧੮੫੭ ਦੀ ਦੁਖ ਦਾਇਕ ਅਤੇ ਇਤਿਹਾਸਕ ਘੜੀ ਵਿਚ ਆਪਣੇ (ਅੰਗਰੇਜ਼) ਬਾਦਸ਼ਾਹ ਬਦਲੇ ਆਪਣੀ ਕੁਰਬਾਨੀ ਦਾ ਸ਼ਾਨਦਾਰ ਰੀਕਾਰਡ ਪੇਸ਼ ਕਰਦਿਆਂ ਹੋਇਆਂ ਵਫ਼ਾਦਾਰੀ ਦਾ ਐਲਾਨੀਆਂ ਸਬੂਤ ਦਿੱਤਾ।"

ਅੰਗਰੇਜ਼ ਲਈ ਇਹ ਸਮਾਂ ਬੜਾ ਭਿਆਨਕ ਸੀ। ਸਰਕਾਰ ਹਿੰਦ ਉਸ ਸਮੇਂ ਅਜਿਹੇ ਨਾਜ਼ਕ ਦੌਰ ਵਿਚ ਦੀ ਲੰਘ ਰਹੀ ਸੀ ਜੋ ਉਸ ਦੇ (ਹਿੰਦੁਸਤਾਨ ਵਿਚ) ਕਾਇਮ ਹੋਣ ਤੋਂ ਲੈ ਕੇ ਉਸ ਵਕਤ ਤਕ ਉਸ ਨੇ ਕਦੇ ਵੀ ਨਹੀਂ ਵੇਖਿਆ ਸੀ। ਸਿੱਖ ਉਸ ਵੇਲੇ (ਅੰਗਰੇਜ਼ ਸਰਕਾਰ ਲਈ) ਮਰਦ ਮੈਦਾਨ ਬਣ ਕੇ ਡਟੇ। ਅਸੀਂ ਉਨ੍ਹਾਂ ਸਿੱਖਾਂ ਦੀ ਉਸ ਸਮੇਂ ਦੀ ਵਫ਼ਾਦਾਰੀ ਨੂੰ ੩੧ ਅਗਸਤ ੧੮੫੭ ਦੇ ਸਿਵਲ ਐਂਡ ਮਿਲਟਰੀ ਗਜ਼ਟ ਵਿਚ ਛਪੇ ਇਕ ਲੇਖ ਨਾਲੋਂ ਵਧੇਰੇ ਚੰਗਾ ਨਹੀਂ ਪ੍ਰਗਟ ਕਰ ਸਕਦੇ। ਇਸ ਲਈ ਏਥੇ ਉਸ ਦਾ ਹਵਾਲਾ ਪੇਸ਼ ਕਰਦੇ ਹਾਂ—

'ਇਹ ਸਮਾਂ ਬੜਾ ਨਾਜ਼ਕ ਸੀ। ਜਿਹੜੀ ਫ਼ੌਜ ਅੰਗਰੇਜ਼ ਅਫ਼ਸਰਾਂ ਨੇ ਕਾਇਮ ਕੀਤੀ ਅਰ ਉਨ੍ਹਾਂ ਨੇ ਪੜ੍ਹ ਪੁਖ਼ਤਾ ਕੀਤੀ ਉਸ ਨੇ ਉਨ੍ਹਾਂ ਦੇ ਵਿਰੁਧ ਹੀ ਬਗ਼ਾਵਤ ਕਰ ਦਿੱਤੀ, ਅਤੇ ਇਹ ਇਰਾਦਾ ਕਰ ਲਿਆ ਕਿ ਹਿੰਦੁਸਤਾਨ ਵਿਚੋਂ

---

(ਅ) ਉਪ੍ਰੋਕਤ ਪੁਸਤਕ—ਪੰਨਾ ੬੧ ,, ,,
(ੲ) ਐਡਰੇਸ ਦੀ ਅਸਲ ਕਾਪੀ ਦਾ ਪੰਨਾ ੨੪

ਅੰਗਰੇਜ਼ੀ ਨਸਲ ਦੀਆਂ ਜੜ੍ਹਾਂ ਇਉਂ ਪੁਟ ਦਿੱਤੀਆਂ ਜਾਣ, ਜਿਵੇਂ ਪਿਛਲੇ ਸਮੇਂ ਵਿਚ ਪਰਸ ਰਾਮ ਨੇ ਖਤਰੀ ਬੰਸ ਦਾ ਨਾਸ ਕਰਨ ਦਾ ਜਤਨ ਕੀਤਾ ਸੀ ।

'ਇਸ ਲਈ ਉਨ੍ਹਾਂ ਨੇ ਦਿੱਲੀ ਵੱਲ ਨੂੰ ਧਾਈ ਕੀਤੀ, ਜਿਥੇ ਉਹ ਉਸ ਮੁਗਲ ਦੇ ਪਰਛਾਂਵੇਂ ਗਿਰਦ ਜਮ੍ਹਾਂ ਹੋ ਗਈਆਂ ਜੋ ਉਨ੍ਹਾਂ ਨੂੰ ਝੂਠੀਆਂ ਆਸਾਂ ਅਰ ਝੂਠੇ ਇਕਰਾਰਾਂ ਨਾਲ ਵਰਗਲਾਂਦਾ ਹੋਇਆ ਕਹਿ ਰਿਹਾ ਸੀ ਕਿ ਉਸ ਦੀ ਬਾਦਸ਼ਾਹੀ ਬਹਾਲ ਹੋ ਜਾਏਗੀ ।

'ਅਜਿਹੇ ਸਮੇਂ ਵਿਚ ਦ੍ਰਿੜ੍ਹ ਤੇ ਸਥਿਰ ਰਹਿਣਾ ਕੋਈ ਮਾਮੂਲੀ ਗੱਲ ਨਹੀਂ ਸੀ, ਜਦ ਕਿ ਹਰ ਪਲ ਯੂਰਪੀਨ ਤੀਵੀਆਂ ਤੇ ਬੱਚਿਆਂ ਦੀ ਡਰਾਉਣੀ ਕਤਲਾਮ, ਸਜਰੀਆਂ ਮੁਸੀਬਤਾਂ ਅਰ ਝੂਠੇ ਦੋਸਤਾਂ ਦੀਆਂ ਨੱਸ ਜਾਣ ਦੀਆਂ ਨਵੀਆਂ ਖ਼ਬਰਾਂ ਆਉਂਦੀਆਂ ਸਨ। ਤਦ ਕੇਂਦਰੀ ਹਿੰਦ ਦੇ ਵੱਡੇ-ਵੱਡੇ ਆਗੂਆਂ ਦੀਆਂ ਫੋਜਾਂ ਬਾਗ਼ੀਆਂ ਨਾਲ ਜਾ ਮਿਲੀਆਂ ਸਨ ਅਰ ਜਦੋਂ ਸਾਰਾ ਦੇਸ਼ ਅੰਬਾਲੇ ਦੇ ਪਰੇ ਤਕ ਵੀਰਾਨੀ ਅਤੇ ਕਤਲ-ਗਾਹ ਦਾ ਦ੍ਰਿਸ਼ ਪੇਸ਼ ਕਰਦਾ ਸੀ ।

**'ਅਜੇਹੇ ਸਮੇਂ ਵਿਚ ਸਿੱਖ ਬਰਤਾਨਵੀ ਰਾਜ ਦੀ ਮਦਦ ਵਾਸਤੇ ਮਰਦ ਬਣ ਕੇ ਉਠੇ। ਇਸ ਸਮੇਂ ਸਿੱਖ ਸਰਦਾਰਾਂ ਦੀ ਰਵਸ਼—'ਪੰਜਾਬ ਰਾਜਾਜ਼' ਦੇ ਇਤਿਹਾਸ ਲੇਖਕ ਵੱਲੋਂ ਚੰਗੀ ਤਰ੍ਹਾਂ ਬਿਆਨ ਕੀਤੀ ਗਈ ਹੈ। ਏਸ ਵਕਤੀ ਸੇਵਾ ਨੇ ਉਨ੍ਹਾਂ ਨੂੰ ਮਲਕਾ ਮਹਾਰਾਣੀ ਦੇ ਸਭ ਤੋਂ ਵਧੀਕ ਪਿਆਰੇ ਅਤੇ ਵਫ਼ਾਦਾਰ ਸਰਦਾਰਾਂ ਵਿਚ ਸਭ ਤੋਂ ਅਗਲੀ ਕਤਾਰ ਵਿਚ ਲਿਆ ਖੜ੍ਹਿਆਂ ਕੀਤਾ ,"**

ਉਪਰੋਕਤ ਲੇਖ ਤੋਂ ਪਹਿਲਾਂ ਦਿੱਤੇ ਹਵਾਲੇ ਜਿਸ ਐਡਰੈਸ ਵਿਚੋਂ ਪੇਸ਼ ਕੀਤੇ ਗਏ ਹਨ ਉਸ ਤੇ ਦੇਸ਼ ਦੇ ਹੇਠ ਲਿਖੇ ਸ਼ਹਿਰਾਂ ਦੀਆਂ ੨੫ ਸਿੰਘ ਸਭਾਵਾਂ ਦੇ 49 ਪ੍ਰਤੀਨਿਧਾਂ ਦੇ ਦਸਤਖ਼ਤ ਮੌਜੂਦ ਹਨ—

(੧) ਸਿੰਘ ਸਭਾ ਲਾਹੌਰ, (੨) ਲੁਧਿਆਣਾ, (੩) ਫ਼ੀਰੋਜ਼ਪੁਰ, (੪) ਖੁਮਾਣੋ (੫) ਹੁਸ਼ਿਆਰਪੁਰ, (੬) ਤਰਨ ਤਾਰਨ, (੭) ਰਾਜਪੁਰਾ, (੮) ਹੁਸ਼ਿਆਰਪੁਰ (੯) ਖੰਨਾ, (੧੦) ਮਘਿਆਣਾ, (੧੧) ਪਟਿਆਲਾ, (੧੨) (੧੩) ਸ਼ਿਮਲਾ, (੧੪) ਸਲੋਦੀ, (੧੫) ਡੰਡਪੁਰ, (੧੬) ਰੋਪੜ, (੧੭) ਮੋਰੇ, (੧੮) ਚਮਕੌਰ ਸਾਹਿਬ, (੧੯) ਜਲੰਧਰ, (੨੦) ਕੋਇਟਾ ਬਿਲੋਚਿਸਤਾਨ, (੨੧) ਭਿੰਡਰ, (੨੨) ਕਾਲਕਾ (੨੩) ਅਜਮੇਰ, (੨੪) ਸੱਖਰ ਸਿੰਧ ਅਤੇ (੨੫) ਸਿਆਲਕੋਟ ।

ਅਤੇ ਜਿਨ੍ਹਾਂ 'ਗ੍ਰੰਥ ਗੁਰੂ' ਦੇ ਸਿੱਖਾਂ ਨੇ 'ਉਪਰੋਕਤ ਐਡਰੈਸ ਉੱਤੇ ਦਸਤਖਤ ਕੀਤੇ ਸਨ—ਉਨ੍ਹਾਂ ਦੇ 'ਪਵਿਤਰ' ਨਾਮ ਇਹ ਸਨ—

| ਨਾਮ | ਪ੍ਰਤੀਨਿਧ |
|---|---|
| (੧) ਸਰਦਾਰ ਅਤਰ ਸਿੰਘ ਕੇ. ਸੀ. ਆਈ. ਈ. | ਸਰਪ੍ਰਸਤ ਨਵੇਂਸ਼ ਖ਼ਾਲਸਾ ਦੀਵਾਨ |
| (੨) ਸਰਦਾਰ ਧਰਮ ਸਿੰਘ ਰਈਸ | ਘਰਜਾਖ, ਪਰਧਾਨ |
| (੩) ਭਾਈ ਜਵਾਹਰ ਸਿੰਘ | ਮੀਤ ਪਰਧਾਨ |

# ਖ਼ਾਲਸਾ ਦੀਵਾਨ ਦੇ ਐਗਜ਼ੈਕਟਿਵ-ਪ੍ਰਤੀਨਿਧੀ

| | |
|---|---|
| (੪) ਭਾਈ ਨਿੱਕਾ ਸਿੰਘ ਪਰਧਾਨ | ਸਿੰਘ ਸਭਾ ਲਾਹੌਰ ਦੇ ਪ੍ਰਤੀਨਿਧੀ |
| (੫) ਭਾਈ ਮੱਜਾ ਸਿੰਘ ਸਕੱਤਰ | ,, ,, ,, |
| (੬) ਭਾਈ ਨਰਾਇਣ ਸਿੰਘ ਰਈਸ ਬਾਗੜੀਆਂ | ਸਿੰਘ ਸਭਾ ਲੁਧਿਆਣਾ |
| (੭) ਭਾਈ ਗੱਜਣ ਸਿੰਘ ਵਕੀਲ ਮੀਤ ਪਰਧਾਨ | ,, ,, ,, |
| (੮) ਭਾਈ ਅਮਰ ਸਿੰਘ ਸਕੱਤਰ | ,, ,, ,, |
| (੯) ਮਹੰਤ ਪ੍ਰੇਮ ਸਿੰਘ ਪਰਧਾਨ | ਸਿੰਘ ਸਭਾ ਸਿਆਲਕੋਟ |
| (੧੦) ਸ੍ਰ: ਹਰੀ ਸਿੰਘ | ,, ,, ,, |
| (੧੧) ਚੌਧਰੀ ਬੁੱਧ ਸਿੰਘ ਮੀਤ ਪਰਧਾਨ | ,, ,, ,, |
| (੧੨) ਭਾਈ ਸੋਹਣ ਸਿੰਘ ਸਕੱਤਰ | ,, ,, ,, |
| (੧੩) ਸ੍ਰ: ਨਰਾਇਨ ਸਿੰਘ ਪਰਧਾਨ | ਸਿੰਘ ਸਭਾ ਫ਼ੀਰੋਜ਼ਪੁਰ |
| (੧੪) ਭਾਈ ਉਤਮ ਸਿੰਘ ਮੀਤ ਪਰਧਾਨ | ,, ,, ,, |
| (੧੫) ਸ੍ਰ: ਲਹਿਣਾ ਸਿੰਘ ਪਰਧਾਨ | ਸਿੰਘ ਸਭਾ ਖਮਾਣੋ |
| (੧੬) ਸਰਦਾਰ ਸ਼ਿਵਦੇਵ ਸਿੰਘ ਪਰਧਾਨ | ਸਿੰਘ ਸਭਾ ਲੋਧਰਾਂ |
| (੧੭) ਭਾਈ ਨਿਹਾਲ ਸਿੰਘ ਸਕੱਤਰ | ,, ,, ,, |
| (੧੮) ਸ੍ਰ: ਜੀਵਨ ਸਿੰਘ ਪਰਧਾਨ | ਸਿੰਘ ਸਭਾ ਤਰਨ ਤਾਰਨ |
| (੧੯) ਭਾਈ ਸੇਵਾ ਸਿੰਘ ਸਕੱਤਰ | ,, ,, ,, |
| (੨੦) ਭਾਈ ਸੁਚੇਤ ਸਿੰਘ ਸਕੱਤਰ | ,, ,, ਰਾਜਪੁਰਾ |
| (੨੧) ਭਾਈ ਜਤੀ ਸਿੰਘ ਸਕੱਤਰ | ,, ,, ,, |
| (੨੨) ਸਰਦਾਰ ਗੁਲਾਬ ਸਿੰਘ ਪਰਧਾਨ | ਸਿੰਘ ਸਭਾ ਹੁਸ਼ਿਆਰਪੁਰ |
| (੨੩) ਭਾਈ ਗੁਪਾਲ ਸਿੰਘ ਸਕੱਤਰ | ,, ,, ,, |
| (੨੪) ਭਾਈ ਪਾਲਾ ਸਿੰਘ ਪਰਧਾਨ | ,, ,, ਖੰਨਾ |
| (੨੫) ਭਾਈ ਸਾਹਿਬ ਸਿੰਘ ਸਕੱਤਰ | ,, ,, ,, |
| (੨੬) ਭਾਈ ਆਇਆ ਸਿੰਘ ਮੀਤ ਪਰਧਾਨ | ਸਿੰਘ ਸਭਾ ਮਘਿਆਣਾ |
| (੨੭) ਭਾਈ ਤਾਰਾ ਸਿੰਘ ਸਕੱਤਰ | ,, ,, ,, |
| (੨੮) ਸ੍ਰ: ਗਿਆਨ ਸਿੰਘ ਸਕੱਤਰ | ਸਿੰਘ ਸਭਾ ਪਟਿਆਲਾ |
| (੨੯) ਕੁਤਵਾਲ ਦਇਆ ਸਿੰਘ ਸਕੱਤਰ | ,, ,, ,, |
| (੩੦) ਸੋਢੀ | ,, ,, ,, |
| (੩੧) ਕਿਸ਼ਨ ਸਿੰਘ | ,, ,, ,, |
| (੩੨) ਭਾਈ ਅਤਰ ਸਿੰਘ ਗਿਆਨੀ | ,, ,, ,, |
| (੩੩) ਦਰੋਗਾ ਨੰਦ ਸਿੰਘ ਪਰਧਾਨ | ,, ,, ਅੰਬਾਲਾ |
| (੩੪) ਸਰਦਾਰ ਲਹਿਣਾ ਸਿੰਘ ਮੀਤ ਪਰਧਾਨ | ,, ,, ,, |
| (੩੫) ਭਾਈ ਗੁਰਮੁਖ ਸਿੰਘ ਸਕੱਤਰ | ,, ,, ,, |

| | | |
|---|---|---|
| (੩੬) ਸ੍ਰ: ਹਰਨਾਮ ਸਿੰਘ ਪਰਧਾਨ | | ,, ,, ਸ਼ਿਮਲਾ |
| (੩੭) ਭਾਈ ਅਮਰ ਸਿੰਘ ਸਕੱਤਰ | | ,, ,, ,, |
| (੩੮) ਭਾਈ ਸੰਪੂਰਨ ਸਿੰਘ ਪਰਧਾਨ | | ,, ,, ਸਲੋਂਦੀ |
| (੩੯) ਭਾਈ ਰਣਜੀਤ ਸਿੰਘ ਸਕੱਤਰ | | ,, ,, ਡੰਡਪੁਰ |
| (੪੦) ਭਾਈ ਮਾਨ ਸਿੰਘ ਸਕੱਤਰ | | ,, ,, ਰੋਪੜ |
| (੪੧) ਭਾਈ ਲਹਿਣਾ ਸਿੰਘ ਪਰਧਾਨ | | ,, ,, ਮੋਦੇ |
| (੪੨) ਮਹੰਤ ਠਾਕੁਰ ਸਿੰਘ ਪਰਧਾਨ | | ,, ,, ਚਮਕੌਰ ਸਾਹਿਬ |
| (੪੩) ਭਾਈ ਅਤਰ ਸਿੰਘ ਮੈਨੇਜਰ | | ,, ,, ਜਲੰਧਰ |
| (੪੪) ਭਾਈ ਬਸੰਤ ਸਿੰਘ ਪਰਧਾਨ | | ਸਿੰਘ ਸਭਾ ਕੋਇਟਾ ਬਲੋਚਸਤਾਨ |
| (੪੫) ਭਾਈ ਸੂਬਾ ਸਿੰਘ | | ,, ,, ਭਿੰਡਰ |
| (੪੬) ਬਾਬੂ ਪੰਨਾ ਸਿੰਘ | | ,, ,, ਕਾਲਕਾ |
| (੪੭) | ਪਰਧਾਨ | ਸਿੰਘ ਸਭਾ ਅਜਮੇਰ ਰਾਜਪੂਤਾਨਾ |
| (੪੮) | ਪਰਧਾਨ | ਸਿੰਘ ਸਭਾ ਨਦਾਰੀ ਐਨ. ਡਬਲਯੂ. ਪੀ. |
| (੪੯) | ਪਰਧਾਨ | ਸਿੰਘ ਸਭਾ ਸੱਖਰ ਸਿੰਧ |

(ਸਹੀ)—ਗੁਰਮੁਖ ਸਿੰਘ ਚੀਫ ਸਕੱਤਰ
ਖਾਲਸਾ ਦੀਵਾਨ ਲਾਹੌਰ

"ਇਨ੍ਹਾਂ ਵਿਚੋਂ ਪਹਿਲੇ ਤਿੰਨ ਖ਼ਾਲਸਾ ਦੀਵਾਨ ਲਾਹੌਰ ਦੀ ਐਗਜ਼ੈਕਟਿਵ ਦੇ ਮੈਂਬਰ ਅਤੇ ਅਹੁਦੇਦਾਰ ਹਨ।"

(੧) ਸਰਦਾਰ ਅਤਰ ਸਿੰਘ ਕੇ. ਸੀ. ਆਈ. ਸਰਪਰਸਤ ਖ਼ਾਲਸਾ ਦੀਵਾਨ।
(੨) ਸ੍ਰ: ਧਰਮ ਸਿੰਘ ਰਈਸ ਘਰਜਾਖ ਗੁਜਰਾਂਵਾਲਾ, (ਪਰਧਾਨ)।
(੩) ਭਾਈ ਜਵਾਹਰ ਸਿੰਘ ਮੀਤ ਪਰਧਾਨ।

"ਸਿੰਘ ਸਭਾਵਾਂ ਦੇ ਇਨ੍ਹਾਂ ੪੯ ਪ੍ਰਤੀਨਿਧਾਂ ਦੇ ਹੇਠ ਪੰਜਾਹਵਾਂ ਦਸਤਖਤ ਖ਼ਾਲਸਾ ਦੀਵਾਨ ਦੇ ਚੀਫ਼ ਸੈਕੇਰੇਟਰੀ ਭਾਈ ਗੁਰਮੁਖ ਸਿੰਘ ਜੀ ਦਾ ਹੈ, ਜੋ ਸਿੰਘ ਸਭਾ ਲਹਿਰ (ਲਾਹੌਰ) ਦੇ ਮੋਢੀਆਂ ਵਿਚੋਂ ਸ਼ਰੋਮਣੀ ਵਰਕਰ ਸਨ।"

ਨਮਕ ਹਲਾਲੀ ਦਾ ਐਡਰੈਸ ਲਿਖਣ ਵਾਲੀਆਂ ਉਪਰੋਕਤ ਸਿੰਘ ਸਭਾਵਾਂ ਤੇ ਵਿਅਕਤੀਆਂ ਵਿਚ 'ਸਿੰਘ ਸਭਾ' ਅੰਮ੍ਰਿਤਸਰ ਅਤੇ ਉਸ ਦੇ ਕਰਤਾ ਧਰਤਾ ਸ਼ਾਮਲ ਨਹੀਂ ਸਨ। ਸਰਦਾਰ ਠਾਕੁਰ ਸਿੰਘ ਸੰਧਾਵਾਲੀਏ ਮਹਾਰਾਜਾ ਦਲੀਪ ਸਿੰਘ ਕੋਲ ਵਲੈਤ ਹੀ ਪਹੁੰਚ ਚੁਕੇ ਸਨ ਤੇ ਉਹ ਅੰਗਰੇਜ਼ਾਂ ਦੇ ਕਟੜ ਦੁਸ਼ਮਣ ਸਨ। ਕੰਵਰ ਬਿਕ੍ਰਮ ਸਿੰਘ ਜੀ ਵੀ ਲਾਹੌਰੀਆਂ ਦੇ ਅੰਗਰੇਜ਼-ਭਗਤਾਂ ਦਾ ਸਾਥ ਨਹੀਂ ਸਨ ਦੇ ਸਕਦੇ। ਅਤੇ ਬਾਬਾ ਖੇਮ ਸਿੰਘ ਬੇਦੀ ਵੀ ਅੰਗਰੇਜ਼ਾਂ ਦੇ ਸੱਜਣ ਨਹੀਂ ਸਨ।

## ਸਿੰਘ ਸਭਾ ਦੇ ਕੁਝ ਬੁਨਿਆਦੀ ਕੰਮ

ਭਾਈ ਗੁਰਮੁਖ ਸਿੰਘ ਤੇ ਉਨ੍ਹਾਂ ਦੇ ਹਮਾਇਤੀ ਖ਼ਾਲਸੇ ਨੇ ਸਿਖ ਪੰਥ ਦੇ

ਸਾਹਿਤਕ ਪੱਖ ਵਿਚ ਵੀ ਜ਼ਬਰਦਸਤ ਹੇਰਾ ਫੇਰੀ ਕਰਨ ਦਾ ਮੁੱਢ ਬੰਨ੍ਹ ਦਿੱਤਾ। ਆਪ ਨੇ ਉਸ ਸਮੇਂ ਦੇ ਸਿਖ ਵਿਦਵਾਨਾਂ ਦੀਆਂ ਰਚਨਾਵਾਂ ਦੇ ਵਿਰੁਧ ਇਕ ਅਜਿਹਾ ਜਹਾਦ ਸ਼ੁਰੂ ਕੀਤਾ ਜਿਸ ਨੂੰ ਅਕਾਲੀਆਂ ਨੇ ਅੱਜ ਤੱਕ ਨਹੀਂ ਛੱਡਿਆ।

ਸਿੰਘ ਸਭਾ ਅੰਮ੍ਰਿਤਸਰ ਦੇ ਸੰਸਥਾਪਕਾਂ ਵਿਚੋਂ ਇਕ ਪ੍ਰਮੁਖ-ਕੰਵਰ ਬਿਕ੍ਰਮ ਸਿੰਘ-ਜਿਹੜੇ ਕਿ ਖ਼ੁਦ ਚੰਗੇ ਵਿਦਵਾਨ ਸਨ ਉਨ੍ਹਾਂ ਨੇ ਆਪਣੇ ਦਰਬਾਰ ਫ਼ਰੀਦਕੋਟ ਵੱਲੋਂ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਟੀਕਾ ਤਿਆਰ ਕਰਵਾਨ ਦਾ ਜਤਨ ਕੀਤਾ। ਇਸ ਕੰਮ ਲਈ ਕੰਵਰ ਸਾਹਿਬ ਨੇ ਉਸ ਸਮੇਂ ਦੇ ਸਰੇਸ਼ਟ ਸਿਖ ਵਿਦਵਾਨਾਂ ਦੀ ਸੇਵਾ ਲਈ, ਪਰ ਭਾਈ ਗੁਰਮੁਖ ਸਿੰਘ ਜੀ ਤਾਂ ਆਪਣੇ ਆਪ ਨੂੰ ਹੀ ਪੰਥ ਦਾ ਕਰਤਾ ਧਰਤਾ ਸਮਝਦੇ ਸਨ, ਉਨ੍ਹਾਂ ਨੇ ਕੰਵਰ ਸਾਹਿਬ ਦੇ ਇਸ ਜਤਨ ਨੂੰ ਬੁਰੀ ਤਰ੍ਹਾਂ ਫੇਹਲ ਕੀਤਾ। ਇਸ ਬਾਰੇ ਸ੍ਰ: ਸ਼ਮਸ਼ੇਰ ਸਿੰਘ ਅਸ਼ੋਕ ਲਿਖਦੇ ਹਨ—

"ਇਸ ਸਮੇਂ ਦਰਬਾਰ ਫ਼ਰੀਦਕੋਟ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਤਿਆਰ ਕਰਵਾਏ ਜਾਣ ਦਾ ਫੈਸਲਾ ਹੋਇਆ। ਬਹੁਤ ਸਾਰੇ ਵਿਦਵਾਨ ਤੇ ਗੁਣੀ-ਗਿਆਨੀ ਇਸ ਕੰਮ ਲਈ ਇਕੱਠੇ ਕੀਤੇ ਗਏ। ਭਾਈ ਗੁਰਮੁਖ ਸਿੰਘ ਤੇ ਉਨ੍ਹਾਂ ਦੇ ਇਕ ਦੋ ਸਾਥੀ ਵੀ ਇਸ ਇਕੱਠ ਵਿਚ ਗਏ। ਉਨ੍ਹਾਂ ਵਿਦਵਾਨਾਂ ਤੇ ਗਿਆਨੀਆਂ ਦੇ, ਜਿਨ੍ਹਾਂ ਵਿਚ ਬਾਬਾ ਸੁਮੇਰ ਸਿੰਘ ਮਹੰਤ ਪਟਨਾ ਸਾਹਿਬ ਵੀ ਸਨ, ਸਨਾਤਨੀ ਢੰਗ ਦੇ ਅਰਥ ਸੁਣ ਕੇ ਭਾਈ ਗੁਰਮੁਖ ਸਿੰਘ ਨੇ ਰਾਜਾ ਬਿਕ੍ਰਮ ਸਿੰਘ ਨੂੰ ਸਾਫ਼ ਕਹਿ ਦਿੱਤਾ- 'ਆਪ ਦੇ ਗੁਣੀ ਗਿਆਨੀ ਤੇ ਟੀਕਾ ਕਾਰ ਏਨੀ ਸਮਝ ਨਹੀਂ ਰੱਖਦੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਹੀ ਸਹੀ ਅਰਥ ਕਰ ਸਕਣ ਕਿਉਂਕਿ ਇਨ੍ਹਾਂ ਵਿਚ ਖੋਜ ਭਰੀ ਵਿੱਦਿਆ, (ਅੰਗਰੇਜ਼ੀ ?) ਬੁੱਧੀ ਤੇ ਗੁਰਮਤ ਫ਼ਿਲਾਸਫ਼ੀ ਦੀ ਪੁਣ ਛਾਣ ਕਰਨ ਦੇ ਖ਼ਾਸ ਘਾਟੇ ਹਨ। ਇਸ ਕਰਕੇ ਟੀਕਾ ਕਰਨ ਦੇ ਕਦਾਚਿਤ ਯੋਗ ਨਹੀਂ ਹਨ। ਇਹ ਖਰੀ ਖਰੀ ਨੁਕਤਾਚੀਨੀ ਸੁਣ ਕੇ ਗਿਆਨੀ ਬਦਨ ਸਿੰਘ ਦੇ ਤਾਂ ਤਨ-ਮਨ ਨੂੰ ਲੱਗ ਗਈ ਤੇ ਉਸ ਨੇ ਬੇਦੀ ਖੇਮ ਸਿੰਘ ਜੀ ਪਾਸ ਸ਼ਕਾਇਤ ਕਰ ਦਿੱਤੀ। ਰਾਜਾ ਬਿਕ੍ਰਮ ਸਿੰਘ ਹੋਰੀ ਚੂੰਕਿ ਬੇਦੀ ਸਾਹਿਬ ਨਾਲ ਅੱਛੀ ਅਕੀਦਤ ਰੱਖਦੇ ਸਨ ਇਸ ਲਈ ਉਹ ਭਾਈ ਗੁਰਮੁਖ ਸਿੰਘ ਨੂੰ ਇਸ ਸ਼ੁਭ ਕਾਰਜ ਵਿਚ ਰੋੜ ਪਾਉਣ ਵਾਲੇ ਸਮਝ ਕੇ ਉਨ੍ਹਾਂ ਤੇ ਨਾਰਾਜ਼ ਹੋ ਗਏ।" (ੳ)

ਉਪਰੋਕਤ ਗੁਣੀਆਂ-ਗਿਆਨੀਆਂ ਵਿਚ ਜਿਸ ਬਾਬਾ ਸੁਮੇਰ ਸਿੰਘ ਮਹੰਤ ਪਟਨਾ ਸਾਹਿਬ ਨੂੰ ਵੀ ਭਾਈ ਗੁਰਮੁਖ ਸਿੰਘ ਨੇ-ਛੰਡ ਦਿੱਤਾ ਸੀ-ਉਸ ਦੀ ਵਿਦਵਤਾ ਤੇ ਗੁਣ-ਗਿਆਨ ਬਾਰੇ ਸ਼ਮਸ਼ੇਰ ਸਿੰਘ ਅਸ਼ੋਕ ਦੀ ਲਿਖਤ ਵਿਚੋਂ ਹੀ ਕੁਝ ਸਤਰਾਂ ਹਾਜ਼ਰ ਹਨ—

"ਬਾਬਾ ਸੁਮੇਰ ਸਿੰਘ ਜੀ ਮਹੰਤ ਪਟਨਾ ਸਾਹਿਬ (ਬਿਹਾਰ), ਜੋ ਸਿੰਘ ਸਭਾ ਲਹਿਰ ਦੇ ਸਮੇਂ ਦੇ ਸੁਕਵਿ, ਵਿਦਵਾਨ ਤੇ ਤਜਰਬੇਕਾਰ ਲਿਖਾਰੀ ਸਨ, ਸਿੱਖਾਂ ਦੇ ਤੀਜੇ ਗੁਰੂ ਅਮਰ ਦਾਸ ਜੀ ਦੇ ਵੰਸ ਵਿਚੋਂ ਬਾਬਾ ਸਾਧੂ ਸਿੰਘ ਜੀ ਦੇ

---

(ੳ) ਪੰਜਾਬ ਦੀਆਂ ਲਹਿਰਾਂ—ਪੰਨਾ ੨੦੩-੪

ਸ਼ਪੁਤ੍ਰ ਸਨ । (ੳ) ਬਾਬਾ ਸੁਮੇਰ ਸਿੰਘ ਜੀ ਨੇ ਇਸ ਸਮੇਂ ਵਿਚ ਕਈ ਉੱਚ ਦਰਜੇ ਦੇ ਕਾਵਯ-ਗ੍ਰੰਥ ਲਿਖੇ, ਜਿਨ੍ਹਾਂ ਵਿਚੋਂ ਗੁਰੂ ਪਦ ਪ੍ਰੇਮ ਪ੍ਰਕਾਸ਼, (ਦਸ ਪਾਤਸ਼ਾਹੀਆਂ ਦਾ ਮੁਕੰਮਲ ਕਾਵਯ ਮਈ ਇਤਿਹਾਸ), ਗੁਰ ਨਾਨਕ ਦਿਗਵਿਜੈ, (ਮੱਕੇ ਮਦੀਨੇ ਦੀ ਗੋਸ਼ਟਿ), ਬ੍ਰਹਿਮੰਡ ਪੁਰਾਣ (ਅਨੁਵਾਦ), ਗੁਰ ਕਵਿਤਾਵਲੀ (ਸਤੋਤ੍ਰ), ਦਾਰਿਦ੍ਰ ਦੁਖ ਦੰਡਨ ਦੋਹਾਵਲੀ, ਖ਼ਾਲਸਾ ਪਚਾਸਾ, ਖ਼ਾਲਸਾ ਸ਼ਤਕ, ਖ਼ਾਲਸਾ ਪੰਚਾਸ਼ਿਕਾ, ਗੁਰੂ ਕੀਰਤਿ ਕਵਿਤਾਵਲੀ, ਬਿਮਲ ਬਿਬੇਕ ਬਿਲਾਸ, ਪ੍ਰੇਮ ਪ੍ਰਭਾਕਰ, ਬਿਬੇਕਾਸ਼ਟਕ; ਸੁਮੇਰ ਭੂਸ਼ਣ (ਅਲੰਕਾਰ) ਅਤੇ ਵਿਹਾਰੀ ਸੁਮੇਰ ਸਤਸਈ ਉਤੇ ਕੁੰਡਲੀਏ ਛੰਦਾਂ ਵਿਚ ਟੀਕਾ) ਪ੍ਰਸਿੱਧ ਹਨ । ਵਿਹਾਰੀ ਸੁਮੇਰ ਤੋਂ ਬਿਨਾਂ ਇਹ ਸਾਰੇ ਹੀ ਗ੍ਰੰਥ ਸੰਨ ੧੯੩੮ ਵਿਚ ਮੈਂ ਬਾਬਾ ਨੱਥਾ ਸਿੰਘ ਜੀ ਰਾਘੋ ਮਾਜਰਾ, ਪਟਿਆਲਾ ਪਾਸ ਦੇਖੇ ਸਨ । ਪਿਛੋਂ ਇਹ ਪੁਸਤਕ ਨਾਮਧਾਰੀਏ ਖ਼ਰੀਦ ਕੇ ਲੈ ਗਏ. ਸੋ ਹੁਣ ਇਹ ਕਾਵਯ-ਰਚਨਾਵਾਂ-ਨਾਮਧਾਰੀ ਦਰਬਾਰ ਭੈਣੀ ਸਾਹਿਬ ਜ਼ਿਲਾ ਲੁਧਿਆਣਾ ਦੇ ਕਬਜ਼ੇ ਵਿਚ ਹਨ । ਇਨ੍ਹਾਂ ਪੁਸਤਕਾਂ ਤੋਂ ਬਿਨਾਂ ਬਾਬਾ ਸੁਮੇਰ ਸਿੰਘ ਨੇ ਕੁਝ ਹੋਰ ਕਾਵਯ-ਰਚਨਾ ਵੀ ਕੀਤੀ ਸੀ । ਪੰਜਾਬੀ, ਦੇ ਨਾਲ ਆਪ ਗੁਜਰਾਤੀ ਵੀ ਚੰਗੀ ਤਰ੍ਹਾਂ ਲਿਖ-ਪੜ੍ਹ ਸਕਦੇ ਸਨ ।" (ਅ)

ਇਹੋ ਜਿਹੇ ਵਿਦਵਾਨ ਜਾਂ ਪੰਡਿਤ ਵਿਅਕਤੀ ਵੱਲੋਂ ਲਿਖੇ ਗਏ ਗ੍ਰੰਥ ਸਾਹਿਬ ਦੇ ਟੀਕੇ ਬਾਰੇ ਭਾਈ ਗੁਰਮੁਖ ਸਿੰਘ ਜਿਹੇ ਬੰਦੇ ਵੱਲੋਂ ਨੱਕ ਮੂੰਹ ਚੜ੍ਹਾਉਣ ਦਾ ਅਸਲ ਅਰਥ ਇਹ ਨਹੀਂ ਸੀ ਕਿ ਭਾਈ ਗੁਰਮੁਖ ਸਿੰਘ ਜੀ ਬਾਬਾ ਸੁਮੇਰ ਸਿੰਘ ਜੀ ਨੂੰ ਵਿਦਵਾਨ ਨਹੀਂ ਸਨ ਮੰਨਦੇ—ਸਗੋਂ ਅਸਲ ਅਰਥ ਇਹ ਸੀ ਕਿ ਬਾਬਾ ਸੁਮੇਰ ਸਿੰਘ ਉਸ ਜ਼ਮਾਨੇ ਦੇ ਸਰੇਸ਼ਟ ਸਿੱਖ ਇਤਿਹਾਸਕਾਰ ਸਨ । ਆਪ ਦੇ ਲਿਖੇ 'ਗੁਰ ਬਿਲਾਸ' ਨਾਮੀ ਗੁਰ ਇਤਿਹਾਸ ਵਿਚ ਭਾਈ ਗੁਰਮੁਖ ਸਿੰਘ ਤੇ ਉਨ੍ਹਾਂ ਤੋਂ ਬਾਅਦ ਦੇ ਓਹੋ ਜਿਹੇ ਸਿਧਾਂਤਕਾਰਾਂ ਵੱਲੋਂ ਚਲਾਈ ਹੋਈ ਇਹ ਗੱਲ ਨਹੀਂ ਮਿਲਦੀ ਕਿ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿਚ ਜੋਤੀ ਜੋਤ ਸਮਾ ਗਏ ਸਨ ਸਗੋਂ ਇਸ ਤੋਂ ਉਲਟ ਬਾਬਾ ਜੀ ਦੇ ਉਸ ਇਤਿਹਾਸ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਦਾ ਨੰਦੇੜੋਂ ਬਾਅਦ ਦਾ ਕੁਝ ਜੀਵਨ ਬਿਰਤਾਂਤ ਵੀ ਮਿਲਦਾ ਹੈ ।

ਇਹੋ ਕਾਰਨ ਸੀ ਕਿ ਭਾਈ ਗੁਰਮੁਖ ਸਿੰਘ ਜੀ ਬਾਬਾ ਸੁਮੇਰ ਸਿੰਘ ਜੀ ਉੱਪਰ ਨਰਾਜ਼ ਸਨ ਕਿਉਂਕਿ ਮਹੰਤ ਬਾਬਾ ਜੀ ਦਾ ਲਿਖਿਆ ਇਤਿਹਾਸ ਭਾਈ ਗੁਰਮੁਖ ਸਿੰਘ ਜੀ ਦੀ ਨਵੀਂ ਪੰਥਕ ਰਚਨਾ ਦੇ ਰਾਹ ਵਿਚ ਬੁਨਿਆਦੀ ਰੁਕਾਵਟ ਸੀ । ਆਪ ਨੇ ਸ੍ਰੀ ਆਦਿ ਗ੍ਰੰਥ ਦਾ ਜਿਹੜਾ ਟੀਕਾ ਕਰਨਾ ਸੀ, ਉਹ ਵੀ ਸੁਭਾਵਕ ਹੀ ਗੁਰਮਤ ਅਨੁਸਾਰ ਹੋਣਾ ਸੀ-ਜਿਸ ਵਿਚ ਹਰ ਪਦ ਉੱਪਰ ਗੁਰੂ ਦੀ ਮਹਿਮਾ ਹੋਣੀ ਸੁਭਾਵਕ ਹੀ ਸੀ । ਪਰ ਭਾਈ ਗੁਰਮੁਖ ਸਿੰਘ ਜੀ ਆਪਣੇ ਨਵੇਂ ਸਿਧਾਂਤਾਂ ਅਨੁਸਾਰ ਨਵੇਂ ਪੰਥ ਦੀ ਰਚਨਾ ਕਰ ਰਹੇ ਸਨ ਜਿਸ ਵਿਚ ਗੁਰੂ ਦੀ ਕੋਈ ਥਾਂ ਨਹੀਂ ।

---

(ੳ) ਸ਼ਾਇਦ ਗੁਰੂ ਵੰਸ ਵਿਚੋਂ ਹੋਣ ਕਰਕੇ ਹੀ ਮਹੰਤ ਜੀ ਨੂੰ ਗੁਰਬਾਣੀ ਦੇ ਅਰਥ ਨਹੀਂ ਸਨ ਆਉਂਦੇ !!

(ਅ) ਪੰਜਾਬ ਦੀਆਂ ਲਹਿਰਾਂ— ਪੰਨਾ ੨੫੨-੫੩

ਭਾਈ ਗੁਰਮੁਖ ਸਿੰਘ ਲਈ 'ਗੁਰੂ' 'ਗ੍ਰੰਥ' ਜੀ ਹੀ ਸਨ—ਪਰ ਉਹ ਵੀ ਤਦ ਜੇ ਕੋਈ ਸਿੰਘ ਉਨ੍ਹਾਂ ਦੀ ਤਾਬਿਆ ਬੈਠਾ ਹੋਵੇ।

ਇਸ ਤਰ੍ਹਾਂ 'ਗ੍ਰੰਥ ਗੁਰੂ' ਮੰਨਣ ਤੋਂ ਬਾਅਦ ਭਾਈ ਸਾਹਿਬ ਜਿਹੋ ਜਿਹੇ ਚਾਹੁੰਦੇ ਅਮਲ ਕਰ ਸਕਦੇ ਸਨ। ਗੁਰੂ ਰੀਤੀ ਤੋਂ ਉਲਟ ਅਮਲ ਕਰਨ ਤੋਂ ਰੋਕਣ ਵਾਲੇ ਦੇਹ ਧਾਰੀ ਗੁਰੂ ਨੂੰ ਮੰਨ ਕੇ 'ਗੁਰਮੁਖ' ਸਿੰਘ ਜੀ ਅੰਗਰੇਜ਼ੀ ਸਰਕਾਰ ਦੀ ਸਰਪ੍ਰਸਤੀ ਨੂੰ ਕਿਵੇਂ ਪਰਵਾਨ ਕਰ ਸਕਦੇ ਸਨ।

ਸੋ ਆਪ ਲਈ ਇਹ ਜ਼ਰੂਰੀ ਸੀ ਕਿ ਧਰਮ ਗ੍ਰੰਥਾਂ ਦੀ ਰਚਨਾ ਇਸ ਪਰਕਾਰ ਦੀ ਹੋਵੇ ਜਿਹੜੀ ਅਧਿਆਤਮਕ ਅਤੇ ਇਤਿਹਾਸਕ ਪੱਖ ਤੋਂ ਦੇਹ, ਮਨ, ਕਰਮ ਦੀ ਅਧਿਆਤਮਕ ਉੱਚਤਾ ਅਤੇ ਚੇਤਨਾ ਤੋਂ ਬੇਮੁਖ ਕਰਕੇ ਅੰਗਰੇਜ਼ ਪ੍ਰਭੂ ਦੀਆਂ ਬਰਕਤਾਂ ਵੱਲ ਪ੍ਰੇਰ ਸਕੇ।

ਇਸ ਦੇ ਨਾਲ ਨਾਲ ਹੀ ਭਾਈ ਗੁਰਮੁਖ ਸਿੰਘ ਜੀ ਦੀ ਲਾਹੌਰੀ ਸਿੰਘ ਸਭਾ ਨੇ ਜਿਹੜੇ ਵਿਦਿਅਕ ਉੱਨਤੀ ਲਈ ਜਤਨ ਕੀਤੇ ਉਨ੍ਹਾਂ ਦੇ ਪਿਛੋਕੜ ਉੱਤੇ ਇਕ ਝਾਤ ਮਾਰ ਲੈਣੀ ਬੜੀ ਜ਼ਰੂਰੀ ਹੈ।

ਅੰਗਰੇਜ਼ ਜਦੋਂ ਪੰਜਾਬ ਵਿਚ ਆਏ ਸਨ ਤਾਂ ਇਕ ਲੰਮੇ ਸਮੇਂ ਤੱਕ ਬਾਕੀ ਦੇ ਹਿੰਦੁਸਤਾਨ ਵਿਚ ਜੀਵਨ ਦੇ ਵੱਖ ਵੱਖ ਖੇਤਰਾਂ 'ਚ ਤਜਰਬੇ ਹਾਸਿਲ ਕਰਕੇ ਆਏ ਸਨ। ਪੰਜਾਬ ਵਿਚ ਆ ਕੇ ਪੈਰ ਜਮਾਉਣ ਤੱਕ ਅੰਗਰੇਜ਼ਾਂ ਨੇ ਵਿਦਿਅਕ ਖੇਤਰ ਵਿਚ ਆਪਣੇ ਅਮਲਾਂ ਬਾਰੇ ਨਿਸਚਿਤ ਨੀਤੀਆਂ ਧਾਰਨ ਕਰ ਲਈਆਂ ਹੋਈਆਂ ਸਨ।

ਭਾਰਤ ਵਿਚ ਅੰਗਰੇਜ਼ਾਂ ਦੇ ਆਉਣ ਤੋਂ ਪਹਿਲਾਂ ਭਾਰਤ ਦੇ ਲੋਕਾਂ ਵਿਚੋਂ ਕੋਈ ਵੀ ਆਦਮੀ ਅਨਪੜ੍ਹ ਨਹੀਂ ਸੀ। ਅੰਗਰੇਜ਼ਾਂ ਨੇ ਆਣ ਕੇ ਸਭ ਤੋਂ ਪਹਿਲਾਂ ਸੌ ਫ਼ੀ ਸਦੀ ਪੜ੍ਹਤਾ ਨੂੰ ਪੂਰੀ ਤਰ੍ਹਾਂ ਅਨਪੜ੍ਹਤਾ ਵਿਚ ਬਦਲਣ ਦੀ ਮੁਹਿੰਮ ਚਲਾਈ। ਉਹ ਉਸ ਵੇਲੇ ਆਪਣੇ ਰਾਜ ਦੀ ਪਕਿਆਈ ਲਈ ਏਸੇ ਨੀਤੀ ਨੂੰ ਮੁਨਾਸਿਬ ਸਮਝਦੇ ਸਨ। ਫਿਰ ਉਨ੍ਹਾਂ ਨੇ ਇਸ ਨੀਤੀ ਵਿਚ ਸੁਧਾਰ ਕੀਤੇ। ਇਸ ਸਬੰਧ ਵਿਚ ਕੁਝ ਹਕੀਕਤਾਂ ਪਾਠਕਾਂ ਦੀ ਨਜ਼ਰ ਸੌਂਹੇਂ ਲਿਆਉਣੀਆਂ ਲਾਹੇਵੰਦੀਆਂ ਰਹਿਣਗੀਆਂ।

ਪੰਡਤ ਸੁੰਦਰ ਲਾਲ ਜੀ 'ਭਾਰਤ ਮੇ ਅੰਗਰੇਜ਼ੀ ਰਾਜ' ਨਾਮੀ ਗ੍ਰੰਥ ਵਿਚ ਲਿਖਦੇ ਹਨ—

"ਅੰਗਰੇਜ਼ਾਂ ਦੇ ਆਉਣ ਤੋਂ ਪਹਿਲਾਂ ਆਮ ਸ਼ਿਖਸ਼ਾ ਅਤੇ ਵਿੱਦਿਆ ਦੇ ਪਰਚਾਰ ਦੇ ਪੱਖ ਤੋਂ ਭਾਰਤ ਸੰਸਾਰ ਦੇ ਮੋਹਰੀ ਦੇਸ਼ਾਂ ਵਿਚੋਂ ਇਕ ਗਿਣਿਆ ਜਾਂਦਾ ਸੀ। ੧੯ਵੀਂ ਸਦੀ ਦੇ ਸ਼ੁਰੂ ਵਿਚ ਅਤੇ ਉਸ ਦੇ ਕੁਝ ਬਾਅਦ ਤਕ ਵੀ ਯੂਰਪ ਦੇ ਕਿਸੇ ਦੇਸ਼ ਵਿਚ ਸ਼ਿਖਸ਼ਾ ਦਾ ਪਰਚਾਰ ਏਨਾ ਜ਼ਿਆਦਾ ਨਹੀਂ ਸੀ ਜਿਨਾਂ ਭਾਰਤ ਵਰਸ਼ ਵਿਚ, ਅਤੇ ਨਾ ਹੀ ਕਿਧਰੇ ਫ਼ੀ ਸਦੀ ਆਬਾਦੀ ਦੇ ਹਿਸਾਬ ਨਾਲ ਪੜ੍ਹਿਆਂ-ਲਿਖਿਆਂ ਦੀ ਤੇਦਾਦ ਏਨੀ ਜ਼ਿਆਦਾ ਸੀ ਜਿਨੀ ਭਾਰਤ ਵਿਚ। ਉਨ੍ਹਾਂ ਦਿਨਾਂ ਵਿਚ ਏਥੇ ਆਮ ਲੋਕਾਂ ਨੂੰ ਸ਼ਿਖਸ਼ਾ ਦੇਣ ਲਈ ਮੁਖ ਰੂਪ ਵਿਚ ਚਾਰ ਕਿਸਮ ਦੀਆਂ ਸੰਸਥਾਵਾਂ ਸਨ—

"(੧) ਲੱਖਾਂ ਬ੍ਰਾਹਮਣ ਅਧਿਆਪਕ ਆਪਣੇ-ਆਪਣੇ ਘਰਾਂ ਵਿਚ ਵਿਦਿਆਰਥੀਆਂ ਨੂੰ ਰੱਖ ਕੇ ਸ਼ਿਖਸ਼ਾ ਦੇਂਦੇ । (੨) ਸਭ ਮੁਖ-ਮੁਖ ਨਗਰਾਂ ਵਿਚ ਉੱਚ

ਸੰਸਕ੍ਰਿਤ ਸ਼ਿਖ਼ਸ਼ਾ ਲਈ 'ਟੋਲ' ਜਾਂ 'ਵਿਦਿਆਪੀਠ' ਕਾਇਮ ਸਨ। (੩) ਉਰਦੂ ਅਤੇ ਫ਼ਾਰਸੀ ਦੀ ਸ਼ਿਖ਼ਸ਼ਾ ਲਈ ਥਾਂ-ਥਾਂ ਮਕਤਬ ਜਾਂ ਮਦਰੱਸੇ ਸਨ, ਜਿਨ੍ਹਾਂ ਵਿਚ ਲੱਖਾਂ ਹਿੰਦੂ ਅਤੇ ਮੁਸਲਮਾਨ ਵਿਦਿਆਰਥੀ ਇਕੱਠੇ ਪੜ੍ਹਦੇ ਸਨ। (੪) ਇਨ੍ਹਾਂ ਸਭਨਾਂ ਤੋਂ ਅਲਾਵਾ ਦੇਸ਼ ਦੇ ਹਰੇਕ ਨਿੱਕੇ ਤੋਂ ਨਿੱਕੇ ਪਿੰਡ ਵਿਚ ਸਭ ਬਾਲਕਾਂ ਦੀ ਸ਼ਿਖ਼ਸ਼ਾ ਲਈ ਘਟੋ-ਘਟ ਇਕ ਪਾਠਸ਼ਾਲਾ ਹੁੰਦੀ ਸੀ। ਜਿਸ ਸਮੇਂ ਤਕ ਕਿ ਈਸਟ ਇੰਡੀਆਂ ਕੰਪਣੀ ਨੇ ਆਣ ਕੇ ਭਾਰਤ ਦੀਆਂ ਹਜ਼ਾਰਾਂ ਸਾਲਾਂ ਦੀਆਂ ਪੁਰਾਣੀਆਂ ਗ੍ਰਾਮ ਪੰਚਾਇਤਾਂ ਨੂੰ ਨਸ਼ਟ ਨਹੀਂ ਕਰ ਦਿਤਾ ਓਦੋਂ ਤਕ ਪਿੰਡਾਂ ਦੇ ਸਭ ਬੱਚਿਆਂ ਦੀ ਸ਼ਿਖ਼ਸ਼ਾ ਦਾ ਪਰਬੰਧ ਕਰਨਾ ਹਰੇਕ ਗ੍ਰਾਮ ਪੰਚਾਇਤ ਆਪਣਾ ਜ਼ਰੂਰੀ ਫ਼ਰਜ਼ ਸਮਝਦੀ ਸੀ ਅਤੇ ਉਸ ਦੀ ਪਾਲਨਾ ਕਰਦੀ ਸੀ।

"(ਇਸੇ ਤਰ੍ਹਾਂ) ਇੰਗਲਿਸਤਾਨ ਦੀ ਪਾਰਲੀਮੈਂਟ ਦੇ ਮੈਂਬਰ 'ਕੇਰ ਹਾਰਡੀ' ਨੇ ਆਪਣੀ ਪੁਸਤਕ 'ਇੰਡੀਆ' ਵਿਚ ਲਿਖਿਆ ਹੈ—

" 'ਮੈਕਸਮੂਲਰ ਨੇ, ਸਰਕਾਰੀ ਲੇਖਾਂ ਦੇ ਆਧਾਰ ਤੇ ਅਤੇ ਇਕ ਮਿਸ਼ਨਰੀ ਰਿਪੋਰਟ ਦੇ ਆਧਾਰ ਤੇ ਜੋ ਕਿ ਬੰਗਾਲ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਹੋਣ ਤੋਂ ਪਹਿਲਾਂ ਓਥੋਂ ਦੀ ਸ਼ਿਖਸ਼ਾ ਦੀ ਹਾਲਤ ਸਬੰਧੀ ਲਿਖੀ ਗਈ ਸੀ, ਲਿਖਿਆ ਹੈ ਕਿ ਬੰਗਾਲ ਵਿਚ ੮੦,੦੦੦ ਦੇਸੀ ਪਾਠਸ਼ਾਲਾਵਾਂ ਸਨ, ਅਰਥਾਤ ਸੂਬੇ ਦੀ ਕੁਲ ਆਬਾਦੀ ਦੇ ਹਰ ਚਾਰ ਸੌ ਮਨੁੱਖਾਂ ਪਿੱਛੇ ਇਕ ਪਾਠਸ਼ਾਲਾ ਮੌਜੂਦ ਸੀ। ਇਤਿਹਾਸ ਲੇਖਕ 'ਲਡਲੋ' ਆਪਣੇ 'ਬ੍ਰਿਟਿਸ਼ ਭਾਰਤ ਦਾ ਇਤਿਹਾਸ' ਵਿਚ ਲਿਖਦਾ ਹੈ ਕਿ—'ਹਰ ਅਜਿਹੇ ਹਿੰਦੂ ਪਿੰਡ ਵਿਚ. ਜਿਸ ਦਾ ਪੁਰਾਣਾ ਸੰਗਠਨ ਅਜੇ ਤਕ ਕਾਇਮ ਹੈ, ਮੈਨੂੰ ਵਿਸ਼ਵਾਸ ਹੈ ਕਿ ਆਮ ਤੌਰ ਤੇ ਸਭ ਬੱਚੇ ਲਿਖਣਾ ਪੜ੍ਹਨਾ ਅਤੇ ਹਿਸਾਬ ਕਰਨਾ ਜਾਣਦੇ ਹਨ ; ਪਰ ਜਿੱਥੇ ਕਿਧਰੇ ਗ੍ਰਾਮ ਪੰਚਾਇਤਾਂ ਨੂੰ ਤਬਾਹ ਕਰ ਦਿੱਤਾ ਹੈ. ਜਿਵੇਂ ਬੰਗਾਲ ਵਿਚ, ਓਥੇ ਗ੍ਰਾਮ ਪੰਚਾਇਤਾਂ ਦੇ ਨਾਲ ਨਾਲ ਪਿੰਡਾਂ ਦੀਆਂ ਪਾਠਸ਼ਾਲਾਵਾਂ ਵੀ ਖ਼ਤਮ ਹੋ ਗਈਆਂ ਹਨ।'

"ਪ੍ਰਾਚੀਨ ਭਾਰਤੀ ਇਤਿਹਾਸ ਦੇ ਯੂਰਪੀ ਵਿਦਵਾਨਾਂ ਵਿਚ ਮੈਕਸਮੂਲਰ ਪ੍ਰਮਾਣਿਕ ਮੰਨਿਆ ਜਾਂਦਾ ਹੈ ਅਤੇ ਲਡਲੋ ਵੀ ਇਕ ਪਰਸਿੱਧ ਇਤਿਹਾਸ ਲੇਖਕ ਸੀ। ਜਿਹੜੀ ਗੱਲ ਜਰਮਨ ਮੈਕਸਮੂਲਰ ਨੇ ਬੰਗਾਲ ਦੇ ਬਾਰੇ ਆਖੀ ਹੈ ਉਸੇ ਦੀ ਪੁਸ਼ਟੀ ਅੰਗਰੇਜ਼ ਲਡਲੋ ਨੇ ਸਾਰੇ ਭਾਰਤ ਬਾਰੇ ਕੀਤੀ ਹੈ।

"ਪ੍ਰਾਚੀਨ ਭਾਰਤ ਦੇ ਪੇਂਡੂ ਲੋਕਾਂ ਦੀ ਸ਼ਿਖ਼ਸ਼ਾ ਬਾਰੇ ਸੰਨ ੧੮੨੩ ਦੀ ਕੰਪਣੀ ਦੀ ਇਕ ਸਰਕਾਰੀ ਰਿਪੋਰਟ ਵਿਚ ਆਖਿਆ ਗਿਆ ਹੈ—

"ਸ਼ਿਖ਼ਸ਼ਾ ਦੀ ਦ੍ਰਿਸ਼ਟੀ ਤੋਂ ਸੰਸਾਰ ਦੇ ਕਿਸੇ ਵੀ ਦੂਸਰੇ ਦੇਸ਼ਵਿਚ ਕਿਸਾਨਾਂ ਦੀ ਹਾਲਤ ਏਨੀ ਉੱਚੀ ਨਹੀਂ ਜਿੰਨੀ ਬ੍ਰਿਟਿਸ਼ ਭਾਰਤ ਦੇ ਅਨੇਕਾਂ ਹਿੱਸਿਆਂ ਵਿਚ ਹੈ।"

"ਇਹ ਹਾਲਤ ਤੇ ਉਸ ਵੇਲੇ ਸ਼ਿਖ਼ਸ਼ਾ ਦੇ ਪਸਾਰੇ ਦੀ ਸੀ। ਹੁਣ ਰਹੀ ਸ਼ਿਖ਼ਸ਼ਾ ਦੇਣ ਦੇ ਢੰਗ ਦੀ ਗੱਲ। ਇਤਿਹਾਸ ਤੋਂ ਪਤਾ ਲਗਦਾ ਹੈ ਕਿ ਉੱਨ੍ਹੀਵੀ ਸਦੀ ਦੇ ਸ਼ੁਰੂ ਵਿਚ ਡਾਕਟਰ ਐਂਡਰੂ ਬੇਲ ਨਾਮ ਦੇ ਇਕ ਪਰਸਿਧ ਅੰਗਰੇਜ਼ ਸ਼ਿਖ਼ਸ਼ਾ

ਪ੍ਰੇਮੀ ਨੇ ਇਸ ਦੇਸ਼ ਤੋਂ ਇੰਗਲਿਸਤਾਨ ਜਾ ਕੇ ਓਥੇ ਆਪਣੇ ਦੇਸ਼ ਦੇ ਬਾਲਕਾਂ ਨੂੰ ਭਾਰਤ ਦੀ ਪ੍ਰਣਾਲੀ ਅਨੁਸਾਰ ਸ਼ਿਖਸ਼ਾ ਦੇਣੀ ਸ਼ੁਰੂ ਕੀਤੀ।

"੩ ਜੂਨ, ੧੮੧੪ ਨੂੰ ਕੰਪਨੀ ਦੇ ਡਾਇਰੈਕਟਰਾਂ ਨੇ ਬੰਗਾਲ ਦੇ ਗਵਰਨਰ ਜਨਰਲ ਨੂੰ ਇਕ ਚਿੱਠੀ ਘੱਲੀ, ਜਿਸ ਵਿਚ ਲਿਖਿਆ ਸੀ--

" 'ਸ਼ਿਖਸ਼ਾ ਦਾ ਜਿਹੜਾ ਤਰੀਕਾ ਬੜੇ ਪੁਰਾਣੇ ਜ਼ਮਾਨੇ ਤੋਂ ਭਾਰਤ ਵਿਚ ਓਥੋਂ ਦੇ ਆਚਾਰੀਆਂ ਦੇ ਅਧੀਨ ਜਾਰੀ ਹੈ ਉਸ ਦੀ ਸਭ ਤੋਂ ਵੱਡੀ ਤਾਰੀਫ਼ ਇਹੋ ਹੈ ਕਿ ਰੇਵਰੇਂਡ ਡਾਕਟਰ ਬੇਲ ਦੇ ਅਧੀਨ, ਜੋ ਕਿ ਮਦਰਾਸ ਵਿਚ ਪਾਦਰੀ ਰਹਿ ਚੁੱਕਾ ਹੈ, ਓਹੋ ਤਰੀਕਾ ਇਸ ਦੇਸ਼ (ਇੰਗਲਿਸਤਾਨ) ਵਿਚ ਵੀ ਪਰਚੱਲਤ ਕੀਤਾ ਗਿਆ ਹੈ, ਹੁਣ ਸਾਡੀਆਂ ਕੌਮੀ ਸੰਸਥਾਵਾਂ ਵਿਚ ਏਸੇ ਤਰੀਕੇ ਦੇ ਅਨੁਸਾਰ ਸ਼ਿਖਸ਼ਾ ਦਿੱਤੀ ਜਾਂਦੀ ਹੈ, ਕਿਉਂਕਿ ਸਾਨੂੰ ਵਿਸ਼ਵਾਸ ਹੈ ਕਿ ਇਸ ਨਾਲ ਭਾਸ਼ਾ ਸਿਖੌਣਾ ਬਹੁਤ ਸਰਲ ਅਤੇ ਸਿੱਖਣਾ ਬਹੁਤ ਸੌਖਾ ਹੋ ਜਾਂਦਾ ਹੈ।'

" 'ਕਿਹਾ ਜਾਂਦਾ ਹੈ ਕਿ ਹਿੰਦੂਆਂ ਦੀ ਇਸ ਅਤਿਅੰਤ ਪ੍ਰਾਚੀਨ ਅਤੇ ਲਾਭਦਾਇਕ ਸੰਸਥਾ ਨੂੰ ਸਲਤਨਤਾਂ ਦੇ ਉਲਟ-ਫੇਰ ਕੋਈ ਨੁਕਸਾਨ ਨਹੀਂ ਪੁਚਾ ਸਕੇ।' " (ੳ)

ਪਰ ਅੰਗਰੇਜ਼ਾਂ ਨੇ ਭਾਰਤ ਵਿਚ ਕੀ ਕੀਤਾ ? ਉਨ੍ਹਾਂ ਨੇ ਸ਼ਿਖਸ਼ਾ ਦੇ ਸਾਰੇ ਢਾਂਚੇ ਨੂੰ ਹੀ ਤਬਾਹ ਕਰ ਦਿੱਤਾ। ਇਸ ਤਬਾਹੀ ਦਾ ਆਧਾਰ ਉਨ੍ਹਾਂ ਦਾ ਪੁਰਾਣਾ ਤਜਰਬਾ ਸੀ। ਜੇ. ਸੀ. ਮਾਰਸ਼ ਮੈਨ ਲਿਖਦਾ ਹੈ—

" 'ਉਸ ਮੌਕੇ ਉਤੇ ਕੰਪਨੀ ਦੇ ਇਕ ਡਾਇਰੈਕਟਰ ਨੇ ਆਖਿਆ ਸੀ—'ਅਸੀਂ ਆਪਣੀ ਏਸੇ ਮੂਰਖਤਾ ਕਰਕੇ ਅਮਰੀਕਾ ਨੂੰ ਹੱਥੋਂ ਗਵਾ ਬੈਠੇ ਹਾਂ, ਕਿਉਂਕਿ ਅਸਾਂ ਉਸ ਦੇਸ਼ ਵਿਚ ਸਕੂਲ ਤੇ ਕਾਲਜ ਕਾਇਮ ਹੋ ਜਾਣ ਦਿੱਤੇ। ਹੁਣ ਫਿਰ ਭਾਰਤ ਵਿਚ ਓਸੇ ਮੂਰਖਤਾ ਨੂੰ ਦੋਹਰਾਉਣਾ ਠੀਕ ਨਹੀਂ।' "

ਪਰ ਕੁਝ ਸਮੇਂ ਬਾਅਦ ਅੰਗਰੇਜ਼ਾਂ ਨੂੰ ਆਪਣੀ ਇਹ ਨੀਤੀ ਗ਼ਲਤ ਜਾਪੀ। ਉਨ੍ਹਾਂ ਨੇ ਭਾਰਤ ਵਿਚ ਸ਼ਿਖਸ਼ਾ ਦੀਆਂ ਅੰਗਰੇਜ਼ੀ ਢੰਗ ਦੀਆਂ ਸੰਸਥਾਵਾਂ ਚਾਲੂ ਕਰਨ ਦਾ ਫੈਸਲਾ ਕੀਤਾ। ਉਸ ਦਾ ਕਾਰਨ ਇਹ ਨਹੀਂ ਸੀ ਕਿ ਉਹ ਭਾਰਤ ਵਾਸੀਆਂ ਨੂੰ ਤਾਲੀਮ ਦੇਣੀ ਉਨ੍ਹਾਂ ਦੇ ਹੱਕ ਵਿਚ ਜ਼ਰੂਰੀ ਸਮਝਦੇ ਸਨ--ਸਗੋਂ ਉਨ੍ਹਾਂ ਨੂੰ ਭਾਰਤ ਵਿਚ ਆਪਣੀ ਹਸਤੀ ਕਾਇਮ ਰੱਖਣ ਲਈ ਨਵੀਂ ਨੀਤੀ ਧਾਰਨ ਕਰਨੀ ਪਈ। ਇਸ ਨੀਤੀ ਬਾਰੇ ਮੈਕਾਲੇ ਨੇ ਕਿਹਾ ਸੀ--

"ਸਾਨੂੰ ਭਾਰਤ ਵਿਚ ਇਸ ਤਰ੍ਹਾਂ ਦੀ ਸ਼ਰੇਣੀ ਪੈਦਾ ਕਰ ਦੇਣ ਦਾ ਸਿਰਤੋੜ ਜਤਨ ਕਰਨਾ ਚਾਹੀਦਾ ਹੈ ਜੋ ਕਿ ਸਾਡੇ ਅਤੇ ਉਨ੍ਹਾਂ ਕਰੋੜਾਂ ਹਿੰਦੁਸਤਾਨੀਆਂ ਦੇ ਵਿਚਕਾਰ, ਜਿਨ੍ਹਾਂ ਉਤੇ ਅਸੀਂ ਹਕੂਮਤ ਕਰਦੇ ਹਾਂ, ਇਕ ਦੂਜੇ ਨੂੰ ਸਮਝਾਣ ਬੁਝਾਣ ਦਾ ਕੰਮ ਦੇ ਸਕੇ। ਇਹ ਲੋਕ ਅਜਿਹੇ ਹੋਣੇ ਚਾਹੀਦੇ ਹਨ ਕਿ ਸਿਰਫ਼ ਖ਼ੂਨ ਅਤੇ ਰੰਗ ਵੱਲੋਂ ਹਿੰਦੁਸਤਾਨੀ ਹੋਣ, ਪਰ ਜਿਹੜੇ ਆਪਣੀ ਰੁਚੀ, ਭਾਸ਼ਾ, ਭਾਵਾਂ ਤੇ ਵਿਚਾਰਾਂ

---

(ੳ) ਭਾਰਤ ਮੇ ਅੰਗਰੇਜ਼ੀ ਰਾਜ—ਪੰਨਾ ੬੮੨-੮੩

ਵਲੋਂ ਅੰਗਰੇਜ਼ ਹੋਣ।" (ੳ)

ਅੰਗਰੇਜ਼ ਪੰਜਾਬ ਵਿਚ ਸਭ ਤੋਂ ਪਿਛੋਂ ਆਏ ਸਨ। ਸਾਫ਼ ਹੈ ਕਿ ਏਥੇ ਉਨ੍ਹਾਂ ਦੇ ਆਉਣ ਤੱਕ ਭਾਰਤ ਦੀ ਪ੍ਰਾਚੀਨ ਪ੍ਰਣਾਲੀ ਅਨੁਸਾਰ ਹੀ ਸ਼ਿਖਸ਼ਾ ਦਿੱਤੀ ਲਈ ਜਾ ਰਹੀ ਸੀ। ਪਰ ਅੰਗਰੇਜ਼ਾਂ ਨੇ ਆਉਂਦਿਆਂ ਹੀ ਉਸ ਪੁਰਾਣੇ ਢਾਂਚੇ ਨੂੰ ਤੋੜਨ ਦਾ ਜਤਨ ਕੀਤਾ।

ਅੰਗਰੇਜ਼ਾਂ ਦੇ ਇਸ ਜਤਨ ਦਾ ਸਭ ਤੋਂ ਜ਼ਬਰਦਸਤ ਵਿਰੋਧ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਅੰਗਰੇਜ਼ੀ ਢੰਗ ਦੇ ਸਕੂਲਾਂ ਦੇ ਬਾਈਕਾਟ ਦੇ ਰੂਪ ਵਿਚ ਹੋਇਆ। ਸਤਿਗੁਰੂ ਜੀ ਨੂੰ ਅੰਗ੍ਰੇਜ਼ਾਂ ਵੱਲੋਂ ਜਲਾਵਤਨ ਕਰ ਦਿੱਤੇ ਜਾਣ ਤੋਂ ਬਾਅਦ ਪੰਜਾਬ ਵਿਚ ਵੀ ਓਹੋ ਤਜਰਬਾ ਸ਼ੁਰੂ ਹੋਇਆ।

ਏਥੇ ਅੰਗ੍ਰੇਜ਼ੀ ਢੰਗ ਦੀਆਂ ਸ਼ਿਖਸ਼ਾ ਸੰਸਥਾਵਾਂ ਖੋਹਲਣੀਆਂ ਸ਼ੁਰੂ ਕੀਤੀਆਂ ਗਈਆਂ। ਇਨ੍ਹਾਂ ਵਿਚੋਂ ਅੰਗ੍ਰੇਜ਼ਾਂ ਨੂੰ ਭਾਈ ਗੁਰਮੁਖ ਸਿੰਘ ਜੀ ਵਰਗੇ ਰਤਨ ਮਿਲਣੇ ਸ਼ੁਰੂ ਹੋ ਗਏ। ਇਕ ਪੂਰੀ ਦੀ ਪੂਰੀ ਜਮਾਤ ਇਹੋ ਜਿਹੇ ਲੋਕਾਂ ਦੀ ਖੜੀ ਹੋ ਗਈ ਜਿਹੜੀ ਰੂਪ, ਰੰਗ, ਖ਼ੂਨ ਜਾਂ ਨਸਲ ਵੱਲੋਂ ਪੰਜਾਬੀ ਸੀ–ਪਰ ਭਾਵਾਂ-ਵਿਚਾਰਾਂ ਵੱਲੋਂ ਅੰਗ੍ਰੇਜ਼। ਪਰਸਿਧ ਪ੍ਰੋਫੈਸਰ ਐਚ. ਐਚ. ਵਿਲਸਨ ਨੇ ਜਿਹੜੀ ਗੱਲ ਪਾਰਲੀ-ਮੈਂਟ ਦੀ ਸਿਲੈਕਟ ਕਮੇਟੀ ਦੇ ਰੂਬਰੂ ਆਖੀ ਸੀ ਉਹ ਪੰਜਾਬ ਵਿਚ ਸਭ ਤੋਂ ਵੱਧ ਸਪਸ਼ਟਤਾ ਨਾਲ ਦ੍ਰਿਸ਼ਟੀ ਗੋਚਰ ਹੋਈ। ਉਨ੍ਹਾਂ ਨੇ ਕਿਹਾ ਸੀ—

"ਅਸਲ ਵਿਚ ਅਸਾਂ ਅੰਗ੍ਰੇਜ਼ੀ ਪੜ੍ਹੇ ਲਿਖੇ ਲੋਕਾਂ ਦੀ ਇਕ ਅਲੱਗ ਜਾਤੀ ਬਣਾ ਦਿੱਤੀ ਹੈ, ਜਿਨ੍ਹਾਂ ਨੂੰ ਆਪਣੇ ਦੇਸ਼ ਵਾਸੀਆਂ ਨਾਲ ਹਮਦਰਦੀ ਹੈ ਹੀ ਨਹੀਂ, ਅਤੇ ਜੇ ਹੈ ਤਾਂ ਬਹੁਤ ਹੀ ਥੋੜ੍ਹੀ!"

ਅੰਗ੍ਰੇਜ਼ੀ ਦੇ ਇਸ ਸੱਚੇ ਵਿਚ ਘੜੇ ਹੋਣ ਕਰਕੇ ਹੀ 'ਸਿੰਘ ਸਭਾ ਲਾਹੌਰ' ਦੇ ਸੰਸਥਾਪਕ ਭਾਈ ਗੁਰਮੁਖ ਸਿੰਘ ਜੀ ਕਿਸੇ ਵੀ ਤਰ੍ਹਾਂ 'ਸਿੰਘ ਸਭਾ ਅੰਮ੍ਰਿਤਸਰ' ਦੇ ਮੇਚੇ ਨਹੀਂ ਸਨ ਆ ਰਹੇ, ਕਿਉਂਕਿ ਅੰਮ੍ਰਿਤਸਰੀ ਸਿੰਘ ਸਭਾ ਪ੍ਰਾਚੀਨ ਧਰਮ ਵਿਸ਼ਵਾਸ ਉੱਪਰ ਖੜੀ ਸੀ। ਇਸ ਤੋਂ ਉਲਟ ਲਾਹੌਰ ਦੀ ਸਿੰਘ ਸਭਾ ਇਕ ਅਜੇਹੀ ਅਲੱਗ ਜਾਤੀ ਦੇ ਰੂਪ ਵਿਚ ਨਿਤਰ ਕੇ ਸਾਹਮਣੇ ਆਈ ਜਿਸ ਦੀ ਕਲਪਨਾ ਸਿਰਫ਼ ਅੰਗ੍ਰੇਜ਼ਾਂ ਨੇ ਹੀ ਕੀਤੀ ਸੀ। ਅੰਗ੍ਰੇਜ਼ੀ ਸਾਹਿਤ ਤੇ ਵਿਚਾਰਾਂ ਤੋਂ ਉਸ ਜ਼ਮਾਨੇ ਵਿਚ ਪਰਭਾਵਤ ਲੋਕਾਂ ਬਾਰੇ ਸਰ ਚਾਰਲਸ ਟਰੇਵੇਲਿਨ ਲਿਖਦਾ ਹੈ—

"...ਅੰਗ੍ਰੇਜ਼ੀ ਸਾਹਿਤ ਦਾ ਪਰਭਾਵ ਅੰਗ੍ਰੇਜ਼ੀ ਰਾਜ ਲਈ ਹਿਤਕਰ ਹੋਣ ਤੋਂ ਬਿਨਾਂ ਨਹੀਂ ਰਹਿ ਸਕਦਾ। ਜਿਹੜੇ ਹਿੰਦੁਸਤਾਨੀ ਨੌਜਵਾਨ ਸਾਡੇ ਸਾਹਿਤ ਰਾਹੀਂ ਸਾਡੇ ਨਾਲ ਚੰਗੀ ਤਰ੍ਹਾਂ ਜਾਣੂ ਹੋ ਜਾਂਦੇ ਹਨ ਉਹ ਸਾਨੂੰ ਬਦੇਸ਼ੀ ਸਮਝਣਾ ਕਰੀਬ ਕਰੀਬ ਛਡ ਦੇਂਦੇ ਨੇ। ਉਹ ਸਾਡੇ ਮਹਾਂ ਪੁਰਖਾਂ ਦਾ ਜ਼ਿਕਰ ਉਸੇ ਉਤਸ਼ਾਹ ਨਾਲ ਕਰਦੇ ਨੇ ਜਿਸ ਉਤਸ਼ਾਹ ਨਾਲ ਅਸੀਂ ਆਪ ਕਰਦੇ ਹਾਂ। ਸਾਡੇ ਹੀ ਵਰਗੀ ਸ਼ਿਖਸ਼ਾ, ਸਾਡੇ ਹੀ ਵਰਗੀ ਰੁਚੀ ਅਤੇ ਸਾਡੇ ਜਿਹੇ ਹੀ ਰਹਿਨ ਸਹਿਨ ਦੇ ਕਾਰਨ

---

(ੳ) ਭਾਰਤ ਮੇਂ ਅੰਗਰੇਜ਼ੀ ਰਾਜ–ਪੰਨਾ ੬੯੩

ਇਨ੍ਹਾਂ ਲੋਕਾਂ ਵਿਚ ਹਿੰਦੁਸਤਾਨੀਅਤ ਘਟ ਜਾਂਦੀ ਹੈ ਅਤੇ ਅੰਗ੍ਰੇਜ਼ੀਅਤ ਵਧ ਜਾਂਦੀ ਹੈ।...ਫਿਰ ਬਜਾਏ ਇਸ ਦੇ ਕਿ ਉਹ ਸਾਡੇ ਘੋਰ ਵਿਰੋਧੀ ਬਣਨ, ਜਾਂ ਜੇ ਸਾਡੇ ਪੈਰੋਕਾਰ ਵੀ ਹੋਣ ਤਾਂ ਉਨ੍ਹਾਂ ਦੇ ਹਿਰਦੇ ਵਿਚ ਸਾਡੇ ਵੱਲ ਕਰੋਧ ਭਰਿਆ ਰਹੇ, ਉਹ ਸਾਡੇ ਜੋਸ਼ੀਲੇ ਅਤੇ ਚਤੁਰ ਮਦਦਗਾਰ ਬਣ ਜਾਂਦੇ ਨੇ।...ਫਿਰ ਉਹ ਸਾਨੂੰ ਆਪਣੇ ਦੇਸ਼ ਵਿਚੋਂ ਬਾਹਰ ਕੱਢਣ ਦੇ ਤਿੱਖੇ ਉਪਾਅ ਸੋਚਣੇ ਛੱਡ ਦੇਂਦੇ ਨੇ।...

"...ਜਿਹੜੇ ਨੌਜਵਾਨ ਸਾਡੇ ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹਦੇ ਨੇ ਉਹ ਫਿਰ ਉਸ ਜੰਗਲੀ ਤਾਨਾਸ਼ਾਹੀ ਨੂੰ, ਜਿਸ ਦੇ ਅਧੀਨ ਉਨ੍ਹਾਂ ਦੇ ਪੁਰਖੇ ਰਹਿੰਦੇ ਹੁੰਦੇ ਸਨ, ਘ੍ਰਿਣਾ ਦੀ ਨਜ਼ਰ ਨਾਲ ਵੇਖਣ ਲਗ ਪੈਂਦੇ ਨੇ, ਅਤੇ ਫਿਰ ਅਪਣੀਆਂ ਕੌਮੀ ਸੰਸਥਾਵਾਂ ਨੂੰ ਅੰਗ੍ਰੇਜ਼ੀ ਢੰਗ ਵਿਚ ਢਾਲਣ ਦੀ ਆਸ ਕਰਨ ਲੱਗਦੇ ਨੇ।... ਬਜਾਏ ਇਸ ਦੇ ਕਿ ਉਨ੍ਹਾਂ ਦੇ ਦਿਲਾਂ ਵਿਚ ਇਹੋ ਵਿਚਾਰ ਸਭ ਤੋਂ ਉਪਰ ਹੋਵੇ ਕਿ ਅਸੀਂ ਅੰਗ੍ਰੇਜ਼ਾਂ ਨੂੰ ਫੜ ਕੇ ਸਮੁੰਦਰ ਵਿਚ ਸੁਟ ਦੇਈਏ, ਉਹ ਇਸ ਤੋਂ ਉਲਟ ਹੁਣ ਉੱਨਤੀ ਦਾ ਕੋਈ ਅਜਿਹਾ ਵਿਚਾਰ ਤਕ ਨਹੀਂ ਕਰ ਸਕਦੇ ਜਿਹੜਾ ਉਨ੍ਹਾਂ ਉੱਤੇ ਅੰਗ੍ਰੇਜ਼ੀ ਰਾਇ ਨੂੰ ਰਿਪਟ ਲਗਾ ਕੇ ਹੋਰ ਵੀ ਜ਼ਿਆਦਾ ਪੱਕਾ ਕਰ ਦੇਵੇ ਅਤੇ ਜਿਸ ਰਾਹੀਂ ਉਹ ਅੰਗ੍ਰੇਜ਼ਾਂ, ਦੀ ਸ਼ਿਖਸ਼ਾ ਅਤੇ ਅੰਗ੍ਰੇਜ਼ਾਂ ਦੀ ਹਿਫਾਜ਼ਤ ਉਤੇ ਪੂਰੀ ਤਰ੍ਹਾਂ ਨਿਰਭਰ ਨਾ ਹੋ ਜਾਣ।...

"...ਸਾਡੇ ਕੋਲ ਉਪਾਅ ਕੇਵਲ ਇਹ ਹੈ ਕਿ ਅਸੀਂ ਭਾਰਤ ਵਾਸੀਆਂ ਨੂੰ ਯੂਰਪੀ ਢੰਗ ਦੀ ਉੱਨਤੀ ਵਿਚ ਲਗਾ ਦੇਈਏ।...ਫਿਰ ਪੁਰਾਣੇ ਢੰਗ ਤੇ ਭਾਰਤ ਨੂੰ ਅਜ਼ਾਦ ਕਰਨ ਦੀ ਇਛਿਆ ਹੀ ਉਨ੍ਹਾਂ ਵਿਚੋਂ ਜਾਂਦੀ ਰਹੇਗੀ ਅਤੇ ਉਨ੍ਹਾਂ ਦਾ ਨਿਸ਼ਾਨਾ ਹੀ ਇਹ ਨਹੀਂ ਰਹੇਗਾ। ਦੇਸ਼ ਵਿਚ ਇਨਕਲਾਬ ਫਿਰ ਅਸੰਭਵ ਹੋ ਜਾਏਗਾ ਅਤੇ ਸਾਡੇ ਲਈ ਭਾਰਤ ਉੱਤੇ ਆਪਣਾ ਸਾਮਰਾਜ ਕਾਇਮ ਰਖਣਾ ਬੜੇ ਚਿਰ ਲਈ ਸ਼ੱਕ ਰਹਿਤ ਹੋ ਜਾਏਗਾ।...ਭਾਰਤਵਾਸੀ ਫਿਰ ਸਾਡੇ ਵਿਰੁਧ ਬਗਾਵਤ ਨਹੀਂ ਕਰਨਗੇ... ਫਿਰ ਉਨ੍ਹਾਂ ਦੇ ਦੇਸ਼ ਭਰ ਦੇ ਜਤਨ ਯੂਰਪੀ ਸ਼ਿਖਸ਼ਾ ਪ੍ਰਾਪਤ ਕਰਨ ਅਤੇ ਉਸ ਨੂੰ ਫੈਲਾਉਣ ਅਤੇ ਆਪਣੇ (ਇਲਾਕਿਆਂ ਵਿਚ) ਯੂਰਪੀ ਸੰਸਥਾਵਾਂ ਕਾਇਮ ਕਰਨ ਵਿਚ ਪੂਰੀ ਤਰ੍ਹਾਂ ਲਗੇ ਰਹਿਣਗੇ, ਜਿਸ ਨਾਲ ਸਾਨੂੰ ਕੋਈ ਹਾਨੀ ਨਹੀਂ ਹੋ ਸਕੇਗੀ। ਸ਼ਿਖਸ਼ਤ ਭਾਰਤਵਾਸੀ...ਸੁਭਾਵਕ ਹੀ ਸਾਡੇ ਨਾਲ ਚੰਬੜੇ ਰਹਿਣਗੇ '...ਸਾਡੀ ਸਾਰੀ ਪਰਜਾ ਵਿਚ ਕਿਸੇ ਵੀ ਸ਼ਰੇਣੀ ਦੇ ਲੋਕਾਂ ਲਈ ਸਾਡਾ (ਭਾਰਤ) ਵਿਚ ਰਹਿਣਾ ਏਨਾ ਜ਼ਰੂਰੀ ਨਹੀਂ ਜਿੰਨਾਂ ਉਨ੍ਹਾਂ ਲੋਕਾਂ ਲਈ, ਜਿਨ੍ਹਾਂ ਦੇ ਵਿਚਾਰ ਅੰਗ੍ਰੇਜ਼ੀ ਸੱਚੇ ਵਿਚ ਢਲ ਗਏ ਨੇ। ਇਹ ਲੋਕ ਸ਼ੁੱਧ ਭਾਰਤੀ ਰਾਜ ਦੇ ਕੰਮ ਦੇ ਹੀ ਨਹੀਂ ਰਹਿ ਜਾਂਦੇ ; ਜੇ ਛੇਤੀ ਨਾਲ ਦੇਸ਼ ਵਿਚ ਸੁਦੇਸੀ ਰਾਜ ਫਿਰ ਕਾਇਮ ਹੋ ਜਾਏ ਤਾਂ ਇਨ੍ਹਾਂ ਨੂੰ ਉਸ ਤੋਂ ਡਰ ਲਗਦਾ ਹੈ।" (ੳ)

ਇਸ ਅੰਗਰੇਜ਼ ਸਰ ਚਾਰਲਸ ਟਰੇਵੇਲਨ ਦੇ ਉਪਰੋਕਤ ਬਿਆਨ ਦੀ ਰੋਸ਼ਨੀ ਵਿਚ ਜਦੋਂ ਅਸੀਂ 'ਸਿੰਘ ਸਭਾ ਲਾਹੌਰ ਦੇ ਕੰਮਾਂ ਨੂੰ ਵੇਖਾਂਗੇ ਤਾਂ ਨਿਸਚੇ ਹੀ ਇਹ

(ੳ) ਭਾਰਤ ਮੇਂ ਅੰਗਰੇਜ਼ੀ ਰਾਜ—ਪੰਨਾ ੬੯੫-੯੬

ਮੰਨਣਾ ਪਵੇਗਾ ਕਿ ਇਸ ਅੰਗ੍ਰੇਜ਼ ਨੇ ਝੂਠ ਨਹੀਂ ਸੀ ਬੋਲਿਆ।

ਇਸ ਬਾਰੇ ਅਸੀਂ ਪਿੱਛੇ ਜੋ ਕੁਝ ਲਿਖ ਆਏ ਹਾਂ ਉਸ ਵਿਚੋਂ ਇਹ ਨੁਕਤੇ ਹੀ ਦੁਹਰਾ ਲੈਣੇ ਕਾਫ਼ੀ ਹੋਣਗੇ—

(੧) "ਸਰਕਾਰ ਅੰਗਰੇਜ਼ੀ ਅੱਗੇ ਖ਼ਾਲਸਾ ਪੰਥ ਦੇ ਹਕੂਕ ਪਰਗਟ ਕਰਨੇ ਅਤੇ ਸਿੰਘਾਂ ਨੂੰ ਸਰਕਾਰ ਅੰਗਰੇਜ਼ੀ ਦੇ ਰਾਜ ਦੀਆਂ ਅਣਗਿਣਤ ਬਰਕਤਾਂ ਦੱਸਣੀਆਂ।

(੨) "ਅੱਗੇ ਆਉਣ ਵਾਲੀਆਂ ਨਸਲਾਂ ਵਿਚ ਪੰਥ ਉੱਨਤੀ ਦੇ ਖ਼ਿਆਲ ਪਾਉਣੇ ਅਤੇ ਜਮਾਤੀ ਤਾਕਤ ਪੈਦਾ ਕਰਨੀ, ਜਿਸ ਤੋਂ ਮਿਲ ਕਰ ਕੇ ਉੱਦਮ ਕਰਨ ਦਾ ਢੰਗ ਬ੍ਰਿੱਧੀ ਪਾਉਂਦਾ ਹੈ ਅਤੇ ਜੋ ਸਰਕਾਰ ਅੰਗਰੇਜ਼ੀ ਦੀ ਨਿਮਕ ਹਲਾਲੀ, ਫ਼ਰਮਾਬਰਦਾਰੀ ਅਤੇ ਸ਼ੁਕਰਗੁਜ਼ਾਰੀ ਨੂੰ ਚੰਗੀ ਤਰ੍ਹਾਂ ਪੱਕਾ ਕਰਦਾ ਹੈ।" (ੳ)

ਸਿੰਘ ਸਭਾ ਲਾਹੌਰ ਜਾਂ ਖ਼ਾਲਸਾ ਦੀਵਾਨ ਲਾਹੌਰ ਉਪਰੋਕਤ ਉਦੇਸ਼ ਦੀ ਪੂਰਤੀ ਲਈ ਕਿਵੇਂ ਜਤਨ ਸ਼ੀਲ ਰਹੇ—ਇਸ ਦੀ ਇਕ ਝਲਕ ਉਪਰੋਕਤ ਖ਼ਾਲਸਾ ਦੀਵਾਨ ਦੀ ਲੁਧਿਆਣਾ ਸ਼ਾਖ਼ ਵੱਲੋਂ ਲਿਖੇ ਤੇ ਵੰਡੇ ਗਏ ਇਕ ਟਰੈਕਟ ਵਿਚੋਂ ਇੰਜ ਮਿਲਦੀ ਹੈ—

"ਸ੍ਰੀ ਮਾਨਯ ਯੋਗ ਪਿਆਰੇ ਖ਼ਾਲਸਾ ਵੀਰੋ ਅਤੇ ਸਾਡੀ ਕੌਮ ਦੇ ਮੁਖੀਏ ਪ੍ਰਧਾਨ ਸਰਦਾਰ ਬਹਾਦਰੋ ਤੇ ਪੜ੍ਹੇ ਲਿਖੇ ਲਾਇਕ ਵਿਦਵਾਨੋ, ਇਹ ਤਾਂ ਆਪ ਚੰਗੀ ਤਰ੍ਹਾਂ ਜਾਣ ਹੀ ਰਹੇ ਹੋ ਕਿ ਬ੍ਰਿਟਿਸ਼ ਨਿਆਇਕਾਰੀ ਗਵਰਨਮਿੰਟ ਦਾ ਰਾਜ ਅਕਾਲ ਪੁਰਖ ਦੀ ਕ੍ਰਿਪਾ ਨਾਲ ਅਤੇ ਧਰਮ ਰਖਯਕ ਨੌਵੇਂ ਗੁਰੂ ਸਾਹਿਬ ਜੀ ਦੇ ਪਵਿੱਤ੍ਰ ਹੁਕਮ ਨਾਲ (ਅਸਾਨੂੰ ਕਈ ਸਦੀਆਂ ਤੋਂ ਅਨਯਾਇ ਰੂਪੀ ਅੰਧੇਰੇ ਵਿਚ ਦੁਖੀ ਹੋਇਆਂ ਨੂੰ ਨਿਆਇ ਰੂਪੀ ਰੌਸ਼ਨੀ ਦਾ ਸੁਖ ਦੇਣ ਲਈ) ਪ੍ਰਾਪਤ ਹੋਇਆ ਹੈ ਜੋ ਸਾਡੇ ਸਭ ਦੇ ਸਿਰ ਪਰ ਬੜੀ ਭਾਰੀ ਅਮੋਲਕ ਦਾਤ ਅਤੇ ਬਰਕਤ ਹੈ। ਇਸ ਲਈ ਖ਼ਾਲਸਾ ਕੌਮ ਦਾ ਸਭ ਤੋਂ ਵੱਡਾ ਫ਼ਰਜ਼ ਹੈ ਕਿ ਆਪਣੇ ਗੁਰੂ ਮਹਾਰਾਜ ਦੀ ਬਖ਼ਸ਼ੀ ਹੋਈ ਦਾਤ ਨੂੰ ਸਭ ਤੋਂ ਉੱਤਮ ਸਮਝ ਕਰ ਉਸ ਦੀ ਤਨ, ਮਨ, ਧਨ ਸਹਿਤ ਸੇਵਾ ਕਰੇ! ਪਿਆਰੀ ਖ਼ਾਲਸਾ ਬਹਾਦਰ ਕੌਮ! ਜਿਸ ਗੁਰੂ ਮਹਾਰਾਜ ਨੇ ਤੇਰੇ ਵਾਸਤੇ ਖ਼ੁਦ ਆਪਣਾ ਸੀਸ ਕੁਰਬਾਨ-ਕਰ ਦਿੱਤਾ ਸੋ! ਹੁਨ ਤੇਰਾ ਵੀ ਫ਼ਰਜ਼ ਹੈ ਕਿ ਗੁਰੂ ਮਹਾਰਾਜ ਦੀ ਬਖ਼ਸ਼ਸ਼ ਸਰਕਾਰ ਇੰਗਲਿਸ਼ੀਆ ਦੀ ਸੇਵਾ ਵਿਖੇ ਤਨ, ਮਨ, ਧਨ, ਵਾਰਨੇ ਕਰਦੀ ਹੋਈ ਆਪ ਦਾ ਫ਼ਰਜ਼ ਪੂਰਾ ਕਰੇਂ।

"ਅਜੇਹੇ ਉੱਚ ਪਵਿੱਤਰ ਵਾਕਾਂ ਤੋਂ ਸਾਨੂੰ ਸਾਫ਼ ਹੁਕਮ ਮਿਲਦਾ ਹੈ—

'ਨਿਮਕ ਹਲਾਲ ਨਾਥ ਕਾ ਕਹੀਐ,
ਮਰਨ ਜੀਵਨ ਅਸਿਧੁਜ ਪੈ ਧਰੀਐ ॥

---

(ੳ) ਡਾਕਟਰ ਜਗਜੀਤ ਸਿੰਘ, ਐਮ. ਬੀ. ਬੀ. ਐਸ. ਡੀ. ਟੀ. ਪੀ. ਸੀ. ਐਮ. ਐਸ. ਸਿਵਲ ਸਰਜਨ, ਸ਼ਿਮਲਾ।

ਸੁਆਮੀ ਕੋ ਜੋ ਰਣਿ ਮੱਧ ਤਿਆਗੈ,
ਈਹਾਂ ਨਿੰਦ ਨਰਕ ਤਿਹ ਆਗੈ ॥
ਤਾਂ ਕੋ ਮਾਸ ਗੀਧ ਨਹਿ ਲੇਹੀ,
ਨਿਮਕ ਹਰਾਮ ਜਾਨ ਤਜ ਦੇਹੀ ॥
ਆਗੈ ਸੁਰਗ ਨਾ ਈਹਾਂ ਜਸ,
ਸਾਤ ਮੁੱਠੀ ਤਾਂ ਕੇ ਸਿਰ ਭਸ ॥
ਜੋ ਸਨਮੁਖ ਹੋਇ ਤਿਆਗਤ ਪ੍ਰਾਨ,
ਸਫਲ ਜਨਮ ਤਾਕੋ ਤੂੰ ਜਾਨ ।
ਜਿਤਕ ਰਕਤ ਧਰ ਗਿਰਤ ਸੁ ਬੂੰਦ,
ਤਿਤਕ ਬਰਖ ਭਰ ਭੁਗਤ ਮੁਕੰਦ ॥'

"ਐ ! ਪਿਆਰੇ ਖ਼ਾਲਸਾ ਜੀ, ਆਪ ਨੂੰ ਗੁਰੂ ਸਾਹਿਬ ਦਸਮ ਪਾਤਸ਼ਾਹ ਨੇ ਅੰਮ੍ਰਿਤ ਛਕਾ ਕੇ ਸਾਰੇ ਮਜ਼੍ਹਬਾਂ ਤੋਂ ਵਖਰਾ ਕਰਕੇ ਇੱਕ ਜੰਗਜੂ ਸੂਰਾ ਥਾਪਿਆ ਸੀ, ਅਤੇ ਆਪ ਦੀ ਸੂਰਬੀਰ ਚੜ੍ਹਦੀ ਕਲਾ ਦੀ ਤਾਕਤ ਦਾ ਮੁਕਾਬਲਾ ਏਵੇਂ ਵਰਨਨ ਕੀਤਾ ਸੀ—

'ਸਵਾ ਲਾਖ ਸੇ ਏਕ ਲਰਾਉਂ ॥
ਤਬੀ ਗੋਬਿੰਦ ਸਿੰਘ ਨਾਮ ਕਹਾਊਂ ॥'

"ਸੋ ! ਖ਼ਾਲਸਾ ਜੀ ਹੁਣ ਤਾਈਂ ਪਿਛਲੀਆਂ ਤਵਾਰੀਖ਼ਾਂ ਤੋਂ ਪੂਰੇ ਤੌਰ ਨਾਲ ਸਾਫ਼ ਪ੍ਰਗਟ ਹੁੰਦਾ ਹੈ ਕਿ ਉਕਤ ਵਾਕਾਂ ਨੂੰ ਸਫਲਾ ਕਰਕੇ 'ਤਿੱਬਤ ਈਰਾਨ ਬਰਮਾ, ਈਸਾਮ ਬੀਚ ਜਾਈ । ਕਾਬਲ ਤੇ ਚੀਨ ਤੀਰਾ, ਦੁਨੀਆ ਮੇ ਧਾਂਗ ਪਾਈ ॥ ਅਨੇਕ ਜੰਗਾਂ ਵਿਚ ਉਹ ਕਾਰਨਾਮੇ ਵਿਖਾਏ ਹਨ ਜੋ ਜਹਾਨ ਸਾਰਾ ਦੰਗ ਹੈ ਤੇ ਹੁਣ ਕੇਵਲ ਪਰ ਉਪਕਾਰ ਲਈ ਸਾਡੀ ਨਿਆਇਕਾਰੀ ਗਵਰਨਮਿੰਟ ਨੂੰ (ਬੈਲਜੀਅਮ ਦੇ ਅਨਾਥ ਬੱਚੇ ਬੱਚੀਆਂ ਪਰ ਅਤਯੰਤ ਜ਼ੁਲਮ ਹੁੰਦਾ ਵੇਖ ਤੇ ਰਹਿਮ ਕਰਕੇ) ਜ਼ਾਲਮ ਜਰਮਨ ਦਾ ਮਕਾਬਲਾ ਕਰਨਾ ਪਿਆ, ਉਸ ਨੂੰ ਮਲੀਆ ਮੇਟ ਕਰਨਾ ਆਪ ਲਈ ਇਕ ਬਾਂਏਂ ਹੱਥ ਦਾ ਕਰਤਬ ਹੈ......

"...ਗੁਰਵਾਕ ਹੈ ਕਿ—

(ੳ) 'ਇਤ ਮਾਰਗ ਪੈਰ ਧਰੀਜੈ ॥
ਸਿਰ ਦੀਜੈ ਕਾਨ ਨ ਕੀਜੈ ॥
(ਅ) ਚਾਕਰ ਲੱਗੇ ਚਾਕਰੀ,
ਚੱਲੇ ਖਸਮੈਂ ਭਾਇ ॥
ਹੁਰਮਤ ਤਿਸ ਨੋ ਅਗਲੀ,
ਉਹ ਵਜਹੁ ਭਿ ਦੂਣਾ ਖਾਇ ॥
(ੲ) ਆਪ ਗਵਾਇ ਸੇਵਾ ਕਰੇ,
ਤਾਂ ਕਿਛੁ ਪਾਏ ਮਾਨ ॥'

"ਪੁਨ੍ਹਾ ਪਰਮਾਣ ਪ੍ਰੇਮ ਸੁਮਾਰਗ ਗ੍ਰੰਥ—ਜੋ ਚਾਕਰ ਹੈ ਤਾਂ ਸਪਾਹ ਗਰੀ

ਕਰੈ—ਕੈਸੀ—ਜੋ ਬੇ ਪਰਵਾਹ ਰਹੇ ਅਰ ਜੋ ਕਿਛ ਮਹੀਨਾ ਹੱਵੇ ਉਸੀ ਪਰ ਸੰਤੋਖ ਕਰੈ ਅਰ ਜਹਾਂ ਜਿਸ ਕਾ ਚਾਕਰ ਹੋਇ ਸੁ ਕਹੀਂ ਭੇਜੇ ਲੜਾਈ ਨੂੰ ਤਾਂ ਉਸ ਮੇਂ ਆਪਣੀ ਮੁਰਾਦ ਜਾਨੈ ਸੂਰ ਬੀਰ ਹੋਇ ਰਹੇ ਅਰ ਕਹੀਂ ਜੋ ਲੂਟ ਹੋਇ ਤਾਂ ਲੁਟੈ ਨਾਹੀਂ ਕਿਸੀ ਦੇ ਮਾਲ ਵਲ ਨਦਰ ਨਾਂ ਕਰੇ ਜੋ ਕਿਛ ਅੰਗੀਕਾਰ ਕਰੈ ਸੁ ਧਰਮ ਦਾ ਹੱਕ ਆਪਣੇ ਦਾ ਕਰੇ ਅਰ ਜੋ ਕਿਛ ਖਾਂਵਦ ਫੁਰਮਾਏ ਸੋ ਸਿਰ ਮੱਥੇ ਉਪਰ ਮੰਨੇ !

"ਸੋ ! ਮਾਨਯ ਯੋਗ ਖ਼ਾਲਸਾ ਜੀ ਹੁਣ ਕੋਈ ਸਾਡੇ ਲਈ ਗੁਰੂ ਸਾਹਿਬ ਜੀ ਬਾਕੀ ਨਹੀਂ ਛਡਦੇ ਹਨ ਬਾਰੰਬਾਰ ਆਪਾ ਵਾਰ ਕੇ ਸੇਵਾ ਕਰਨ ਦਾ ਉਪਦੇਸ਼ ਸਾਡੇ ਦਿਲਾਂ ਤੇ ਨਕਸ਼ ਕਰਦੇ ਹਨ। ਤਾਂ ਤੇ ਸਾਨੂੰ ਭੀ ਚਾਹੀਦਾ ਹੈ ਕਿ ਆਪਣੇ ਸਰਬੰਧੀ ਰਿਸ਼ਤੇਦਾਰ ਸਾਕ ਨਾਤਿਆਂ ਨੂੰ ਜਿੱਥੋਂ ਤੱਕ ਵੱਸ ਚੱਲੇ ਪ੍ਰੇਰਨਾ ਕਰੀਏ ਕਿ ਤਨ, ਮਨ, ਧਨ, ਕਰਕੇ ਫੌਜੀ ਸੇਵਾ ਲਈ ਨੌਜਵਾਨਾ ਨੂੰ ਭੇਜਣ ਤੇ ਸੂਰਬੀਰਤਾ ਦੀ ਪਵਿੱਤ੍ਰ ਪਦਵੀ ਹਾਸਲ ਕਰਨ ਤੇ ਹੁਣ ਅਵੇਸਲੇ ਹੋਣ ਦਾ ਮੋਕਯਾ ਨਹੀਂ ਹੈ, ਜੈਸੇ ਕਿ ਗੁਰੂ ਜੀ ਫੁਰਮਾਉਂਦੇ ਹਨ...

'ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥
ਖੇਤ ਜੋ ਮਾਂਡਓ ਸੂਰਮਾ, "ਅੱਬ" ਜੂਝਨ ਕੋ ਚਾਉ ॥
ਸੂਰਾ ਸੋ ਪਹਿਚਾਨੀਐ, ਲੜੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟ ਮਰੈ, ਕਬਹੂ ਨਾ ਛਾਡੈ ਖੇਤ ॥'...

"..., ਐ ! ਪਿਆਰੀ ਖ਼ਾਲਸਾ ਫੁਲਵਾੜੀ ਗੁਰੂ ਪਿਆਰੀ ਸਭ ਤੋਂ ਵਧ ਕੇ ਤੇਰਾ ਇਹ ਭੀ ਫ਼ਰਜ਼ ਹੈ ਜੋ ਤੇਰੇ ਵਿਚੋਂ ਅੰਨਯ ਦੇਸਾਂ ਦਾ ਪਾਣੀ ਪੀ ਕੇ (ੳ) ਕੁਸੰਗਤ ਦੀ ਭੈੜੀ ਹਵਾ ਨਾਲ ਨਿਆਂਕਾਰੀ ਸਰਕਾਰ ਦੀ ਸ਼ਾਨ ਵਿਚ ਉਲਟਾ ਦੇਖਦੇ ਹਨ ਉਨ੍ਹਾਂ ਨੂੰ ਆਪਣੇ ਤੋਂ ਵਖਰੇ ਕਰਕੇ ਕਾਨੂੰਨ ਤੇ ਫਿਟਕਾਰਾਂ ਦੇ ਤਗਮੇ ਪਹਿਨਾ ਕੇ ਸਰਕਾਰੀ ਅਦਾਲਤ ਦੇ ਹਵਾਲੇ ਕਰੋ ਜਿਸ ਬਾਬਤ ਗੁਰੂ ਸਾਹਿਬਾਂ ਦਾ ਪਵਿਤ੍ਰ ਹੁਕਮ ਹੈ —

(ੳ) ਧਰਮ ਚਲਾਵਨ ਸੰਤ ਉਬਾਰਨ ॥
ਦੁਸਟ ਸਭਨ ਕੋ ਮੂਲ ਉਪਾਰਨ ॥
(ਅ) ਜਹਾਂ ਤਹਾਂ ਤੁਮ ਧਰਮ ਬਿਥਾਰੋ ॥
ਦੁਸ਼ਟ ਦੋਖੀਅਨ ਪਕੜ ਪਛਾਰੋ ॥
(ੲ) ਮਨਮੁਖ ਲੂਣ ਹਰਾਮ,
ਕੀਆ ਨਾਂ ਜਾਣਿਆ ॥
ਬੱਧੇ ਕਰਨ ਸਲਾਮ,
ਖਸਮ ਨ ਭਾਣਿਆ ॥

(ੳ) ਗ਼ਦਰੀ ਲਹਿਰ ਚਲਾਉਣ ਵਾਲੇ ਸੂਰਬੀਰ ਜਿਹੜੇ ਕਿ ਅਮਰੀਕਾ ਆਦਿ ਦੇਸ਼ਾਂ ਵਿਚ ਆਜ਼ਾਦੀ ਦਾ ਸੰਗ੍ਰਾਮ ਅਰੰਭ ਕਰਦੇ ਹੋਏ ਕਾਮਾਗਾਟਾ ਮਾਰੂ ਰਾਹੀਂ ਹਿੰਦੁਸਤਾਨ ਆਏ।

ਸੋ ਖ਼ਾਲਸਾ ਜੀ ਲੂਣ ਹਰਾਮੀ ਮਹਾਂ ਪਾਪੀ ਅਕ੍ਰਿਤਘਣ ਬੇਈਮਾਨਾ ਦਾ ਟਿਕਾਣਾ ਗੁਰੂ ਸਾਹਿਬ ਜੀ ਆਪ ਦੱਸਦੇ ਹਨ—

—ਯਥਾ—

(ੳ) ਅਕ੍ਰਿਤਘਣੇ ਕੋ ਰਖੈ ਨਾ ਕੋਈ,
ਨਰਕ ਘੋਰ ਮਹਿ ਪਾਵਣਾ ॥

(ਅ) ਨਰਕ ਘੋਰ ਬਹੁ ਦੁਖ ਘਣੇ,
ਅਕ੍ਰਿਤਘਣਾ ਕਾ ਥਾਨ ॥।" (ੳ)

ਬਿਹ ਟ੍ਰੈਕਟ ਲੰਮਾ ਹੈ ਤੇ ਏਸੇ ਤਰ੍ਹਾਂ ਦੇ ਭਗਤੀ ਭਾਵ ਨਾਲ ਓਤਪੋਤ ਹੈ। ਇਸ ਦੀ ਰੌਸ਼ਨੀ ਵਿਚ ਜੇ ਵਿਚਾਰੇ ਬਾਬਾ ਸੁਮੇਰ ਸਿੰਘ ਜੀ ਮਹੰਤ ਤਖ਼ਤ ਪਟਨਾ ਸਾਹਿਬ ਦੇ ਗੁਰਬਾਣੀ ਦੇ ਟੀਕੇ ਉਤੇ ਵਿਚਾਰ ਕਰਨੀ ਹੋਵੇ ਤਾਂ ਮੱਥੇ ਉਪਰ ਹੱਥ ਮਾਰਨ ਬਿਨਾਂ ਚਾਰਾ ਹੀ ਕੀ ਹੈ !! ਕੀ ਮਹੰਤ ਸੁਮੇਰ ਸਿੰਘ ਜੀ ਕੋਲੋਂ ਇਸ ਤਰ੍ਹਾਂ ਅੰਗਰੇਜ਼-ਭਗਤੀ ਭਰਿਆ ਗੁਰਮਤ ਸਾਹਿਤ ਰਚਿਆ ਜਾ ਸਕਦਾ ਸੀ ? ਸਾਫ਼ ਹੈ ਕਿ ਉਨ੍ਹਾਂ ਦੇ ਵੱਸ ਦਾ ਇਹ ਕੰਮ ਨਹੀਂ ਸੀ—ਏਸੇ ਲਈ ਆਪ ਨੂੰ ਭਾਈ ਗੁਰਮੁਖ ਸਿੰਘ ਜੀ ਨੇ ਛੰਡ ਕੇ ਬੈਠਾ ਦਿੱਤਾ ਤੇ ਨਵੇਂ ਨਾਥ ਅੰਗਰੇਜ਼ ਦੀ ਭਗਤੀ ਨਾਲ ਭਰਿਆ ਗੁਰਮਤ ਸਾਹਿਤ ਰਚਨ ਦੀ ਰੀਤ ਤੋਰੀ।

ਏਸੇ ਤਰ੍ਹਾਂ ਭਾਈ ਸਾਹਿਬ ਤੇ ਉਨ੍ਹਾਂ ਦੀ ਸਿੰਘ ਸਭਾ ਲਾਹੌਰ ਨੇ ਵਿਦਿਅਕ ਖੇਤਰ ਵਿਚ ਮਹਾਨ ਜਿਤਾਂ ਹਾਸਿਲ ਕੀਤੀਆਂ। ਆਪ ਨੇ ਤੇ ਆਪ ਦੇ ਸਾਥੀਆਂ ਨੇ ਖ਼ਾਲਸਾ ਕਾਲਜ ਅੰਮ੍ਰਿਤਸਰ ਬਣਾਉਣ ਲਈ ਸਰਕਾਰ ਅੱਗੇ ਬੇਨਤੀਆਂ ਕੀਤੀਆਂ। ਸਰਕਾਰ ਤੇ ਪਹਿਲਾਂ ਹੀ ਚਾਹੁੰਦੀ ਸੀ ਕਿ ਇਹੋ ਜੇਹੀਆਂ ਵਿਦਿਅਕ ਸੰਸਥਾਵਾਂ ਖੜੀਆਂ ਕੀਤੀਆਂ ਜਾਣ ਜਿਨ੍ਹਾਂ ਵਿਚੋਂ ਬਣੇ ਬਣਾਏ ਸੇਵਕ ਨਿਕਲਣ। ਸੋ ਸਰਕਾਰ ਨੇ ਉਹ ਬੇਨਤੀਆਂ ਹੀ ਪਰਵਾਨ ਨਹੀਂ ਕੀਤੀਆਂ ਨਾਲ ਨਾਲ ਆਪਣੀ ਸਰਗਰਮ ਮਦਦ ਅਤੇ ਸਰਪ੍ਰਸਤੀ ਵੀ ਭੇਟ ਕੀਤੀ।

ਸਰਦਾਰ ਸ਼ਮਸ਼ੇਰ ਸਿੰਘ ਜੀ ਅਸ਼ੋਕ ਲਿਖਦੇ ਹਨ—

"ਕਈ ਯੂਰਪੀਅਨ ਅਫ਼ਸਰ ਜਿਨ੍ਹਾਂ ਵਿਚੋਂ ਮਿਸਟਰ ਜੇ ਸਾਈਮ ਡਾਇਰੈਕਟਰ ਆਫ਼ ਪਬਲਿਕ ਇਨਸਟ੍ਰਕਸ਼ਨ (ਪੰਜਾਬ), ਮਿਸਟਰ ਜੇ. ਸੀ. ਓਮਨ, ਕਰਨਲ ਗਲਰੰਾਇਡ ਅਤੇ ਸਰ ਵਿਲੀਅਮ ਰਾਟੀਗਨ ਬਹੁਤੇ ਪ੍ਰਸਿੱਧ ਹਨ, ਭਾਈ ਗੁਰਮੁਖ ਸਿੰਘ ਦੇ ਨਾਲ ਮੋਢਾ ਡਾਹ ਕੇ ਇਸ ਵਿਦਿਅਕ ਸੰਸਥਾ ਦੀ ਕਾਮਯਾਬੀ ਲਈ ਜਤਨ

---

(ੳ) ਇਹ ਟਰੈਕਟ 'ਸਾਡਾ ਫ਼ਰਜ਼' "ਭਾਵ" "ਸਾਨੂੰ ਕੀ ਕਰਨਾ ਚਾਹੀਦਾ ਹੈ" ਦੇ ਨਾਮ ਹੇਠ ਮਾਸਟਰ ਨੱਥਾ ਸਿੰਘ ਗਿਆਨੀ ਮਾਲਵਾ ਖ਼ਾਲਸਾ ਹਾਈ ਸਕੂਲ ਲੁਧਿਆਣਾ ਵਲੋਂ ਲਿਖਿਆ ਗਿਆ ਅਤੇ 'ਖ਼ਾਲਸਾ ਦੀਵਾਨ, ਲੁਧਿਆਣਾ' ਨੇ ਪਹਿਲੀ ਵਡੀ ਜੰਗ ਵਿਚ ਵਧੇਰੇ ਹਿੱਸਾ ਲੈਣ ਦਾ ਸਬੂਤ ਦੇ ਕੇ ਪ੍ਰਚਾਰ ਕਰਨ ਹਿਤ ਮੁਫ਼ਤ ਵੰਡਣ ਲਈ ਪ੍ਰਕਾਸ਼ਤ ਕੀਤਾ। ਇਸ ਦੀ ਛਪਾਈ ਮੌਡਲ ਪ੍ਰੈਸ, ਯੂਇੰਗ ਰੋਡ, ਲਾਹੌਰ ਵਿਚ ਹੋਈ।

ਕਦਦੇ ਹਨ ਸਨ ਇਸ ਲਈ ਉਨ੍ਹਾਂ ਵਿਚੋਂ ਸਰ ਵਿਲੀਅਮ ਰਾਟੀਗਨ ਇਸ ਕਾਲਜ ਦੇ ਪਰਧਾਨ, ਤੇ ਮਿਸਟਰ ਜੇ. ਸੀ. ਓਮਨ ਪ੍ਰਿੰਸੀਪਲ ਨਿਯਤ ਹੋਏ । ਖ਼ਾਲਸਾ ਦੀਵਾਨ ਲਾਹੌਰ ਦੇ ਮੋਢੀਆਂ ਵਿਚੋਂ ਸਰਦਾਰ ਜਵਾਹਰ ਸਿੰਘ ਨੂੰ ਖ਼ਾਲਸਾ 'ਕਾਲਜ ਕੌਂਸਲ' ਦਾ ਸਕੱਤ੍ਰ ਬਣਾਇਆ ਗਿਆ ।" (ੳ)

ਇਸ ਤੋਂ ਛੇਤੀ ਹੀ ਬਾਅਦ ਖ਼ਾਲਸਾ ਦੀਵਾਨ ਲਾਹੌਰ ਵਿਚ ਤਗੜੀ ਫੁਟ ਪੈ ਗਈ । ਪਿਛਲੇ ਚੋਧਰੀਆਂ ਦੀ ਥਾਂ ਨਵੇਂ ਚੋਧਰੀਆਂ ਨੇ ਸੰਭਾਲ ਲਈ ਅਤੇ ਸਰ ਸੁੰਦਰ ਸਿੰਘ ਮਜੀਠੀਏ ਦੀ ਸਰਕਰਦਗੀ ਹੇਠ ਸਿੰਘ ਸਭਾ ਜਾਂ ਖ਼ਾਲਸਾ ਦੀਵਾਨ ਲਾਹੌਰ—'ਚੀਫ਼ ਖ਼ਾਲਸਾ' ਦੀਵਾਨ ਨਾਮੀ ਸੰਤਾਨ ਨੂੰ ਜਨਮ ਦੇ ਕੇ ਆਪ ਭਾਣਾ ਸੌਂ ਤਿ ਹੋ ਗਏ ।

ਚੀਫ਼ ਖ਼ਾਲਸਾ ਦੀਵਾਨ—ਜਿਸ ਦਾ ਜਨਮ ੧੯੦੨ ਈਸਵੀ ਨੂੰ ਹੋਇਆ— ਨੇ ਆਪਣੇ ਉਦੇਸ਼ ਹੋਰ ਸੀਮਤ ਕਰ ਲਏ । ਇਸ ਦਾ ਸਾਰਾ ਜ਼ੋਰ ਅੰਗਰੇਜ਼ੀ ਢੰਗ ਦੇ ਸਕੂਲਾਂ ਕਾਲਜਾਂ ਦੀ ਕਾਇਮੀ ਤੇ ਲਗਣ ਲਗਾ ਅਤੇ ਇਸ ਕੰਮ ਵਿਚ ਦੀਵਾਨ ਨੂੰ ਸਫਲਤਾ ਵੀ ਕਾਫ਼ੀ ਮਿਲੀ । ਸਿੰਘ ਸਭਾ ਲਾਹੌਰ ਦੇ ਜਤਨਾਂ ਨਾਲ ਸਿੱਖਾਂ ਵਿਚ ਅੰਗਰੇਜ਼-ਭਗਤੀ ਭਰਪੂਰ ਵਿਦਿਅਕ ਲਹਿਰ ਦੀ ਨੀਂਹ ਬੱਝ ਚੁੱਕੀ ਸੀ—ਸੋ ਹੁਣ ਚੀਫ਼ ਖ਼ਾਲਸਾ ਦੀਵਾਨ ਨੇ ਇਸ ਵਿਦਿਅਕ ਲਹਿਰ ਨੂੰ ਜਥੇ-ਬੰਦਕ ਢੰਗ ਨਾਲ ਚਲਾਣਾ ਤੇ ਵਧਾਣਾ ਸ਼ੁਰੂ ਕੀਤਾ । ਅੰਗਰੇਜ਼ਾਂ ਨੂੰ ਪੰਜਾਬ ਅਤੇ ਖ਼ਾਸ ਕਰਕੇ ਅੱਡ-ਅੱਡ ਫ਼ਿਰਕਿਆਂ ਵਿਚੋਂ 'ਨਿਮਕ ਹਲਾਲ' ਸੇਵਕਾਂ ਦੀ ਸਰਕਾਰੀ ਸੇਵਾਵਾਂ ਲਈ ਬੜੀ ਲੋੜ ਸੀ—ਅਤੇ ਏਧਰ ਵੱਡੇ-ਵੱਡੇ ਸਰਦਾਰ ਬਹਾਦਰਾਂ, ਰਈਸਾਂ ਰਜਵਾੜਿਆਂ ਨੂੰ ਸਰਕਾਰੇ ਦਰਬਾਰੇ ਆਪਣੀ ਉਚੇਚੀ ਥਾਂ ਬਣਾਉਨ ਦੀ ਲੋੜ ਸੀ—ਇਸ ਲਈ ਦੋਹਾਂ ਧਿਰਾਂ ਵੱਲੋਂ ਹੀ ਉਚੇਚੇ ਜਤਨ ਹੋਏ ਤੇ ਚੀਫ਼ ਖ਼ਾਲਸਾ ਦੀਵਾਨ ਦੀ ਛਤਰ ਛਾਇਆ ਹੇਠ ਸਿੱਖਾਂ ਦੇ ਉੱਚੇ ਘਰਾਣਿਆਂ ਦੇ ਬੱਚੇ ਖ਼ਾਲਸਾ ਕਾਲਜ ਤੇ ਖ਼ਾਲਸਾ ਸਕੂਲਾਂ ਜਿਹੀਆਂ ਸੰਸਥਾਵਾਂ ਰਾਹੀਂ ਅੰਗਰੇਜ਼ੀ ਢੰਗ ਦੀ ਤਾਲੀਮ ਹਾਸਿਲ ਕਰਦੇ ਹੋਏ ਉੱਚੇ ਤੋਂ ਉੱਚੇ ਸਰਕਾਰੀ ਅਹੁਦਿਆਂ ਤੱਕ ਪਹੁੰਚਣ ਲੱਗੇ । ਇਸ ਤਰ੍ਹਾਂ ਵੀਹਵੀਂ ਸਦੀ ਦੇ ਪਹਿਲੇ ਦਹਾਕਿਆਂ ਵਿਚ ਚੀਫ਼ ਖ਼ਾਲਸਾ ਦੀਵਾਨ ਪੰਜਾਬ ਇਚ ਅੰਗਰੇਜ਼ੀ ਹਕੂਮਤ ਦੇ ਪੈਰ ਜਮਾਈ ਰੱਖਣ ਦਾ ਸਭ ਤੋਂ ਜ਼ਬਰਦਸਤ ਸਹਾਰਾ ਬਣਿਆ ਤੇ ਇਸ ਨੇ ਆਪਣਾ ਸਾਰਾ ਤਾਣ ਲਗਾ ਕੇ ਸਿੱਖਾਂ ਦੀ ਨਸ ਨਸ ਵਿਚ ਅੰਗਰੇਜ਼ ਪ੍ਰਭੂ ਦੀ ਭਗਤੀ ਦਾ ਸੰਚਾਰ ਕੀਤਾ । ਇਸ ਦੀਵਾਨ ਤੇ ਇਸ ਦੇ ਸੰਚਾਲਕਾਂ ਦੇ ਰਾਜਨੀਤਕ ਪੱਖ ਬਾਰੇ ਸ: ਪਿਆਰਾ ਸਿੰਘ ਪਦਮ ਲਿਖਦੇ ਹਨ—

"(ਸਰ ਸੁੰਦਰ ਸਿੰਘ ਮਜੀਠੀਆ) ਬੜੇ ਗੁਰਮੁਖ ਸਿੱਖ ਸਨ ਤੇ ਸਰਕਾਰੀ ਮਿਲਵਰਤਨ ਰਾਹੀਂ ਹੀ ਸਾਰੇ ਪੰਥਕ ਕੰਮਾਂ ਨੂੰ ਨਜਿਠਣ ਵਿਚ ਵਿਸ਼ਵਾਸ ਰੱਖਦੇ ਸਨ । ੧੯੦੨ ਤੋਂ ੧੯੧੨ ਤਕ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਵੀ ਆਪ ਸਕੱਤਰ ਤੇ ੧੯੨੪ ਤੋਂ ੧੯੪੧ ਤੱਕ ਖ਼ਾਲਸਾ ਕਾਲਜ ਕੌਂਸਲ ਦੀ ਪਰਧਾਨਗੀ ਦੀ

---

(ੳ) ਪੰਜਾਬ ਦੀਆਂ ਲਹਿਰਾਂ—ਪੰਨਾ ੨੨੧-੨੨

ਸੇਵਾ ਨਿਭਾਈ।

"...ਜੇਹਾ ਕਿ ਅਸੀਂ ਪਹਿਲੇ ਦੱਸਿਆ ਸੀ ਕਿ ਚੀਫ਼ ਖ਼ਾਲਸਾ ਦੀਵਾਨ ਦੇ ਮੁੱਖੀਆਂ ਸਰਕਾਰੀ ਵਫ਼ਾਦਾਰੀ ਨੂੰ ਸਭ ਤੋਂ ਮੋਹਰਲੀ ਥਾਂ ਦਿੱਤੀ ਤੇ ਕਈ ਜ਼ਰੂਰੀ ਪੰਥਕ ਕੰਮਾਂ ਨੂੰ ਪਿਛਾਂਹ ਪਾਇਆ। ਦਰਅਸਲ ਇਸ ਰਈਸ ਤਬਕੇ ਨੂੰ ਸਰਕਾਰੀ ਨਰਾਜ਼ਗੀ ਸਹੇੜਨੀ ਕਿਸੇ ਕੀਮਤ ਤੇ ਵੀ ਨਹੀਂ ਸੀ ਭਾਉਂਦੀ। ਇਸੇ ਕਰਕੇ ਦੀਵਾਨ ਦੇ ਕੰਮਾਂ ਵਿਚ ਸਿੰਘ ਸਭਾ ਲਹਿਰ ਵਾਲਾ ਧਾਰਮਕ ਜੋਸ਼ ਵੀ ਨਾ ਪੈਦਾ ਹੋ ਸਕਿਆ,...ਇਹ ਅਯੋਗ ਵਫ਼ਾਦਾਰੀ ਦੇ ਕੀਟਾਣੂ ਪਹਿਲਾਂ ਤੋਂ ਹੀ ਮੌਜੂਦ ਸਨ।" (ੳ)

ਅਤੇ ਇਸ ਚੀਫ਼ ਖ਼ਾਲਸਾ ਦੀਵਾਨ ਦੀ ਜਨਮ ਦਾਤੀ ਸਿੰਘ ਸਭਾ ਲਾਹੌਰ ਬਾਰੇ ਪਿਆਰਾ ਸਿੰਘ ਪਦਮ ਲਿਖਦੇ ਹਨ—

"ਰਾਜਨੀਤਕ ਪੱਖ ਤੋਂ ਸਿੰਘ ਸਭਾ ਦੇ ਕੰਮਾਂ ਵਿਚ ਸਾਨੂੰ ਕੋਈ ਮਹਾਨਤਾ ਨਹੀਂ ਦਿਸਦੀ। ੧੮੮੬ ਵਿਚ ਮਹਾਰਾਜਾ ਦਲੀਪ ਸਿੰਘ ਨੇ ਵਲੈਤ ਤੋਂ ਦੇਸ ਆਉਣ ਲਈ ਤਰਲੇ ਲਏ, ਪਰ ਸਿੰਘ ਸਭਾ ਦੇ ਕਾਰਕੁਨਾਂ ਇਸ ਦੀ ਵਿਰੋਧਤਾ ਕੀਤੀ। ਜੂਨ, ੧੮੮੯ ਵਿਚ ਬੇ-ਵਤਨ ਮਹਾਰਾਜ ਨੇ ਹਿੰਦੁਸਤਾਨੀ ਫ਼ੀ ਪੈਸਾ, ਸਿੱਖ ਫ਼ੀ ਆਨਾ ਚੰਡ ਦੇਣ ਦੀ ਅਪੀਲ ਕੀਤੀ, ਪਰ ੩੦ ਅਕਤੂਬਰ, ੧੮੮੯ ਨੂੰ ਸਿੱਖ ਸਰਦਾਰਾਂ ਜਵਾਬ ਦਿੱਤਾ, 'ਤੇਰੀ ਮੱਦਦ ਨਹੀਂ ਕੀਤੀ ਜਾ ਸਕਦੀ, ਤੂੰ ਲੰਦਨ ਜਾ ਕੇ ਮਾਫ਼ੀ ਮੰਗ।' ਅਜੇਹੇ ਅਯੋਗ ਤੇ ਸਨਮਾਨ-ਹੀਨ ਜਵਾਬ ਸਿੰਘ ਕੌਮ ਲਈ ਨਹੀਂ ਸਨ ਸੋਭਦੇ। ਜਾਪਦਾ ਇਉਂ ਹੈ ਕਿ ਨਾਮਧਾਰੀ ਲਹਿਰ ਦੇ ਭਿਆਨਕ ਅੰਤ ਨੂੰ ਤੱਕ ਕੇ ਸਿੰਘ ਸਭਾ ਲਹਿਰ ਵਾਲਿਆਂ ਨਿਰੋਲ ਸਮਾਜਕ ਸੁਧਾਰ ਵਲ ਹੀ ਆਪਣਾ ਧਿਆਨ ਰਖਿਆ।"

"...ਸ਼ਾਇਦ ਇਹ ਗੱਲ ਪਾਠਕਾਂ ਨੂੰ ਫਿਰ ਰੜਕੇਗੀ ਕਿ ਸਿੰਘ ਸਭਾ ਲਹਿਰ ਦੇ ਪਵਿਤ੍ਰ ਮੰਤਵਾਂ ਵਿਚ 'ਅੰਗਰੇਜ਼-ਭਗਤੀ' ਕਿਉਂ ਸ਼ਾਮਲ ਸੀ ? ਉਸ ਸਮੇਂ ਦੇ ਸਿੱਖ ਨੇਤਾਵਾਂ ਨਾਮਧਾਰੀ ਲਹਿਰ ਅਤੇ ਮਹਾਰਾਜਾ ਦਲੀਪ ਸਿੰਘ ਨਾਲ ਹੋ ਰਹੇ ਅਨਿਆਂ ਬਾਰੇ ਹਾਅ ਦਾ ਨਾਅਰਾ ਕਿਉਂ ਨਾ ਮਾਰਿਆ ? ਇਸ ਦਾ ਸਪਸ਼ਟ ਕਾਰਣ ਤਾਂ ਇਹ ਹੈ ਕਿ ਅਜੇ ਪੂਰਨ ਚੇਤਨਾ ਪੈਦਾ ਨਹੀਂ ਸੀ ਹੋਈ। ਇਹ ਰਈਸ ਤਬਕਾ ਇਤਨੇ ਜੋਗਾ ਹੀ ਸੀ। ਦੂਸਰੇ ਅੰਗਰੇਜ਼ਾਂ ਨੂੰ ਕੂਕਾ ਲਹਿਰ ਦਾ ਤਜਰਬਾ ਸੀ. ਇਸ ਲਈ ਉਹ ਆਪ ਜਾਣ ਬੁਝ ਕੇ ਹਰ ਲਹਿਰ ਨਾਲ ਆਪਣੇ ਵਫ਼ਾਦਾਰ ਆਦਮੀ ਜੋੜ ਛਡਦੇ ਤਾਂ ਕਿ ਰਾਜ ਵਿਰੋਧ ਦੀ ਕੋਈ ਗੱਲ ਹੀ ਨਾ ਚੱਲੇ।" (ਅ)

ਪਿਆਰਾ ਸਿੰਘ ਜੀ ਪਦਮ ਦੇ ਉਪਰਲੇ ਕਥਨ ਤੋਂ ਦੋ ਤੱਥ ਸਾਹਮਣੇ ਆਉਂਦੇ ਹਨ, (੧) ਸਿੰਘ ਸਭਾ ਲਾਹੌਰ ਆਮ ਸਿੱਖਾਂ ਦੀ ਜਮਾਤ ਨਹੀਂ, ਸਗੋਂ ਬ੍ਰਿਟਿਸ਼ ਏਜੰਟਾਂ, ਰਈਸਾਂ ਰਜਵਾੜਿਆਂ ਦੀ ਜਮਾਤ ਸੀ ਜਿਸ ਦੇ ਪਵਿੱਤਰ ਮੰਤਵਾਂ

---

(ੳ) ਪਿਆਰਾ ਸਿੰਘ ਪਦਮ—ਸੰਖੇਪ ਸਿੱਖ ਇਤਿਹਾਸ—ਪੰਨਾ ੩੧੩

(ਅ) ਪਿਆਰਾ ਸਿੰਘ ਪਦਮ—ਸੰਖੇਪ ਸਿੱਖ ਇਤਿਹਾਸ—ਪੰਨਾ ੩੦੮-੧੦

ਵਿਚ ਬ੍ਰਿਟਿਸ਼-ਭਗਤੀ ਸਭ ਤੋਂ ਉਪਰ ਸੀ। (੨) ਸਿੰਘ ਸਭਾ ਲਹਿਰ ਸਿੰਘਾਂ ਦੀ ਜਮਾਤ ਨਹੀਂ ਸੀ, ਜੇ ਇਹ ਜਮਾਤ ਸੱਚੇ ਸਿੰਘਾਂ ਦੀ ਹੁੰਦੀ ਤਾਂ ਨਿਸਚੇ ਹੀ ਇਸ ਦੇ ਪਵਿੱਤਰ ਮੰਤਵਾਂ ਵਿਚ ਅੰਗਰੇਜ਼-ਭਗਤੀ ਦੀ ਥਾਂ ਦੇਸ਼ ਭਗਤੀ ਹੁੰਦੀ ਅਤੇ ਇਹ ਕੂਕਿਆਂ ਨਾਲ ਹੋਏ ਅਤਿਆਚਾਰ ਤੇ ਮਹਾਰਾਜਾ ਦਲੀਪ ਸਿੰਘ ਬਾਰੇ ਉਸ ਤੋਂ ਵੱਖਰੇ, ਬ੍ਰਿਟਿਸ਼-ਭਗਤੀ ਭਰੇ ਰਵਈਏ ਦੀ ਥਾਂ ਦੇਸ਼-ਭਗਤੀ ਵਾਲਾ ਰਵਈਯਾ ਧਾਰਨ ਕਰਦੀ।

ਪਰ ਸੱਚ, ਸੱਚ ਹੀ ਹੈ ਭਾਵੇਂ ਉਸ ਨੂੰ ਕੂੜ ਦੇ ਕਿੰਨਿਆਂ ਪਰਦਿਆਂ ਹੇਠ ਲੁਕਾਉਣ ਦਾ ਜਤਨ ਕੀਤਾ ਜਾਵੇ। ਸ੍ਰ: ਪਿਆਰਾ ਸਿੰਘ ਪਦਮ ਤੇ ਕਿਰਪਾਲ ਸਿੰਘ ਜੀ ਨਾਰੰਗ ਦੋਹਾਂ ਨੇ ੧੮੫੭ ਦੇ ਗ਼ਦਰ ਸਮੇਂ 'ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਸਿੱਖਾਂ ਵੱਲੋਂ ਦੇਸ਼ ਨਾਲ ਗ਼ੱਦਾਰੀ ਤੇ ਅੰਗਰੇਜ਼ਾਂ ਦੀ ਨਿਮਕ ਹਲਾਲੀ ਨੂੰ ਪੂਰਬੀਏ ਸਿਪਾਹੀਆਂ ਦੀ ਕਿਸੇ ਸਮੇਂ ਦੀ ਸਿੱਖਾਂ ਵਿਰੁਧ ਅੰਗਰੇਜ਼ਾਂ ਦੀ ਮਦਦ ਦੀ ਰੋਸ਼ਨੀ ਵਿਚ ਵਿਖਾ ਕੇ ਨਿਆਂ ਭਰਪੂਰ ਦੱਸਣ ਦਾ ਜਤਨ ਕੀਤਾ ਹੈ। ਪਦਮ ਸਾਹਿਬ ਲਿਖਦੇ ਹਨ—"ਸੋ ਅਸਲ ਕਾਰਨਾਂ ਨੂੰ ਨਾ ਜਾਣਦਿਆਂ ਇਹ ਕਹਿਣਾ ਕਿ ਸਿੱਖਾਂ ਗ਼ਦਰ ਸਮੇਂ ਬਿਦੇਸ਼ੀ ਹਕੂਮਤ ਦੀ ਮੱਦਦ ਕੀਤੀ, ਇਨਸਾਫ਼ ਭਰੀ ਸਚਾਈ ਨਹੀਂ...।

"...ਸਿੱਖਾਂ ਨੂੰ ਸਮੁਚੇ ਤੌਰ ਤੇ ਪੰਜਾਬ-ਘਾਤੀ ਪੂਰਬੀਆਂ ਦੇ ਖ਼ਿਲਾਫ਼ ਇਹ ਗ਼ੁੱਸਾ ਸੀ ਕਿ ਉਨ੍ਹਾਂ ਦੀ ਫੌਜੀ ਤਾਕਤ ਨੇ ਅੰਗਰੇਜ਼ ਨੂੰ ਮੱਦਦ ਪਹੁੰਚਾ ਕੇ ਹਿੰਦ ਦੇ ਆਖ਼ਰੀ ਆਜ਼ਾਦ ਖਿੱਤੇ ਪੰਜਾਬ ਨੂੰ ਗ਼ੁਲਾਮ ਬਣਾਉਣ ਵਿਚ ਕਾਫ਼ੀ ਹਿੱਸਾ ਪਾਇਆ ਸੀ। ਉਸ ਵੇਲੇ ਕਈ ਥਾਂ ਪੂਰਬੀਆ ਫੌਜਾਂ ਆਪਣੇ ਨਵੇਂ ਮਾਲਕ ਫਿਰੰਗੀ ਨੂੰ ਖ਼ੁਸ਼ ਕਰਨ ਲਈ ਸਿੱਖਾਂ ਦੀ ਬੇਪਤੀ ਵੀ ਕੀਤੀ ਸੀ, ਇਸੇ ਤਰ੍ਹਾਂ ਮੁਗ਼ਲ ਬਾਦਸ਼ਾਹਾਂ ਦੇ ਜ਼ੁਲਮਾਂ ਨੂੰ ਤਾਂ ਸਿੱਖ ਭੁਲੇ ਹੀ ਨਹੀਂ ਸਨ ਜਿਨ੍ਹਾਂ ਪੀੜ੍ਹੀਆਂ ਤੋਂ ਸਿੱਖ ਗੁਰੂਆਂ, ਸਾਹਿਬਜ਼ਾਦਿਆਂ ਤੇ ਲੱਖਾਂ ਸਿੰਘਾਂ ਨੂੰ ਆਪਣੇ ਫੁਰਮਾਨਾਂ ਦੁਆਰਾ ਸ਼ਹੀਦ ਕਰਾਇਆ ਸੀ। ਇਸ ਲਈ ਸਿੱਖਾਂ ਗ਼ਦਰ ਸਮੇਂ ਇਹੋ ਠੀਕ ਸਮਝਿਆ ਕਿ ਪੂਰਬੀਆਂ ਤੇ ਮੁਗ਼ਲ ਤਾਕਤ ਨੂੰ ਲਾਭ ਪਹੁੰਚਾਣ ਦੀ ਲੋੜ ਨਹੀਂ।" (ੳ)

ਅਤੇ ਇਹੋ ਪਿਆਰਾ ਸਿੰਘ ਜੀ ਪਦਮ ਆਪਣੇ ਏਸੇ ਗ੍ਰੰਥ ਦੇ ਪੰਨਾ ੩੦੯ ਉਤੇ ਲਿਖਦੇ ਹਨ—"੧੮੮੬ ਵਿਚ ਮਹਾਰਾਜਾ ਦਲੀਪ ਸਿੰਘ ਨੇ ਵਲੈਤ ਤੋਂ ਦੇਸ ਆਉਣ ਲਈ ਤਰਲੇ ਲਏ, ਪਰ ਸਿੰਘ ਸਭਾ ਦੇ ਕਾਰਕੁਨਾਂ ਇਸ ਦੀ ਵਿਰੋਧਤਾ ਹੀ ਕੀਤੀ।...੩੦ ਅਕਤੂਬਰ, ੧੮੮੯ ਨੂੰ ਸਿੱਖ ਸਰਦਾਰਾਂ ਜਵਾਬ ਦਿੱਤਾ, 'ਤੇਰੀ ਮਦਦ ਨਹੀਂ ਕੀਤੀ ਜਾ ਸਕਦੀ, ਤੂੰ ਲੰਡਨ ਜਾ ਕੇ ਮਾਫ਼ੀ ਮੰਗ।' ਅਜੇਹੇ ਅਯੋਗ ਤੇ ਸਨਮਾਨ-ਹੀਨ ਜਵਾਬ ਸਿੰਘ ਕੌਮ ਲਈ ਨਹੀਂ ਸਨ ਸੋਭਦੇ।"

ਯਾਦ ਰਹੇ ਕਿ 'ਸਿੰਘ ਕੌਮ' ਨੇ ਇਹ ਰਵਈਯਾ ਓਸੇ ਮਹਾਰਾਜਾ ਦਲੀਪ ਸਿੰਘ ਬਾਰੇ ਅਪਨਾਇਆ ਸੀ ਜਿਹੜਾ 'ਹਿੰਦ ਦੇ ਆਖ਼ਰੀ ਆਜ਼ਾਦ ਖਿੱਤੇ ਪੰਜਾਬ' ਦਾ ਆਖ਼ਰੀ ਤਖ਼ਤਨਸ਼ੀਨ 'ਸਿੰਘ' ਸੀ ਤੇ ਜਿਸ ਦੇ ਰਾਜ ਨੂੰ ਹੜੱਪ ਕਰਨ ਲਈ

(ੳ) ਪਿਆਰਾ ਸਿੰਘ ਪਦਮ—ਸੰਖੇਪ ਸਿੱਖ ਇਤਿਹਾਸ— ਪੰਨਾ ੨੯੪

ਅੰਗਰੇਜ਼ਾਂ ਨੇ ਪੂਰਬੀਆ ਫੌਜਾਂ ਦੀ ਮਦਦ ਲਈ ਸੀ।

੧੮੫੭ ਦੀ ਜੰਗੇ ਆਜ਼ਾਦੀ ਸਮੇਂ ਪੂਰਬੀਆਂ ਦੀ ਮੱਦਦ ਤਾਂ ਭਲਾ 'ਸਿੰਘਾਂ' ਨੇ ਇਸ ਕਰਕੇ ਨਾ ਕੀਤੀ ਕਿ ਉਨ੍ਹਾਂ ਨੇ ਮਹਾਰਾਜਾ ਦਲੀਪ ਸਿੰਘ ਦਾ ਰਾਜ ਖੋਹਣ ਵਿਚ ਅੰਗਰੇਜ਼ਾਂ ਦੀ ਸਹਾਇਤਾ ਕੀਤੀ ਸੀ—ਪਰ ਸਿੰਘਾਂ ਨੇ ਵਲੈਤੋਂ ਮੁੜਨਾ ਚਾਹੁੰਦੇ ਅਤੇ ਤਰਲੇ ਲੈਂਦੇ ਉਸੇ ਮਹਾਰਾਜਾ ਦਲੀਪ ਸਿੰਘ ਵਿਰੁਧ ਤਿੰਨ-ਤਿੰਨ ਮੈਮੋਰੈਂਡਮ ਲਿਖ ਕੇ ਅੰਗਰੇਜ਼ਾਂ ਨੂੰ ਕਿਸ ਅਧਾਰ ਉੱਤੇ ਦਿੱਤੇ ਅਤੇ ਮਹਾਰਾਜੇ ਨੂੰ ਲੰਡਨ ਪਰਤ ਕੇ ਮਲਕਾ ਕੋਲੋਂ ਮੁਆਫੀ ਮੰਗਣ ਲਈ ਕਿਸ ਗੁਰਮਰਯਾਦਾ ਦੇ ਅਧਾਰ ਉੱਤੇ ਚਿੱਠੀਆਂ ਲਿਖੀਆਂ ਸਨ!

ਮੁਗ਼ਲ ਹਾਕਮਾਂ ਵਿਰੁਧ ਸਿੰਘ ਸੂਰਮਿਆਂ ਦੇ ਰੋਸ ਦੀ ਸਮਝ ਆਉਂਦੀ ਹੈ—ਪਰ ਮਹਾਰਾਜੇ ਵਿਰੁਧ ਅੰਗਰੇਜ਼ ਬਹਾਦਰ ਦੀ ਹਮਾਇਤ ਦੀ ਸਮਝ ਨਹੀਂ ਆਉਂਦੀ। ਪਰ ਇਹ ਗੱਲ ਵੀ ਕੋਈ ਨਵੀਂ ਨਹੀਂ ਸੀ, ਇਸ ਤੋਂ ਪਹਿਲਾਂ ੧੮੭੨ ਵਿਚ ਕੂਕੇ ਸਿੰਘਾਂ ਉੱਤੇ ਅੰਗਰੇਜ਼ਾਂ ਵੱਲੋਂ ਹੋਣ ਵਾਲੇ ਅਤਿਆਚਾਰਾਂ ਵਿਚ ਇਨ੍ਹਾਂ ਸਿੰਘ ਬਹਾਦਰਾਂ ਨੇ ਜਿਵੇਂ ਅੰਗਰੇਜ਼ਾਂ ਦੀ ਮਦਦ ਕੀਤੀ ਸੀ—ਉਸ ਦੀ ਮਿਸਾਲ ਵੀ ਸਿੱਖ ਇਤਿਹਾਸ ਵਿਚ—ਸਿਵਾਏ ਅਕਾਲੀ ਇਤਿਹਾਸ ਦੇ ਹੋਰ ਕਿਧਰਿਓਂ ਨਹੀਂ ਮਿਲ ਸਕਣੀ।

ਡਾਕਟਰ ਗੰਡਾ ਸਿੰਘ ਜੀ ਨੇ ਆਪਣੇ ਸੰਪਾਦਿਤ 'ਜੋਧ ਸਿੰਘ ਅਭਿਨੰਦਨ ਗ੍ਰੰਥ 'ਪੰਜਾਬ' ਦੇ ਪੰਨਾ ੧੨੧ ਤੇ ਇਕ ਇਤਿਹਾਸਕਾਰ ਦਾ ਜ਼ਿਕਰ ਕਰਦਿਆਂ ਲਿਖਿਆ ਹੈ—

"ਭਾਈ ਕਾਲਾ ਸਿੰਘ ਜੀ ਨਾਮਧਾਰੀ ਇਕ ਵਾਕਿਫ਼ਕਾਰ ਭਰੋਸੇਯੋਗ ਤੇ ਈਮਾਨਦਾਰ ਲੇਖਕ ਹੋਏ ਹਨ।" ਇਹੋ ਭਾਈ ਕਾਲਾ ਸਿੰਘ ਜੀ 'ਸਿੰਘਾਂ ਨਾਮਧਾਰੀਆਂ ਦਾ ਸ਼ਹੀਦ ਬਿਲਾਸ' ਨਾਮੀ ਗ੍ਰੰਥ ਵਿਚ ਮਲੇਰ ਕੋਟਲੇ ਦੇ ਸ਼ਹੀਦੀ ਸਾਕੇ ਸਮੇਂ ਅੰਗਰੇਜ਼ ਬਹਾਦਰ ਦੇ ਹਮਾਇਤੀ ਸਿੰਘਾਂ ਦੇ ਕਾਰਨਾਮਿਆਂ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ—

"ਗਈ ਖਬਰ ਰਿਆਸਤਾਂ ਸਰਬ ਆਈਆਂ,
ਚਾਰ ਵਜੇ ਕਠੇ ਹੋਏ ਆਨ ਓਥੇ ।
ਚਾਰ ਪੜਤਲਾਂ ਤੇ ਦੋ ਤੋਪਖ਼ਾਨੇ,
ਜੰਗੀ ਲਿਆਇਆ ਪਟਿਆਲਾ ਸਾਮਾਨ ਓਥੇ।
ਫੌਜਾਂ ਦੋਇ ਦੋਇ ਲੈ ਕੇ ਤੋਪਖਾਨਾ,
ਨਾਭਾ ਆ ਗਿਆ ਸੀ, ਲਾ ਕੇ ਤਾਨ ਓਥੇ।
ਤੋਪਖਾਨੇ ਦੋ, ਅ ਈਆਂ ਪਲਟਨਾਂ ਦੋ.
ਸੰਗਰੂਰ ਦੇ ਆਏ ਆਸਾਨ ਓਥੇ ।
ਇਕ ਤੋਪ ਤੇ ਗਾਂਡਵੀ ਫੌਜ ਆਈ,
ਸਭੇ ਕੋਟਲੇ ਦੇ ਮੁਸਲਮਾਨ ਓਥੇ ।
ਆਏ ਸਿੰਘ ਥੇ ਸਿੰਘਾਂ ਦੇ ਮਾਰਨੇ ਨੂੰ.

ਕਰਕੇ ਰਿਆਸਤਾਂ ਵਿਚੋਂ ਧਿਆਨ ਓਥੇ।
ਕਾਹਲਾ ਸਿੰਘ ਦੇਖੋ ਕੌਮ ਘਾਤਕਾਂ ਨੂੰ,
ਲਗੀ ਕੌਮ ਹੀ ਕੌਮ ਨੂੰ ਖਾਨ ਓਥੇ।"

ਅਤੇ ਮਲੇਰ ਕੋਟਲੇ ਦੇ ਇਸ ਸ਼ਹੀਦੀ ਸਾਕੇ ਤੋਂ ਦੋ ਮਹੀਨੇ ਬਾਅਦ ਹੀ ਇਨ੍ਹਾਂ ਸਿੱਖ ਅਖਵਾਉਂਦੇ ਸੂਰਬੀਰਾਂ ਨੇ ੨੨ ਮਾਰਚ, ੧੮੭੨ ਵਾਲੇ ਦਿਨ ਗਵਰਨਰ ਪੰਜਾਬ ਨੂੰ ਦਿੱਤੇ ਗਏ ਇਕ ਸਵਾਗਤੀ ਐਡਰੈਸ ਵਿਚ ਅੰਗਰੇਜ਼ਾਂ ਦੇ ਪ੍ਰਤੀ ਨਿਮਕ ਹਲਾਲੀ ਦੀ ਸੌਂਹ ਖਾਂਦਿਆਂ ਕਿਹਾ—

"ਹਮ ਜੁਮਲਾ ਸਿੰਘਾਨ ਅੰਮ੍ਰਿਤਸਰ ਮੁਤਫ਼ਿਕ ਹੋ ਕਰ ਯਕ ਦਿਲੀ ਸੇ ਗੁਜ਼ਾਰਿਸ਼ ਕਰਤੇ ਹੈਂ ਕਿ ਯਹ ਜੋ ਕੌਮ ਕੂਕਾ ਚੰਦ ਅਰਸਾ ਸੇ ਮਜ਼ਹੂਰ ਹੈ ਹਮ ਸੇ ਔਰ ਉਨ ਸੇ ਕਿਸੀ ਕਿਸਮ ਕਾ ਤਾਅੱਲੁਕ ਯਾ ਮੁਆਫ਼ਿਕਤ ਨਹੀਂ।...ਹਾਲ ਮੇਂ ਜੋ ਇੰਤਿਜ਼ਾਮ ਇਸ...ਫ਼ਿਰਕਾ ਕਾ ਸਰਕਾਰ ਜ਼ੁਲਇਕਤਦਾਰ ਕੀ ਤਰਫ਼ ਸੇ ਹੂਆ ਹੈ, ਨਿਹਾਇਤ ਮੁਨਾਸਿਬ ਔਰ ਮੁਸਤਹਸਨ ਹੈ ਔਰ ਖੁਸੂਸਨ ਖ਼ੁਸ਼ੀ ਇਸ ਬਾਤ ਕੀ ਹੈ ਕਿ ਐਸੇ ਇੰਤਿਜ਼ਾਮ ਸੇ ਆਇੰਦਾ ਕਿਸੀ ਕਾ ਐਸੀ ਹਰਕਾਤਿ ਨਾਸ਼ਾਇਸਤਾ ਪਰ ਹੌਸਲਾ ਨਾ ਰਹੇਗਾ ਔਰ ਨਾ ਐਸੇ ਲੋਗੋਂ ਕੀ ਹਰਕਤਿ ਨਾਮਾਕੂਲ ਪਰ ਸ਼ੁਬਹ ਹੋ ਸਕੇਗਾ।" (ੳ)

ਪਰ ਏਥੇ ਇਹ ਕਹਿਣਾ ਗ਼ਲਤ ਹੋਵੇਗਾ ਕਿ ਸਿੱਖ ਸਾਰੇ ਦੇ ਸਾਰੇ ਅੰਗਰੇਜ਼ਾਂ ਦੇ ਭਗਤ ਜਾਂ ਪੁਜਾਰੀ ਸਨ, ਜਾਂ ਉਨ੍ਹਾਂ ਨੂੰ ਮੁੜ ਕੋਈ ਅੰਗਰੇਜ਼ ਵਿਰੁਧ ਲਹਿਰ ਖੜੀ ਕਰਨ ਦਾ ਹੌਂਸਲਾ ਨਹੀਂ ਪਿਆ। ਨਹੀਂ, ਸਗੋਂ ਇਸ ਤੋਂ ਉਲਟ ੧੮੭੩ ਵਿਚ ਹੀ ਉਸ ਸਮੇਂ ਦੇ ਪਰਸਿੱਧ ਬਾਬਾ ਖੇਮ ਸਿੰਘ ਬੇਦੀ, ਸ੍ਰ: ਠਾਕੁਰ ਸਿੰਘ ਸੰਧਾਂਵਾਲੀਏ ਆਦਿ ਸਜਣਾਂ ਨੇ ਨਵੇਂ ਸਿਰੇ ਅੰਗਰੇਜ਼ ਵਿਰੋਧੀ ਅੰਦੋਲਣ ਸ਼ੁਰੂ ਕੀਤਾ—ਜਿਸ ਨੂੰ ਅੰਗਰੇਜ਼ ਦੀ ਸਾਜੀ ਨਿਵਾਜੀ ਸਿੰਘ ਸਭਾ ਲਾਹੌਰ ਤੇ ਭਾਈ ਗੁਰਮੁਖ ਸਿੰਘ ਨੇ ਖ਼ਤਮ ਕਰਨ ਦੇ ਜ਼ਤਨ ਕੀਤੇ। ਪਰ ਜਦੋਂ ਤਕ ਅੰਗਰੇਜ਼ਾਂ ਤੇ ਉਨ੍ਹਾਂ ਦੇ ਸੇਵਕਾਂ ਦੇ ਇਹ ਜਤਨ ਸਫਲਤਾ ਦੇ ਨੇੜੇ ਤੇੜੇ ਪੁਜੇ ਅਤੇ ਇਸ ਦਾ ਸਾਫ਼ ਸੁਥਰਾ ਰੂਪ ਚੀਫ਼ ਖ਼ਾਲਸਾ ਦੀਵਾਨ ਦੀ ਸ਼ਕਲ ਵਿਚ ਸਾਹਮਣੇ ਆਇਆ ਓਦੋਂ ਤੱਕ ਸਿੱਖਾਂ ਵਿਚ ਨਵੀਆਂ ਦੇਸ਼ ਭਗਤਕ ਸ਼ਕਤੀਆਂ ਸਿਰ ਚੁਕਣ ਲਗ ਪਈਆਂ ਸਨ। ਅੰਗਰੇਜ਼ ਵਿਰੁਧ ਆਜ਼ਾਦੀ ਦੇ ਸੰਘਰਸ਼ ਵਿਚ ਹਿੰਦੂ, ਸਿੱਖ ਤੇ ਮੁਸਲਮਾਨ ਇਕ ਵਿਆਪਕ ਸੰਗਠਨ ਦੇ ਰੂਪ ਵਿਚ ਨਿਤਰ ਆਏ ਸਨ। ਕੁਝ ਮਹਿਦੂਦ ਕੋਸ਼ਿਸ਼ਾਂ ਤੋਂ ਬਾਅਦ ਗ਼ਦਰ ਪਾਰਟੀ ਨੇ ਇਸ ਅੰਦੋਲਣ ਦੀ ਅਗਵਾਈ ਸੰਭਾਲ ਲਈ ਸੀ ਤੇ ਹੁਣ ਵਾਲਾ ਇਹ ਅੰਦੋਲਣ ਪੰਜਾਬ ਤਕ ਹੀ ਮਹਿਦੂਦ ਨਹੀਂ ਸੀ, ਸਗੋਂ ਸਾਰੇ ਹਿੰਦੁਸਤਾਨ ਵਿਚ ਇਸ ਦਾ ਨਾੜੀ ਜਾਲ ਤਣਿਆ ਹੋਇਆ ਸੀ, ਏਥੇ ਹੀ ਬਸ ਨਹੀਂ, ਇਸ ਅੰਦੋਲਣ ਦੀਆਂ ਬਾਹਵਾਂ ਏਨੀਆਂ ਵਿਆਪਕ ਸਨ ਕਿ ਅਮਰੀਕਾ, ਕੈਨੇਡਾ, ਜਾਪਾਨ, ਜਰਮਨੀ ਆਦਿ ਅਨੇਕਾਂ ਦੇਸਾਂ ਵਿਚ ਇਸ ਅੰਦੋਲਣ ਨੂੰ ਫੈਲਾ ਦਿੱਤਾ

(ੳ) ਪਿਆਰਾ ਸਿੰਘ ਪਦਮ—ਸੰਖੇਪ ਸਿੱਖ ਇਤਿਹਾਸ—ਪੰਨਾ ੨੯੫ ਦਾ ਫ਼ੁਟ ਨੋਟ

ਗਿਆ ਸੀ।

ਜਿਵੇਂ ਕਿ ਅਸੀਂ ਪਿੱਛੇ ਦੱਸ ਆਏ ਹਾਂ, ਗ਼ਦਰ ਲਹਿਰ ਦੇ ਮੋਢੀ ਤੇ ਗ਼ਦਰ ਪਾਰਟੀ ਦੇ ਪਹਿਲੇ ਪਰਹਾਨ ਬਾਬਾ ਸੋਹਨ ਸਿੰਘ ਜੀ ਭਕਨਾ ਤੇ ਉਨ੍ਹਾਂ ਦੇ ਅਨੇਕਾਂ ਸਾਥੀ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਅੰਗਰੇਜ਼ ਵਿਰੋਧੀ ਸੰਘਰਸ਼ ਤੋਂ ਪਰਭਾਵਤ ਸਨ ਅਤੇ ਨਾਮਧਾਰੀਆਂ ਸਮੇਤ ਦੇਸ਼ ਦੇ ਸਾਰੇ ਦੇਸ ਭਗਤਕ ਤੱਤ ਇਸ ਸੰਘਰਸ਼ ਵਿਚ ਵਧ ਚੜ੍ਹ ਕੇ ਹਿੱਸਾ ਲੈ ਰਹੇ ਸਨ। ਇਸ ਦੇ ਨਾਲ ਨਾਲ ਹੀ ਕੁਲ ਹਿੰਦ ਕਾਂਗਰਸ ਵੀ ਪੰਜਾਬ ਵਿਚ ਜੜ੍ਹਾਂ ਜਮਾ ਚੁਕੀ ਸੀ ਅਤੇ ਨਾਮਧਾਰੀ ਸਿੱਖ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਵਿਚ ਇਸ ਸੰਗਠਨ ਵਿਚ ਸਰਗਰਮ ਹਿੱਸਾ ਲੈ ਰਹੇ ਸਨ।

ਇਸ ਹਾਲਤ ਵਿਚ ਜਦੋਂ ਅੰਗਰੇਜ਼ੀ ਹਕੂਮਤ ਆਪਣੇ ਆਪ ਨੂੰ ਇਕ ਪਰਤੱਖ ਸੰਕਟ ਵਿਚ ਘਿਰੀ ਹੋਈ ਮਹਿਸੂਸ ਕਰ ਰਹੀ ਸੀ,—ਇਕੱਲਾ ਚੀਫ਼ ਖ਼ਾਲਸਾ ਦੀਵਾਨ ਉਸ ਦੀ ਬਾਹੁੜੀ ਨਹੀਂ ਸੀ ਕਰ ਸਕਦਾ। ਅੰਗਰੇਜ਼ਾਂ ਨੂੰ ਇਕ ਅਜੇਹੀ ਰਾਜਨੀਤਕ ਹਿਮਾਇਤੀ ਸ਼ਕਤੀ ਦੀ ਲੋੜ ਸੀ ਜਿਹੜੀ ਲੋਕਾਂ ਦੇ ਜਜ਼ਬਿਆਂ ਤਕ ਪਹੁੰਚ ਬਣਾ ਸਕੇ ਤੇ ਉਨ੍ਹਾਂ ਦੇ ਜਜ਼ਬਿਆਂ ਵਿਚੋਂ ਅੰਗਰੇਜ਼ੀ ਸਰਕਾਰ ਦੇ ਵਿਰੋਧ ਦੀ ਥਾਂ ਕਿਸੇ ਹੋਰ ਤਰ੍ਹਾਂ ਦੇ ਵਿਰੋਧ ਨੂੰ ਟਿਕਾ ਸੱਕੇ। ਜੇ ਉਸ ਵੇਲੇ ਇੰਜ ਨਾ ਹੋ ਸਕਦਾ ਤਾਂ ਲੋਕਾਂ ਦਾ ਅੰਗਰੇਜ਼ ਵਿਰੋਧੀ ਜਜ਼ਬਾ ਇਕ ਇਹੋ ਜਿਹੇ ਵਿਦਰੋਹ ਦੀ ਸ਼ਕਲ ਅਖ਼ਤਿਆਰ ਕਰ ਜਾਂਦਾ ਜਿਸ ਨਾਲ ਅੰਗਰੇਜ਼ਾਂ ਦਾ ਭਾਰਤ ਵਿਚ ਟਿਕੇ ਰਹਿਣਾ ਅਸੰਭਵ ਹੋ ਜਾਂਦਾ। ਸੋ ਲੋੜ ਸੀ ਲੋਕਾਂ ਦੇ ਅੰਗਰੇਜ਼ ਵਿਰੋਧੀ ਜਜ਼ਬੇ ਨੂੰ ਫੌਰੀ ਤੌਰ ਤੇ ਕਿਸੇ ਦੂਜੇ ਬੰਨੇ ਮੋੜਨ ਦੀ। ਇਕ ਰਾਜਨੀਤਕ ਕਿਸਮ ਦੇ ਧਾਰਮਕ ਸੰਗਠਨ ਦੀ।

ਅਤੇ 'ਅਕਾਲੀ ਲਹਿਰ' ਦੇ ਜਨਮ ਨਾਲ ਅੰਗਰੇਜ਼ੀ ਸਰਕਾਰ ਦੀ ਉਹ ਲੋੜ ਪੂਰੀ ਹੋ ਗਈ।

# ਅਕਾਲੀ ਲਹਿਰ ਦਾ ਪਿਛੋਕੜ

"ਜੇ ਸੰਤ ਫ਼ਤਹ ਸਿੰਘ ਤੇ ਉਨ੍ਹਾਂ ਦੀ ਪਾਰਟੀ ਦੇ ਆਦਮੀਆਂ ਨੂੰ ਸਰਦਾਰ (ਪਰਤਾਪ ਸਿੰਘ) ਕੈਰੋਂ ਦੀ ਹਮਾਇਤ ਹਾਸਿਲ ਨਹੀਂ ਰਹੀ ਤਾਂ ਇਸ ਦਾ ਕਾਰਨ ਇਹਨਾਂ ਦੇ ਲੈਫ਼ਟੀਨੈਂਟਾਂ ਦੀਆਂ ਗੁਰਦੁਆਰਿਆਂ ਵਿਚ ਕਾਲੀਆਂ ਕਰਤੂਤਾਂ ਹਨ, ਉਹਨਾਂ ਦੀਆਂ ਜ਼ਾਤੀ ਬੁਰਾਈਆਂ ਹਨ ।...ਗੁਰਦੁਆਰਾ ਫ਼ੰਡ ਦੀ ਅਯੋਗ ਵਰਤੋਂ ਤੇ ਗੁਰਦੁਆਰਿਆਂ ਵਿਚ ਭੈੜੀ ਕਿਸਮ ਦੇ ਜੁਰਮ ਤੇ ਦੂਸਰੀਆਂ ਕਾਲੀਆਂ ਕਰਤੂਤਾਂ ਉਦੋਂ ਲੋਕਾਂ ਦੇ ਸਾਹਮਣੇ ਆਉਣਗੀਆਂ ਜਦੋਂ ਸੰਤ ਚੰਨਣ ਸਿੰਘ ਗੁਰਦੁਆਰਾ ਪ੍ਰਬੰਧ ਤੋਂ ਅੱਡ ਹੋ ਜਾਣਗੇ।"

ਸ੍ਰੀ ਮਾਨ 'ਅਕਾਲੀ ਪੰਥ ਰਤਨ' ਮਾਸਟਰ ਤਾਰਾ ਸਿੰਘ ਜੀ,
"ਰੋਜ਼ਾਨਾ ਅਜੀਤ', ੨੧ ਮਈ, ੧੯੬੪—

ਜਿਨ੍ਹਾਂ ਦਿਨਾਂ ਵਿਚ ਅਕਾਲੀ ਲਹਿਰ ਨੂੰ ਜਨਮ ਦਿੱਤਾ ਗਿਆ ਓਹਨਾਂ ਦਿਨਾਂ ਦਾ ਪੰਜਾਬ ਅੰਗਰੇਜ਼ੀ ਰਾਜ ਵਿਰੁਧ ਇਕ ਭਭਕਦੇ ਲਾਵੇ ਨਾਲੋਂ ਕਿਸੇ ਤਰ੍ਹਾਂ ਵੀ ਘਟ ਨਹੀਂ ਸੀ। ਗ਼ਦਰ ਪਾਰਟੀ ਦੇ ਝੰਡੇ ਹੇਠ ਪੰਜਾਬ ਦੇ ਹਿੰਦੂ ਮੁਸਲਿਮ ਸਿੱਖ ਜ਼ਬਰਦਸਤ ਸੰਗ੍ਰਾਮ ਵਿਚ ਰਹੇ ਸਨ। ਗ਼ਦਰ ਲਹਿਰ ਦੇ ਸੂਰਬੀਰਾਂ ਉੱਤੇ ਅੰਗਰੇਜ਼ੀ ਸਰਕਾਰ ਵੱਧ ਤੋਂ ਵੱਧ ਅਤਿਆਚਾਰ ਕਰਕੇ ਉਸ ਲਹਿਰ ਨੂੰ ਕੁਚਲਣ ਵਿਚ ਸਫਲ ਹੋ ਚੁਕੀ ਸੀ—ਪਰ ਉਸ ਦੇ ਨਾਲ ਨਾਲ ਹੀ ਕਾਂਗਰਸ ਨੇ ਪੰਜਾਬ ਵਿਚ ਜੰਗੇ ਆਜ਼ਾਦੀ ਦਾ ਝੰਡਾ ਦ੍ਰਿੜ੍ਹ ਹੱਥਾਂ ਨਾਲ ਚੁਕ ਲਿਆ ਸੀ। ਸ੍ਰੀ ਅੰਮ੍ਰਿਤਸਰ ਦੇ ਜਲ੍ਹਿਆਂ ਵਾਲੇ ਬਾਗ਼ ਵਿਚ ਜਨਰਲ ਡਾਇਰ ਇਤਿਹਾਸ ਦਾ ਸਭ ਤੋਂ ਵੱਧ ਬੇਕਿਰਕ ਹੱਤਿਆ ਕਾਂਡ ਕਰ ਚੁਕਾ ਸੀ। "ਉਸ ਨੇ 25 ਰਾਈਫ਼ਲ ਧਾਰੀ ਸਿੰਘਾਂ ਤੇ ੪੦—ਖੁਖਰੀ ਧਾਰੀ ਗੁਰਖਿਆਂ ਦੀ ਸਹਾਇਤਾ ਨਾਲ ਇਕ ਹਜ਼ਾਰ ਦੇ ਕਰੀਬ ਲੋਕਾਂ ਨੂੰ ਗੋਲੀਆਂ ਨਾਲ ਭੁੰਨ ਦਿੱਤਾ ਸੀ ਤੇ ਅਨਗਿਣਤ ਜ਼ਖ਼ਮੀ ਕੀਤੇ ਸਨ।" (ੳ)

ਪੰਜਾਬ ਓਦੋਂ ਜਾਗ ਚੁਕਾ ਸੀ ਤੇ ਪੰਜਾਬ ਦੇ ਲੋਕ ਬਿਨਾਂ ਮਜ਼ਹਬੀ ਵਿਤਕਰੇ ਤੋਂ ਇਕ ਮਿਕ ਹੋ ਕੇ ਕੁਝ ਕਰ ਗੁਜ਼ਰਨ ਲਈ ਤੱਤਪਰ ਸਨ। ਅੰਗਰੇਜ਼ ਆਦਿ ਕਾਲ ਤੋਂ ਜਿਸ ਚੀਜ਼ ਕੋਲੋਂ ਸਭ ਤੋਂ ਵੱਧ ਭੈ ਖਾਂਦੇ ਹਨ ਉਹ ਹੈ 'ਕੌਮਾਂ ਦੀ ਮਜ਼ਹਬੀ ਤੇ ਜਜ਼ਬਾਤੀ ਏਕਤਾ।' ਜਦੋਂ ਵੀ ਅੰਗਰੇਜ਼ੀ ਸਾਮਰਾਜ ਦੇ ਬੂਟਾਂ

---

(ੳ) ਪ੍ਰਭਾਤ ਕੁਮਾਰ ਮੁਖੋਪਾਧਿਆਏ ਲਿਖਤ ਭਾਰਤ ਵਿਚ ਕੌਮੀ ਅੰਦੋਲਨ—ਪੰਨਾ ੧੪੭

ਹੇਠ ਲਤਾੜੀ ਦੀਆਂ ਕੌਮਾਂ ਨੇ ਇਕ ਮਿਕ ਹੋਣ ਦਾ ਜਤਨ ਕੀਤਾ ਹੈ ਓਦੋਂ ਹੀ ਅੰਗਰੇਜ਼ਾਂ ਨੂੰ ਭਾਜੜਾਂ ਪੈ ਗਈਆਂ ਹਨ। ਉਨ੍ਹੀਵੀਂ ਸਦੀ ਦੇ ਅੰਤਲੇ ਸਾਲ ਤੇ ਵੀਹਵੀਂ ਸਦੀ ਦੇ ਪਹਿਲੇ ਦੋ ਦਹਾਕੇ ਇਸ ਪੱਖ ਤੋਂ ਅੰਗਰੇਜ਼ਾਂ ਦੀ ਬਦ-ਕਿਸਮਤੀ ਦਾ ਐਲਾਨ ਕਰਦੇ ਆ ਰਹੇ ਸਨ।

ਭਾਵੇਂ ਏਸੇ ਸਮੇਂ ਵਿਚ ਅੰਗਰੇਜ਼ਾ ਨੇ ਹਿੰਦੂਆਂ ਤੇ ਮੁਸਲਮਾਨਾਂ ਵਿਚ ਫ਼ਸਾਦ ਕਰਵਾਉਣ ਦੇ ਕਈ ਜਤਨ ਕੀਤੇ—ਪਰ ਉਹ ਅੰਗਰੇਜ਼ਾਂ ਵਿਰੁਧ ਰਾਜਸੀ ਏਕਤਾ ਦੀ ਲਹਿਰ ਨੂੰ ਦਬਾਉਣ ਵਿਚ ਸਫਲ ਨਹੀਂ ਸਨ ਹੋ ਰਹੇ। ਇਸ ਹਾਲਤ ਵਿਚ ਉਨ੍ਹਾਂ ਦੀ ਸਭ ਤੋਂ ਵੱਡੀ ਲੋੜ ਇਹੋ ਬਣ ਗਈ ਕਿ ਘਟ ਤੋਂ ਘਟ ਸਿੱਖਾਂ ਦੇ ਤਨ ਮਨ ਧਨ ਨੂੰ ਕਿਸੇ ਅਜੇਹੇ ਰਸਤੇ ਪਾ ਦਿੱਤਾ ਜਾਏ ਜਿਸ ਤੇ ਚਲਦਿਆਂ ਹੋਇਆਂ ਉਨ੍ਹਾਂ ਦੇ ਮਾਨਸਿਕ ਪੱਖ ਨੂੰ ਤਸੱਲੀ ਮਿਲ ਜਾਏ—ਅਤੇ ਜਿਹੜਾ ਜਜ਼ਬਾ ਉਸ ਵੇਲ ਦੂਜੀਆਂ ਕੌਮਾਂ ਦੇ ਆਜ਼ਾਦੀ ਦੇ ਜਜ਼ਬੇ ਨਾਲ ਇਕ ਮਿਕ ਹੋ ਕੇ ਇਕ ਭਿਆਨਕ ਰੂਪ ਵਿਚ ਅੰਗ੍ਰੇਜ਼ੀ ਰਾਜ ਦਾ ਦੁਸ਼ਮਣ ਬਣ ਕੇ ਸਾਹਮਣੇ ਆ ਰਿਹਾ ਹੈ—ਉਸ ਤੋਂ ਛੁਟਕਾਰਾ ਮਿਲ ਜਾਏ।

ਇਸ ਲੋੜ ਨੂੰ ਪੂਰਿਆਂ ਕਰਨ ਲਈ ਅੰਗ੍ਰੇਜ਼ਾਂ ਨੇ ਬੜੀ ਸਾਵਧਾਨੀ ਨਾਲ ਯੋਜਨਾ ਬਣਾਈ ਅਤੇ ਉਸ ਉਪਰ ਆਪਣੇ ਸਿੱਖ ਸੇਵਕਾਂ ਕੋਲੋਂ ਅਮਲ ਸ਼ੁਰੂ ਕਰਵਾ ਦਿੱਤਾ। ਪਰਸਿੱਧ ਸਿੱਖ ਇਤਿਹਾਸਕਾਰ ਗਿਆਨੀ ਨਾਹਰ ਸਿੰਘ ਜੀ ਬੀ. ਏ. 'ਅਜ਼ਾਦੀ ਦੀਆਂ ਲਹਿਰਾਂ' ਵਿਚ ਲਿਖਦੇ ਹਨ—

"ਅਕਾਲੀ ਲਹਿਰ ਜਾਂ ਗੁਰਦੁਆਰਾ ਸੁਧਾਰ ਲਹਿਰ ਸਿੰਘ ਸਭਾ ਦੇ ਪ੍ਰਚਾਰ ਤੇ ਅਸਰ ਦਾ ਨਤੀਜਾ ਸੀ।"

ਅਤੇ ਸਿੰਘ ਸਭਾ ਲਹਿਰ ਲਾਹੌਰ—ਜਿਵੇਂ ਕਿ ਪਿਛਲੇ ਸਫਿਆਂ ਵਿਚ ਸਪਸ਼ਟ ਹੋ ਚੁਕਾ ਹੈ—ਅੰਗ੍ਰੇਜ਼ਾਂ ਦੀਆਂ ਕੁਟਲ ਨੀਤੀਆਂ ਦਾ ਅੰਗ੍ਰੇਜ਼-ਪੱਖੀ ਨਤੀਜਾ ਸੀ। ਸਿੰਘ ਸਭਾ ਲਾਹੌਰ ਜਾਂ ਖ਼ਾਲਸਾ ਦੀਵਾਨ ਲਾਹੌਰ ਅਤੇ ਉਸ ਦੇ ਲੀਡਰਾਂ ਦਾ ਸਿੰਘ ਸਭਾ ਅੰਮ੍ਰਿਤਸਰ ਨਾਲ ਬੁਨਿਆਦੀ ਝਗੜਾ ਇਹਨਾਂ ਦੋ ਮੁੱਦਿਆਂ ਉਪਰ ਸੀ ਕਿ ਲਾਹੌਰੀ ਸਿੰਘ ਸਭਾ ਅੰਗ੍ਰੇਜ਼ੀ ਰਾਜ ਦੀ ਨਿਮਕ ਹਲਾਲੀ ਤੇ ਵਫ਼ਾਦਾਰੀ ਲਈ ਸਿੱਖਾਂ ਨੂੰ ਜਥੇਬੰਦ ਕਰਦੀ ਸੀ ਅਤੇ 'ਸਿੰਘ ਸਭਾ ਅੰਮ੍ਰਿਤਸਰ' ਸਿੱਖਾਂ ਵਿਚ ਅੰਗ੍ਰੇਜ਼ੀ ਰਾਜ ਦੇ ਵਿਰੋਧ ਨੂੰ ਜਗਾਉਣਾ ਚਾਹੁੰਦੀ ਸੀ। 'ਸਿੰਘ ਸਭਾ ਅੰਮ੍ਰਿਤਸਰ' ਨੂੰ ਸਿੱਖ ਤਖ਼ਤਾਂ ਦੇ ਸਰਬਰਾਹਾਂ ਤੇ ਹੋਰ ਗੁਰਧਾਮਾਂ ਦੇ ਗੁਰਮੁਖ ਵਿਦਵਾਨਾਂ ਦੀ ਹਮਾਇਤ ਹਾਸਿਲ ਸੀ। ਇਨ੍ਹਾਂ ਗੁਰਧਾਮਾਂ ਤੋਂ 'ਸਿੰਘ ਸਭਾ ਲਾਹੌਰ' ਦੇ ਕਰਤਿਆਂ ਧਰਤਿਆਂ ਵਿਰੁੱਧ ਹੁਕਮਨਾਮੇ ਜਾਰੀ ਹੁੰਦੇ ਰਹੇ ਸਨ ਤੇ ਏਸੇ ਆਧਾਰ ਉੱਤੇ ਹੀ 'ਸਿੰਘ ਸਭਾ ਲਾਹੌਰ' ਵਾਲੇ ਸਾਰੇ ਤਖਤਾਂ ਤੇ ਗੁਰਧਾਮਾਂ ਦੇ ਸਰਬਰਾਹਾਂ ਦੇ ਸਖਤ ਖ਼ਿਲਾਫ਼ ਸਨ। ਇਨ੍ਹਾਂ ਗੁਰਧਾਮਾਂ ਉਪਰ ਓਦੋਂ ਗੁਰੂ ਅੰਸ਼ ਸੋਢੀਆਂ ਬੇਦੀਆਂ ਦਾ ਹੀ ਅਸਰ ਰਸੂਖ ਚਲਦਾ ਸੀ ਜਿਸ ਨੂੰ 'ਸਿੰਘ ਸਭਾ ਲਾਹੌਰ' ਵਾਲੇ ਤੋੜਨਾ ਚਾਹੁੰਦੇ ਸਨ। ਬਾਬਾ ਖੇਮ ਸਿੰਘ ਜੀ ਬੇਦੀ 'ਸਿੰਘ ਸਭਾ ਅੰਮ੍ਰਿਤਸਰ' ਦੇ ਸੰਚਾਲਕਾਂ ਵਿਚੋਂ ਵੀ ਸਨ ਉਨ੍ਹਾਂ ਦਾ ਸਮੂਹ ਗੁਰਧਾਮਾਂ ਦੇ

ਸਰਬਰਾਹਾਂ ਵਿਚ ਵੀ ਬੜਾ ਤਗੜਾ ਰਸੂਖ ਸੀ । ਇਸ ਦਾ ਕਾਰਨ ਇਹ ਸੀ ਕਿ ਬਾਬਾ ਜੀ ਨੇ 'ਸਿੰਘ ਸਭਾ ਅੰਮ੍ਰਿਤਸਰ' ਵਿਚ ਸਿੱਖ ਵਿਦਵਾਨਾਂ ਦੇ ਹਰੇਕ ਅੰਗ ਤੇ ਹਰੇਕ ਤਬਕੇ ਨੂੰ ਮੁਨਾਸਿਬ ਪ੍ਰਤੀਨਿਧਤਾ ਦਿੱਤੀ ਸੀ ਜਦੋਂ ਕਿ 'ਸਿੰਘ ਸਭਾ ਲਹੌਰ' ਵਿਚ ਸਿਰਫ਼ 'ਅੰਗਰੇਜ਼-ਭਗਤ ਸਿੱਖਾਂ' ਨੂੰ ਹੀ ਲਿਆ ਜਾਂਦਾ ਸੀ ।

'ਸਿੰਘ ਸਭਾ ਅੰਮ੍ਰਿਤਸਰ' ਜਦੋਂ ਵਜੂਦ ਵਿਚ ਆਈ ਸੀ— ਉਸ ਸਮੇਂ ਬਾਰੇ ਸ੍ਰੀ ਸ਼ਮਸ਼ੇਰ ਸਿੰਘ ਜੀ ਅਸ਼ੋਕ ਲਿਖਦੇ ਹਨ—

"ਸ੍ਰ: ਠਾਕੁਰ ਸਿੰਘ ਸੰਧਾਂਵਾਲੀਏ ਇਸ ਸਭਾ ਦੇ ਪ੍ਰਧਾਨ (ਜਥੇਦਾਰ) ਤੇ ਗਿਆਨੀ ਗਿਆਨ ਸਿੰਘ ਜੀ (ਅੰਮ੍ਰਿਤਸਰ ਵਾਲੇ) ਸਕੱਤਰ ਥਾਪੇ ਗਏ । ਮੈਂਬਰਾਂ ਦੇ ਦਾਖ਼ਲੇ ਲਈ ਬਾਕਾਇਦਾ ਨਿਯਮ ਬਣਾਏ ਗਏ ਅਤੇ ਤਖ਼ਤ ਸਾਹਿਬਾਂ ਤੇ ਹੋਰ ਇਤਿਹਾਸਕ ਗੁਰਦੁਆਰਿਆਂ ਵੱਲੋਂ ਇਸ ਸਭਾ ਲਈ ਹੁਕਮਨਾਮੇ ਹਾਸਲ ਕੀਤੇ ਗਏ ।

"ਸ੍ਰੀ ਗੁਰੂ ਸਿੰਘ ਸਭਾ ਦਾ ਮਨੋਰਥ ਸਿੱਖਾਂ ਵਿਚੋਂ ਕੁਰੀਤੀਆਂ ਨੂੰ ਦੂਰ ਕਰਨਾ ਤੇ ਗੁਰ ਸਿੱਖੀ ਦੀ ਅਸਲ ਮਰਯਾਦਾ ਨੂੰ ਪੰਥ ਵਿਚ ਮੁੜ ਨਵੇਂ ਸਿਰਿਓਂ ਕਾਇਮ ਕਰਨਾ ਸੀ । ਸਿੱਖਾਂ ਨੂੰ ਉਸ ਸਮੇਂ ਇਸ ਕੰਮ ਵਿਚ ਬੜੀ ਦਿਲਚਸਪੀ ਪ੍ਰਤੀਤ ਹੋਈ, ਇਸ ਲਈ ਥੋੜ੍ਹੇ ਦਿਨਾਂ ਵਿਚ ਕਿਤਨੇ ਹੀ ਬੜੇ ਬੜੇ ਗੁਣੀ ਗਿਆਨੀ ਤੇ ਵਿਦਵਾਨ ਇਸ ਵਿਚ ਸ਼ਾਮਲ ਹੋ ਗਏ । ਨਿਰਮਲੇ ਤੇ ਖ਼ਾਸ ਕਰਕੇ ਉਦਾਸੀ ਸੰਤ ਵੀ, ਜੋ ਉਸ ਸਮੇਂ ਸਿੱਖਾਂ ਨਾਲੋਂ ਦੂਰ ਨਹੀਂ ਸਨ ਹੋਏ, ਪ੍ਰਚਾਰ ਦੇ ਇਸ ਕੰਮ ਵਿਚ ਬੜੇ ਉਤਸ਼ਾਹ ਨਾਲ ਹਿੱਸਾ ਲੈਣ ਲੱਗੇ ।" (ੳ)

ਏਥੇ ਮੈਂ ਇਕ ਵਾਰੀ ਫਿਰ ਸਿੰਘ ਸਭਾ ਲਾਹੌਰ ਦੇ ਕਰਤਿਆਂ ਧਰਤਿਆਂ ਬਾਰੇ ਅਸ਼ੋਕ ਜੀ ਦੀ ਲਿਖਤ ਨੂੰ ਵੀ ਦੁਹਰਾ ਦੇਣਾ ਜ਼ਰੂਰੀ ਸਮਝਦਾ ਹਾਂ—

"ਸਿੰਘ ਸਭਾ ਲਾਹੌਰ ਵਿਚ ਪਹਿਲਾਂ ੨੯ ਤੇ ਫਿਰ ਕਾਫ਼ੀ ਗਿਣਤੀ ਵਿਚ ਹੋਰ ਪਤਵੰਤੇ ਸਿੱਖ ਸ਼ਾਮਲ ਹੋਏ ਤੇ ਕਈ ਸਰਕਾਰੀ ਆਦਮੀ ਵੀ ।...

"...ਇਸ ਤੋਂ ਪਿਛੋਂ ਸਿੱਖਾਂ ਵੱਲੋਂ ਦਰਖ਼ਾਸਤ ਕਰਨ ਤੇ ਪਹਿਲਾਂ ਸਰ ਰਾਬਰਟ ਈਜ਼ਰਟਨ ਲਾਟ ਸਾਹਿਬ ਪੰਜਾਬ ਤੇ ਫੇਰ ਸਰ ਚਾਰਲਸ ਐਚੀਸਨ ਸ੍ਰੀ ਗੁਰੂ ਸਿੰਘ ਸਭਾ ਦੇ ਸਰਪ੍ਰਸਤ ਬਣੇ ।" (ਅ)

ਜਦੋਂ ਬਾਵਾ ਨਿਹਾਲ ਸਿੰਘ ਜੀ ਕਲਸੀਆ (ਛਿਛਰੌਲੀ) ਰਚਿਤ ਪੁਸਤਕ 'ਖ਼ੁਰਸ਼ੀਦ ਖ਼ਾਲਸਾ'—ਦਾ ਸਵਾਲ ਸਾਹਮਣੇ ਆਇਆ ਤਾਂ ਦੋਹਾਂ ਸਿੰਘ ਸਭਾਵਾਂ ਵਿਚ ਜ਼ਬਰਦਸਤ ਵਿਰੋਧ ਅਤੇ ਟੱਕਰ ਪੈਦਾ ਹੋ ਗਈ । ਉਪਰੋਕਤ ਪੁਸਤਕ ਵਿਚ ਬਾਵਾ ਨਿਹਾਲ ਸਿੰਘ ਜੀ ਨੇ ਇਕ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਸਿੱਖ ਪਰੰਪਰਾ ਦੇ ਬਾਰ੍ਹਵੇਂ ਗੁਰੂ ਸਿੱਧ ਕੀਤਾ ਸੀ ਅਤੇ ਦੂਜਾ—ਮਹਾਰਾਜਾ ਦਲੀਪ ਸਿੰਘ ਦੇ ਵਲੈਤੋਂ ਆਉਣ ਬਾਰੇ ਕੁਝ ਲਿਖਿਆ ਸੀ ।

---

(ੳ) ਸ਼ਮਸ਼ੇਰ ਸਿੰਘ ਅਸ਼ੋਕ, ਪੰਜਾਬ ਦੀਆਂ ਲਹਿਰਾਂ—ਪੰਨਾ—੧੬੪
(ਅ) ਪੰਜਾਬ ਦੀਆਂ ਲਹਿਰਾਂ—ਪੰਨਾ ੧੭੭-੭੮

ਲਾਹੌਰ ਸਿੰਘ ਸਭਾ ਦੇ ਲੀਡਰ ਭਾਈ ਗੁਰਮੁਖ ਸਿੰਘ ਜੀ ਨੇ ਇਸ ਪੁਸਤਕ ਦਾ ਵਿਰੋਧ ਕਰਦਿਆਂ ਹੋਇਆਂ ਇਸ ਦੇ ਬਾਈਕਾਟ ਦੀ ਮੰਗ ਕੀਤੀ, ਪਰ ਅੰਮ੍ਰਿਤਸਰੀ ਸਿੰਘ ਸਭਾ ਦੇ ਲੀਡਰ ਬਾਬਾ ਖੇਮ ਸਿੰਘ ਜੀ ਬੇਦੀ ਨੇ ਡਟ ਕੇ ਇਸ ਦੀ ਹਮਾਇਤ ਕੀਤੀ। ਨਤੀਜਾ ਇਹ ਹੋਇਆ ਕਿ ਭਾਈ ਗੁਰਮੁਖ ਸਿੰਘ ਜੀ ਆਪਣੀ ਗੱਲ ਸਿੱਧੇ ਤਰੀਕੇ ਨਾਲ ਨਾ ਮਨਵਾ ਸਕੇ ਤੇ ਉਨ੍ਹਾਂ ਨੇ ਸਰਕਾਰ ਅੰਗਰੇਜ਼ੀ ਦੀ ਸ਼ਰਨ ਜਾ ਲਈ। ਬਾਵਾ ਨਿਹਾਲ ਸਿੰਘ ਜੀ ਉੱਪਰ ਸਰਕਾਰ ਵੱਲੋਂ ਜ਼ਬਰਦਸਤ ਦਬਾ ਪਾਇਆ ਗਿਆ।

ਕੁਝ ਸਮਾਂ ਬਾਅਦ ਹੀ 'ਸਿੰਘ ਸਭਾ ਅੰਮ੍ਰਿਤਸਰ' ਨੇ ਸਮੂਹ ਸਿੱਖ ਗੁਰਧਾਮਾਂ ਨੂੰ ਭਾਈ ਗੁਰਮੁਖ ਸਿੰਘ ਜੀ ਦੇ ਵਿਰੁਧ ਹਰਕਤ ਵਿਚ ਲੈ ਆਂਦਾ ਤੇ ਉਨ੍ਹਾਂ ਦੀ ਸਿੰਘ ਸਭਾ ਸਮੇਤ ਉਨ੍ਹਾਂ ਦੇ ਖ਼ਿਲਾਫ਼ ਹੁਕਮਨਾਮੇ ਜਾਰੀ ਕਰਵਾਏ। ਇਸ ਸਾਰੇ ਕਾਂਡ ਨੂੰ ਜਦੋਂ ਅਸੀਂ ਅਕਾਲੀ ਲਹਿਰ ਦੇ ਪਿਛੋਕੜ ਵਿਚ ਵੇਖਾਂਗੇ ਤਾਂ ਤਸਵੀਰ ਬੜੇ ਸਾਫ਼ ਰੂਪ ਵਿਚ ਸਾਹਮਣੇ ਆਵੇਗੀ। ਇਸ ਕਾਂਡ ਨੂੰ ਜਿਵੇਂ ਸ੍ਰੀ ਅਸ਼ੋਕ ਨੇ ਲਿਖਿਆ ਹੈ—

"...ਅੰਮ੍ਰਿਤਸਰੀ ਧੜੇ ਨੇ ਇਹ ਸਮਾਂ ਠੀਕ ਸਮਝਿਆ ਤੇ ਭਾਈ ਗੁਰਮੁਖ ਸਿੰਘ ਤੋਂ ਵਿਰੁਧ ਇਕ ਇਸ਼ਤਿਹਾਰ ਛਾਪ ਕੇ ਵੰਡਿਆ ਗਿਆ ਜਿਸ ਵਿਚ ਉਨ੍ਹਾਂ ਉੱਤੇ ਹੇਠ ਲਿਖੇ ਦੂਸ਼ਣ ਲਾਏ ਗਏ ਸਨ :

(੧) ਭਾਈ ਸਾਹਿਬ ਗੁਰ-ਅੰਸ (ਸਾਹਿਬਜ਼ਾਦਿਆਂ) ਦਾ ਸਨਮਾਨ ਨਹੀਂ ਕਰਦੇ।

(੨) ਜਨਮ ਸਾਖੀ (ਭਾਈ ਬਾਲਾ) ਵਿਚ ਸੁਮੇਰ ਪਰਬਤ ਨੂੰ ਝੂਠੀ ਕਲਪਨਾ ਮੰਨਦੇ ਹਨ।

(੩) ਬਚਿਤ੍ਰ ਨਾਟਕ ਨੂੰ ਗੁਰਬਾਣੀ ਨਹੀਂ ਮੰਨਦੇ।

(੪) ੨੬,੨੭ ਫਰਵਰੀ ੧੮੮੭ ਨੂੰ ਸਿੰਘ ਸਭਾ ਲਾਹੌਰ ਦੇ ਜਲਸੇ ਵਿਚ ੨੪ ਅਵਤਾਰਾਂ ਦੀਆਂ ਤਸਵੀਰਾਂ ਲਗਾ ਕੇ ਉਨ੍ਹਾਂ ਦਾ ਖੰਡਣ ਕਿਉਂ ਕੀਤਾ ਗਿਆ ?

(੫) ਇਕ ਹਿੰਦੂਓਂ ਮੁਸਲਮਾਨ ਹੋਏ ਸੱਜਣ ਨੂੰ ਦੀਵਾਨ ਲਾਹੌਰ ਵੱਲੋਂ ਸਿੰਘ ਸਜਾਇਆ ਗਿਆ।

(੬) ਭਾਈ ਸਾਹਿਬ ਨੇ 'ਖ਼ਾਲਸਾ ਅਖ਼ਬਾਰ' ਦੇ ਇਕ ਪਰਚੇ ਵਿਚ ਲਿਖਿਆ ਹੈ ਕਿ ਗੁਰਦੁਆਰਿਆਂ ਵਿਚ ਸ਼ਸਤ੍ਰ-ਪੂਜਾ ਦਾ ਰਿਵਾਜ ਹਿੰਦੂਆਂ ਦੀ ਦੇਖਾ ਦੇਖੀ ਸ਼ੁਰੂ ਹੋਇਆ ਹੈ ਜੋ ਗੁਰਮਤ ਤੋਂ ਉਲਟ ਹੈ।

(੭) ਜਿਤਨਾ ਚਿਰ ਕੋਈ ਤਾਬੇ ਨਾ ਬੈਠਾ ਹੋਵੇ ਉਤਨਾ ਚਿਰ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ। (ੳ)

---

(ੳ) ਇਸ ਇਸ਼ਤਿਹਾਰ ਦੀ ਜ਼ਬਾਨ ਅਸ਼ੋਕ ਸਾਹਿਬ ਦੀ ਆਪਣੀ ਹੈ—ਜਿਸ ਅਨੁਸਾਰ ਇਨ੍ਹਾਂ ਗ੍ਰੰਥ ਸਾਹਿਬ ਨੂੰ ਗੁਰੂ ਲਿਖਿਆ ਹੈ। ਵੈਸੇ ਅਸ਼ੋਕ ਜੀ ਦੇ ਇਸੇ ਲੇਖ ਅਨੁਸਾਰ ਬਾਬਾ ਖੇਮ ਸਿੰਘ ਬੇਦੀ ਦੇਹ ਧਾਰੀ ਗੁਰੂ ਦੇ ਪੱਖੀ ਸਨ।—ਅਮਰ ਭਾਰਤੀ

"ਸਭ ਤੋਂ ਪਹਿਲਾਂ ਇਨ੍ਹਾਂ ਦੂਸ਼ਣਾਂ ਤੇ ਵਿਚਾਰ ਕਰਨ ਦੀ ਪ੍ਰੇਰਣਾ ਸ੍ਰੀ ਗੁਰੂ ਸਿੰਘ ਸਭਾ ਫ਼ਰੀਦ ਕੋਟ ਨੂੰ ਹੋਈ । ਇਸ ਮੌਕੇ ਤੇ ਗਿਆਨੀ ਬਦਨ ਸਿੰਘ, ਫ਼ਰੀਦ ਕੋਟੀ, ਬਾਬਾ ਖੇਮ ਸਿੰਘ ਬੇਦੀ, ਬਾਵਾ ਨਿਰਾਲ ਸਿੰਘ ਲੇਖਕ "ਖ਼ੁਰਸ਼ੀਦ ਖ਼ਾਲਸਾ' ਤੇ ਉਨ੍ਹਾਂ ਦੇ ਭਰਾ ਬਾਵਾ ਸਰਮੁਖ ਸਿੰਘ ਨੇ ਬੜੀ ਸਰਗਰਮੀ ਨਾਲ ਇਸ ਕੰਮ ਵਿਚ ਹਿੱਸਾ ਲਿਆ। ਇਕ ਉਚੇਚਾ ਇਕੱਠ ਫ਼ਰੀਦ ਕੋਟ ਕੀਤਾ ਜਿਸ ਵਿਚ ਸ਼ਾਮਲ ਹੋਣ ਲਈ ਲਾਹੌਰ ਅਤੇ ਅੰਮ੍ਰਿਤਸਰ ਦੀਆਂ ਸਿੰਘ ਸਭਾਵਾਂ ਨੂੰ ਵੀ ਸੱਦੇ ਪੱਤ੍ਰ ਭੇਜੇ ਗਏ । ਲਾਹੌਰੋਂ ਤਾਂ ਕੋਈ ਨਾ ਗਿਆ ਪਰ ਅੰਮ੍ਰਿਤਸਰ ਦੇ ਸਭ ਮੁਖੀਏ ਆਪਣੇ ਆਪ ਫ਼ਰੀਦ ਕੋਟ ਪਹੁੰਚ ਗਏ । ਜਦ ਇਕੱਤ੍ਰਤਾ ਹੋਈ ਤਾਂ ਫੈਸਲਾ ਕੀਤਾ ਗਿਆ ਕਿ ਭਾਈ ਗੁਰਮੁਖ ਸਿੰਘ ਜਿਤਨਾ ਚਿਰ ਆਪਣੇ ਪਿੱਛੇ ਦੱਸੇ ਗੁਨਾਹ ਨਾ ਬਖ਼ਸ਼ਾਵੇ ਉਤਨਾ ਚਿਰ ਉਸ ਨੂੰ ਖ਼ਾਲਸਾ ਪੰਥ ਤੋਂ ਅਲੱਗ ਰੱਖਿਆ ਜਾਵੇ। ਇਸ ਫ਼ੈਸਲੇ ਉਤੇ ਰਾਜਾ ਸਾਹਿਬ ਫ਼ਰੀਦ ਕੋਟ ਤੋਂ ਲੈ ਕੇ ਵਡੇ-ਛੋਟੇ ਸੰਤਾਂ-ਮਹੰਤਾਂ ਆਦਿ ਸਭ ਨੇ ਦਸਤਖ਼ਤ ਕਰ ਦਿੱਤੇ ਤੇ ਪਿੱਛੋਂ ਇਹ ਕਾਰਵਾਈ ਵੱਡੀ ਸਭਾ ਦੀ ਮਨਜ਼ੂਰੀ ਵਾਸਤੇ ਅੰਮ੍ਰਿਤਸਰ ਭੇਜੀ ਗਈ।

"ਵੱਡੀ ਸਭਾ ਅਰਥਾਤ ਖ਼ਾਲਸਾ ਦੀਵਾਨ, ਅੰਮ੍ਰਿਤਸਰ ਵਿਚ ਵੀ ਸਭ ਇਕੋ ਧੜੇ ਦੇ ਹੀ ਆਦਮੀ ਸਨ, ਇਸ ਲਈ ਬਹੁ-ਸੰਮਤੀ ਦਾ ਫ਼ੈਸਲਾ ਹੀ ਅੱਖਰ-ਅੱਖਰ ਸਹੀ ਰੱਖਿਆ ਗਿਆ। ਹੇਠ ਲਿਖੇ ਸੱਜਣਾਂ ਨੇ ਇਸ ਮਤੇ ਨੂੰ ਮਨਜ਼ੂਰ ਕਰਕੇ ਇਸ ਦੇ ਉੱਤੇ ਦਸਖ਼ਤ ਕੀਤੇ—

(੧) ਸ੍ਰ: ਕਾਹਨ ਸਿੰਘ ਜੀ ਮਜੀਠੀਏ।
(੨) ਭਾਈ ਈਸ਼ਰ ਸਿੰਘ ਮਹੰਤ ਮਲਵਈ ਬੁੰਗਾ :
(੩) ਭਾਈ ਹਰਨਾਮ ਸਿੰਘ ਗ੍ਰੰਥੀ ਦਰਬਾਰ ਸਾਹਿਬ।
(੪) ਭਾਈ ਝੰਡਾ ਸਿੰਘ ਗਿਆਨੀ।
(੫) ਭਾਈ ਲਹਿਣਾ ਸਿੰਘ ਗਿਆਨੀ ਦਰਬਾਰ ਸਾਹਿਬ।
(੬) ਭਾਈ ਮਲਾਵਾ ਸਿੰਘ ਘੜਿਆਲੀਏ।
(੭) ਭਾਈ ਦਿਆਲ ਸਿੰਘ ਗਿਆਨੀ।
(੮) ਭਾਈ ਗੁਰਮੁਖ ਸਿੰਘ ਪਿਸ਼ੌਰੀਏ।
(੯) ਭਾਈ ਹਰਨਾਮ ਸਿੰਘ ਸੌਦਾਗਰ ਚੋਬ।
(੧੦) ਭਾਈ ਸੱਜਣ ਸਿੰਘ ਸੌਦਾਗਰ ਚੋਬ।
(੧੧) ਭਾਈ ਜੱਸਾ ਸਿੰਘ ਰਾਗੀ ਦਰਬਾਰ ਸਾਹਿਬ।
(੧੨) ਭਾਈ ਗੁਲਾਬ ਸਿੰਘ ਸ਼ਹੀਦ ਬੁੰਗੀਏ।
(੧੩) ਭਾਈ ਸਰਦੂਲ ਸਿੰਘ ਗਿਆਨੀ।
(੧੪) ਡਾਕਟਰ ਚਰਨ ਸਿੰਘ ਜੀ।
(੧੫) ਭਾਈ ਗਣੇਸ਼ਾ ਸਿੰਘ ਜੀ ਚੀਫ਼ ਸਕੱਤਰ।

ਅਤੇ

(੧੬) ਸੰਤ ਨਿਹਾਲ ਸਿੰਘ ਜੀ।

"...ਪਿੱਛੋਂ ਇਹ ਸਾਰੀ ਕਾਰਵਾਈ ਸ੍ਰੀ ਅਕਾਲ ਤਖ਼ਤ ਪੇਸ਼ ਹੋਈ ਤੇ ਭਾਈ ਗੁਰਮੁਖ ਸਿੰਘ ਤੋਂ ਬਰਖ਼ਿਲਾਫ ਹੇਠ ਲਿਖਿਆ ਹੁਕਮਨਾਮਾ ਜਾਰੀ ਕਰਵਾਇਆ ਗਿਆ।

ੴ ਸਤਿਗੁਰ ਪ੍ਰਸਾਦਿ ॥

| ਸ੍ਰੀ ਅਕਾਲ ਸਹਾਏ<br>ਤਖ਼ਤ ਅਕਾਲ ਬੁੰਗਾ<br>ਸਾਹਿਬ ਜੀ | ਅਕਾਲ ਸਹਾਏ<br>ਸ੍ਰੀ ਦਰਬਾਰ ਸਾਹਿਬ |
|---|---|

ਹਮ ਜੁਮਲੇ ਸਿੰਘਾਨ ਪੁਜਾਰੀਆਨ ਤਖ਼ਤ ਸ੍ਰੀ ਅਕਾਲ ਬੁੰਗਾ ਜੀ ਸਾਹਿਬ ਵ ਸ੍ਰੀ ਦਰਬਾਰ ਸਾਹਿਬ ਵ ਝੰਡਾ ਬੁੰਗਾ ਸਾਹਿਬ ਵ ਸ਼ਹੀਦ ਬੁੰਗਾ ਸਾਹਿਬ ਜੀ ਨੇ ਮੁਲਾਹਜ਼ੇ ਕਾਰਵਾਈ ਗੁਰਮੁਖ ਸਿੰਘ ਸਕਤ੍ਰਿ ਕਾ ਕੀਆ, ਮਾਲੂਮ ਹੂਆ ਕਿ ਇਸ ਸ਼ਖ਼ਸ ਨੇ ਚੰਦ ਜਗ੍ਹਾ ਬਰਖ਼ਿਲਾਫ਼ ਗੁਰ ਇਸ਼ਟ ਕੇ ਤੌਹੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਾ ਗੁਰਅੰਸ ਵ ਗੁਰ ਬਾਨੀ ਕੇ ਤਹਰੀਰ ਵ ਤਕਰੀਰ ਕੀਆ ਹੈ ਜਿਸ ਸੇ ਸਾਬਤ ਹੋਤਾ ਹੈ ਕਿ ਉਸਕਾ ਇਤਕਾਦ ਸਿੱਖੀ ਧਰਮ ਸੇ ਬਿਲਕੁਲ ਬਰਖ਼ਿਲਾਫ਼ ਹੈ ਇਸ ਵਾਸਤੇ ਹਮ ਤਮਾਮ ਪੁਜਾਰੀਆਨ ਵਾ ਗਰੰਥੀਆਨ ਵਾ ਨੰਬਰਦਾਰਾਨ ਸ੍ਰੀ ਗੁਰਦਵਾਰੇ ਹਾਇ ਮਮਦੂਹ ਤਹਿਰੀਰ ਕਰਤੇ ਹੈਂ ਕਿ ਗੁਰਮੁਖ ਸਿੰਘ ਮਜ਼ਕੂਰ ਪੰਥ ਖਾਲਸਾ ਸੇ ਅਲਹਿਦਾ ਕੀਆ ਗਿਆ ਹੈ, ਗੁਰਦਵਾਰੇ ਹਾਇ ਮੌਸੂਫ ਮੇਂ ਉਸਕੀ ਅਰਦਾਸ ਨਾ ਹੋਗੀ ਵ ਬਰਤਾਉ ਨਾ ਹੋਗਾ। ਤਮਾਮ ਸਿੰਘਾਨ ਕੋ ਵਾਜ਼ਿਆ ਰਹੇ ਕਿ ਕੋਈ ਸ਼ਖ਼ਸ ਉਸਕਾ ਪੈਰੋਕਾਰ ਨਾ ਹੋ। ਜੋ ਸ਼ਖ਼ਸ ਉਸਕੀ ਪੈਰਵੀ ਕਰੇਗਾ ਵੁਹ ਭੀ ਬੇਮੁਖ ਔਰ ਲਾਇਕ ਤਨਖ਼ਾਹ ਪੰਥ ਕੇ ਸਮਝਾ ਜਾਵੇਗਾ ਔਰ ਵੈਸਾ ਹੀ ਸਲੂਕ ਉਸਕੇ ਸਾਥ ਭੀ ਕੀਆ ਜਾਵੇਗਾ। ਫਕਤ ੧ ਬਤਾਰੀਖ਼ ਸੱਤਵੀਂ ਮਾਹ ਚੇਤ ਸੰਮਤ ੪੧੮ ਗੁਰ ਨਾਨਕ ਸ਼ਾਹੀ ਮੁਤਾਬਕ ੧੮ ਮਾਰਚ ੧੮੮੭ ਈਸਵੀ।

ਦਸਖ਼ਤ ਹਾਜ਼ਰੀਨ ਸਿੰਘਾਨ ਅਹੁਦੇਦਾਰਾਨ ਵ ਗਰੰਥੀਆਨ ਪੁਜਾਰੀਆਨ...।"

"...ਇਸ ਤੋਂ ਬਿਨਾਂ ਤਖ਼ਤ ਕੇਸ ਗੜ੍ਹ (ਅਨੰਦਪੁਰ ਸਾਹਿਬ), ਤਖ਼ਤ ਪਟਨਾ ਸਾਹਿਬ (ਬਿਹਾਰ), ਤਖ਼ਤ ਦਮਦਮਾ ਸਾਹਿਬ (ਤਲਵੰਡੀ ਸਾਬੋ) ਅਤੇ ਤਖ਼ਤ ਹਜ਼ੂਰ ਅਬਚਲ ਨਗਰ ਸਾਹਿਬ (ਨੰਦੇੜ-ਦੱਖਣ) ਤੋਂ ਵੀ ਇਸੇ ਭਾਵ ਦੇ ਹੁਕਮਨਾਮੇ ਸੰਗਤਾਂ ਦੇ ਨਾਮ ਜਾਰੀ ਕਰਵਾਏ ਗਏ। ਏਦੂੰ ਪਿਛੋਂ ਕਪੂਰਥਲਾ ਜਲੰਧਰ, ਫਿਲੌਰ, ਸ਼ਾਹਕੋਟ (ਜਲੰਧਰ, ਘੁਮਾਣੇਂ, ਫਤਿਹ ਗੜ੍ਹ (ਪਟਿਆਲਾ), ਘੜੂੰਆਂ, ਗੜ੍ਹੰਕਾਂ, (ਖਰੜ-ਅੰਬਾਲਾ) ਖਰੜ, ਬਸੀ, ਛਛਰੌਲੀ, ਮਛਰੋਲੀ, ਬੂੜੀਆ, ਕੀਰਤਪੁਰ, ਗੁਜਰਾਂਵਾਲਾ, ਰਾਵਲ ਪਿੰਡੀ ਆਦਿ ਥਾਵਾਂ ਦੀਆਂ ਸਿੰਘ ਸਭਾਵਾਂ ਨੇ ਬਾਬਾ ਖੇਮ ਸਿੰਘ ਜੀ ਦੇ ਅਸਰ ਥਲੇ ਆਕੇ ਭਾਈ ਗੁਰਮੁਖ ਸਿੰਘ ਤੋਂ ਵਿਰੁਧ ਫ਼ੈਸਲੇ ਉਤੇ ਮਨਜ਼ੂਰੀ ਦੀਆਂ ਮੋਹਰਾਂ

ਲਾਈਆਂ। (ੳ)

ਉਪਰਲੇ ਹਵਾਲੇ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਮੁੱਢਲੀ ਤੇ ਵਡੀ ਸਿੰਘ ਸਭਾ ਅੰਮ੍ਰਿਤਸਰ ਜਿਸ ਦੇ ਨੇਤਾ ਅੰਗਰੇਜ਼ ਦੁਸਮਨ ਸਰਦਾਰ ਠਾਕੁਰ ਸਿੰਘ ਸੰਧਾਵਾਲੀਏ ਜਿਹੇ ਸਨ ਅਤੇ ਜਿਸ ਵਿਚ ਬਾਬਾ ਸੁਮੇਰ ਸਿੰਘ ਤੇ ਬਾਵਾ ਨਿਹਾਲ ਸਿੰਘ ਜਿਹੇ ਚੋਟੀ ਦੇ ਸਿਖ ਵਿਦਵਾਨ ਇਤਿਹਾਸਕਾਰ ਤੇ ਲੇਖਕ ਸਨ—ਇਸ ਸਭਾ ਨੂੰ ਅੰਗਰੇਜ਼ੀ ਸਰਕਾਰ ਫੁਟੀ ਅੱਖੀਂ ਵੀ ਵੇਖ ਨਹੀਂ ਸੀ ਸੁਖਾਉਂਦੀ। ਪਰ ਇਸ ਸਭਾ ਨੂੰ ਸਮੂਹ ਗੁਰਧਾਮਾਂ ਤੇ ਤਖ਼ਤਾਂ ਦੇ ਸਰਬਰਾਹਾਂ ਦਾ ਸਹਿਯੋਗ ਹਾਸਿਲ ਸੀ। ਇਸੇ ਵੱਡੀ ਸਿੰਘ ਸਭਾ ਅਤੇ ਇਸਦੇ ਅਸਰ ਹੇਠਲੀਆਂ ਸਿੰਘ ਸਭਾਵਾਂ ਅਤੇ ਗੁਰਧਾਮਾਂ ਦੇ ਸਰਬਰਾਹਾਂ ਨੇ ਭਾਈ ਗੁਰਮੁਖ ਸਿੰਘ ਤੇ ਉਸਦੀ ਸਿੰਘ ਸਭਾ ਲਾਹੌਰ ਦੇ ਖ਼ਿਲਾਫ਼ ਫਤਵੇ ਦਿੱਤੇ ਜੋ ਕਿ ਆਪਣੇ ਅਮਲ ਦੇ ਅਰੰਭਕ ਦਿਨ ਤੋਂ ਹੀ ਅੰਗਰੇਜ਼ਾਂ ਦੀ ਨਿਮਕ ਹਲਾਲੀ ਲਈ ਸਿੱਖਾਂ ਨੂੰ ਜਥੇਬਦ ਕਰ ਰਹੇ ਸਨ।

ਭਾਈ ਗੁਰਮੁਖ ਸਿੰਘ 'ਸਿੰਘ ਸਭਾ ਲਾਹੌਰ' ਤੇ ਉਸਦੇ ਅਸਰ ਹੇਠਲੀਆਂ ਉਹਨਾਂ ਪੰਝੀ ਕੁ ਸਿੰਘ ਸਭਾਵਾਂ ਦੇ ਲੀਡਰਾਂ—ਜਿਨ੍ਹਾਂ ਨੇ ਮਹਾਰਾਜਾ ਦਲੀਪ ਸਿੰਘ ਦੀ ਵਾਪਸੀ ਦੀ ਖ਼ਬਰ ਸੁਣ ਕੇ ਉਸਦੇ ਵਿਰੋਧ ਵਿਚ ਅੰਗਰੇਜ਼ ਬਹਾਦੁਰ ਨੂੰ ਮੈਮੋਰੰਡਮ ਦਿੱਤੇ ਸਨ — ਚੂੰਕਿ ਅੰਗਰੇਜ਼ਾਂ ਦੇ ਬੜੇ ਹੀ ਫ਼ਰਮਾਬਰਦਾਰ ਸਨ—ਇਸ ਲਈ ਸਿੰਘ ਸਭਾ ਅੰਮ੍ਰਿਤਸਰ' ਦੇ ਨਾਲ ਨਾਲ ਹੀ ਉਸ ਦੇ ਹਿਮਾਇਤੀ ਸਮੂਹ ਗੁਰਧਾਮਾਂ ਦੇ ਪੁਜਾਰੀਆਂ, ਗਰੰਥੀਆਂ ਮਹੰਤਾਂ ਤੇ ਸਰਬਰਾਹਾਂ ਦੇ ਵੀ ਸਖ਼ਤ ਦੁਸ਼ਮਣ ਸਨ। ਇਨ੍ਹਾਂ ਦੀ ਇਹ ਦੁਸ਼ਮਣੀ ਆਰੰਭ ਤੋਂ ਹੀ ਚਲੀ ਆ ਰਹੀ ਸੀ ਤੇ ਉਦੋਂ ਤਕ ਚਲਦੀ ਰਹੀ ਜਦੋਂ ਤਕ ਇਨ੍ਹਾਂ ਨੇ ਅੰਗਰੇਜ਼ੀ ਰਾਜ ਦੀ ਲੋੜ ਅਨੁਸਾਰ ਅਕਾਲੀ ਲਹਿਰ ਦਾ ਰੂਪ ਧਾਰ ਕੇ ਇਨ੍ਹਾਂ ਗੁਰਧਾਮਾਂ ਦੇ ਨਾਮ ਜਾਇਦਾਦਾਂ ਅਤੇ ਚੜ੍ਹਾਵਿਆਂ ਰਾਹੀਂ ਹੋਣ ਵਾਲੀ ਲੱਖਾਂ ਰੁਪਇਆਂ ਦੀ ਆਮਦਨ ਦੀ ਮਾਲਕੀ ਨਹੀਂ ਸੰਭਾਲ ਲਈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਕਈ ਗੁਰਧਾਮਾਂ ਦੇ ਪੁਜਾਰੀ ਸਿੱਖੀ ਅਸੂਲਾਂ ਤੋਂ ਲਾਂਭੇ ਹੋ ਕੇ ਆਪਣੇ ਕਬਜ਼ੇ ਹੇਠਲੇ ਗੁਰਧਾਮਾਂ ਨੂੰ ਆਪਣੇ ਸਵਾਰਥਾਂ ਲਈ ਵਰਤ ਰਹੇ ਹਨ, ਪਰ ਇਸ ਗੱਲ ਦਾ ਅਕਾਲੀ ਲਹਿਰ ਨਾਲ ਦੂਰ ਦਾ ਵੀ ਕੋਈ ਸੰਬੰਧ ਨਹੀਂ ਸੀ। ਜੇ ਇਸ ਗੱਲ ਦਾ ਸੰਬੰਧ ਅਕਾਲੀ ਲਹਿਰ ਜਾਂ ਅਕਾਲੀ ਲੀਡਰਾਂ ਨਾਲ ਹੁੰਦਾ, ਜੇ ਅਕਾਲੀ ਲਹਿਰ ਦੀ ਬਦੌਲਤ ਗੁਰਧਾਮਾਂ ਦੇ ਪਰਬੰਧ ਵਿਚ ਸੁਧਾਰ ਹੋਇਆ ਹੁੰਦਾ, ਜੇ ਅਕਾਲੀ ਲਹਿਰ ਸਦਕਾ ਗੁਰਧਾਮਾਂ ਵਿਚੋਂ ਮਾਸਟਰ ਤਾਰਾ ਸਿੰਘ ਜੀ ਦੇ ਕਥਨ ਅਨੁਸਾਰ ਹੀ "ਗੁਰਦਵਾਰਾ ਫੰਡ ਦੀ ਅਯੋਗ ਵਰਤੋਂ ਤੇ ਗੁਰਦੁਆਰਿਆਂ ਵਿਚ ਭੈੜੀ ਕਿਸਮ ਦੇ ਜੁਰਮਾਂ ਤੇ ਦੂਸਰੀਆਂ ਕਾਲੀਆਂ ਕਰਤੂਤਾਂ" ਹਟ ਗਈਆਂ ਹੁੰਦੀਆਂ, ਜੇ ਅਕਾਲੀਆਂ ਨੇ ਸਰਕਾਰ ਅੰਗਰੇਜ਼ੀ ਨੂੰ ਹਰ

---

(ੳ) ਪੰਜਾਬ ਦੀਆਂ ਲਹਿਰਾਂ—ਪੰਨਾ ੨੦੭ ਤੋਂ ੨੧੨।

ਮੈਦਾਨ ਵਿਚ ਸਹਾਇਤਾ ਨਾ ਦਿੱਤੀ ਹੁੰਦੀ—ਤਾਂ ਇਹ ਗੱਲ ਮੰਨੀ ਜਾ ਸਕਦੀ ਸੀ ਕਿ ਅਕਾਲੀ ਲਹਿਰ ਇਕ ਦੇਸ਼ ਭਗਤ ਲਹਿਰ ਸੀ। ਪਰ ਇੰਜ ਇਹ ਹੈ ਨਹੀਂ ਸੀ, ਇਹ ਅਕਾਲੀ ਲਹਿਰ ਅਤੇ ਉਸਦੇ ਲੀਡਰਾਂ ਦਾ ਇਤਿਹਾਸਕ ਰਵਈਯਾ ਹੀ ਸਿੱਧ ਕਰਦਾ ਹੈ।

ਗੁਰਦੁਆਰਾ ਫ਼ੰਡ ਦੀ ਅਯੋਗ ਵਰਤੋਂ ਤੇ ਭੈੜੀ ਕਿਸਮ ਦੇ ਜੁਰਮਾਂ ਸਮੇਤ ਕਾਲੀਆਂ ਕਰਤੂਤਾਂ ਦੇ ਹੁਣ ਤਕ ਚਲਣ ਦੀ ਕਥਾ ਇਕ ਬੰਨੇ 'ਅਕਾਲੀ ਪੰਥ ਰਤਨ' ਮਾਸਟਰ ਤਾਰਾ ਸਿੰਘ ਜੀ ਦੇ ਕਥਨ ਤੋਂ ਸਿੱਧ ਹੁੰਦੀ ਹੈ ਅਤੇ ਦੂਜੇ ਬੰਨੇ ਸੰਤ ਫ਼ਤੇਹ ਸਿੰਘ ਜੀ ਦੇ ਧੜੇ ਵਲੋਂ ਵੀ ਇਸੇ ਤਰ੍ਹਾਂ ਦੀ ਵਾਕ ਵਰਖਾ ਹੋ ਰਹੀ ਹੈ।

ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰੋਜ਼ਾਨਾ ਪੰਜਾਬੀ ਅਖ਼ਬਾਰ 'ਕੌਮੀ ਦਰਦ' ਦੇ 'ਪੰਥਕ ਸਮਾਚਾਰ' ਦੇ ਕਾਲਮ ਵਿਚ ਜੇ ਕੋਈ ਅੱਗੇ, ਦਿੱਤੇ ਸਿਰਲੇਖ ਨੂੰ ਪੜ੍ਹੇ, ਤਾਂ ਉਸਨੂੰ ਕੋਈ ਭੁਲੇਖਾ ਨਹੀਂ ਰਹੇਗਾ। ਸਿਰਲੇਖ ਹੈ—

"ਗੰਦੇ ਮੁਰਦਿਆਂ ਨੂੰ ਡੂੰਘੀ ਕਬਰ ਵਿਚ ਦੱਬੋ"

—ਸ਼੍ਰੋ: ਗੁ: ਪ੍ਰਬੰਧਕ ਕਮੇਟੀ ਦੇ ਸਮੂਹ ਮੈਂਬਰਾਂ ਨੂੰ ਅਪੀਲ—

ਅਤੇ ਇਸ ਸਿਰਲੇਖ ਹੇਠ ਜਿਹੜਾ ਮਜ਼ਮੂਨ ਛਪਿਆ ਹੈ ਉਹ ਵੀ ਪਾਠਕ ਦਾ ਧਿਆਨ ਖਿੱਚਣ ਵਾਲਾ ਹੈ। ਮਜ਼ਮੂਨ ਹੈ—

"ਗਿਆਨੀ ਹਰਨਾਮ ਸਿੰਘ ਜੀ ਜਥੇਦਾਰ ਹੀਰੋਂ ਕਲਾਂ ਵਰਕਿੰਗ ਮੈਂਬਰ ਅਕਾਲੀ ਦਲ ਪੰਥਕ ਹਿਤੈਸ਼ੀਆਂ ਨੂੰ ਪੁਰਜ਼ੋਰ ਸ਼ਬਦਾਂ ਨਾਲ ਅਪੀਲ ਕਰਦੇ ਹਨ ਕਿ ਸੂਰਬੀਰ ਬਹਾਦਰੋ, ਮਾਸਟਰ ਤਾਰਾ ਸਿੰਘ ਜੀ ਦੇ ਬੀਤੇ ਹਾਲਾਤ ਤੇ ਜ਼ਰਾ ਨਜ਼ਰ ਮਾਰੋ ਜੋ ਕਿ ਚਾਲੀ ਸਾਲ ਇਹ ਕੌਮ ਦਾ ਲੀਡਰ ਬਣਿਆ ਰਿਹਾ। ਕੌਮ ਨੇ ਇਸ ਉਤੇ ਪੂਰਾ ਭਰੋਸਾ ਕੀਤਾ ਕਿਉਂਕਿ ਇਸ ਨੇ ਤਿੰਨ ਲਫ਼ਜ਼ਾਂ ਦੀ ਰਟ ਲਾਈ ਹੋਈ ਸੀ (ਮੈਂ ਮਰਾਂ ਪੰਥ ਜੀਵੇ।) ਪੰਥ ਨੂੰ ਖਤਰਾ ਹੈ। ਜੇ ਕਦੇ ਕਿਸੇ ਨੇ ਸੱਚ ਕਹਿਣ ਦੀ ਜੁਰੱਅਤ ਕੀਤੀ ਤਾਂ ਗ਼ੱਦਾਰ ਅਤੇ ਪੰਥਕ ਧਰੋਹੀ ਸਰਕਾਰੀਆ ਕਹਿ ਕੇ ਖਤਮ ਕੀਤਾ, ਆਦਿ।

"ਸਿੰਘੋ, ਹੋਰ ਸਾਰੀਆਂ ਗੱਲਾਂ ਛੱਡੋ। ੧੯੫੫ ਵਿਚ ਇਸ ਨੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਤੇ ਸਰਕਾਰੀ ਪਬੰਦੀ ਦਾ ਪਖੰਡ ਕਰਕੇ ਮੋਰਚਾ ਲਾਇਆ। ਜਿਸ ਤੇ ਕੌਮ ਨੇ ਭਰੋਸਾ ਕਰਕੇ ਬਾਰ੍ਹਾਂ ਹਜ਼ਾਰ ਸਿੰਘ ਸਿੰਘਣੀਆਂ ਬੀਬੀਆਂ, ਮਾਈਆਂ ਜੇਹਲ ਦੀਆਂ ਕਾਲ ਕੋਠੜੀਆਂ ਵਿਚ ਗਏ। ਇਸ ਦਾ ਸੌਦਾ ਸੀ-ਭੀਮ ਸੈਨ ਸੱਚਰ ਨੂੰ ਮੁਖ ਮੰਤਰੀ ਦੇ ਅਹੁਦੇ ਤੋਂ ਹਟਾ ਕੇ ਸਰਦਾਰ ਪਰਤਾਪ ਸਿੰਘ ਕੈਰੋਂ ਨੂੰ ਗੱਦੀ ਤੇ ਲੈ ਆਉਣਾ।

"ਫਿਰ ੧੯੬੦ ਕਨਵੈਨਸ਼ਨ ਕਰਕੇ ਮੋਰਚਾ ਪੰਜਾਬੀ ਸੂਬੇ ਦੀ ਪ੍ਰਾਪਤੀ ਵਾਸਤੇ ਲਾਉਣ ਦੀ ਸਾਜ਼ਸ਼ ਸੀ ਕੈਰੋਂ ਨੂੰ ਗਰੇਵਾਲ ਕੇਸ ਤੋਂ ਬਚਾਉਣਾ ਸੀ। ਪਰ ਕੌਮ ਨੇ ਫਿਰ ਵੀ ਇਸ ਦੀ ਲੀਡਰੀ ਤੇ ਭਰੋਸਾ ਕਰਕੇ ੫੭੧੨੯ ਮਾਈ ਭਾਈ ਜੇਹਲੀਂ ਪਾਏ, ਜੁਰਮਾਨੇ ਭਰੇ, ਜਾਇਦਾਦਾਂ ਜ਼ਬਤ ਕਰਵਾਈਆਂ ਅਤੇ ਬਠਿੰਡੇ-ਪਟਿਆਲੇ ਕਰਨਾਲ ਡਰੌਲੀ ਦੇ ਸਿੰਘਾਂ ਨੂੰ ਭੀ ਗੋਲੀਆਂ ਦਾ ਨਿਸ਼ਾਨਾ ਬਣਨਾ ਪਿਆ।" (ੳ)

---

(ੳ) ਰੋਜ਼ਾਨਾ ਕੌਮੀ ਦਰਦ—੨੦ ਮਈ ੧੯੬੪

ਗੁਰਦੁਆਰਿਆਂ ਦਾ ਸੁਧਾਰ ਕਰਨ ਵਾਲੀ ਅਕਾਲੀ ਲਹਿਰ ਦੇ ਲੀਡਰਾਂ ਬਾਰੇ ਹੀ ਪੰਜਾਬੀ ਦੇ ਪ੍ਰਸਿਧ ਸਿੱਖ ਅਖ਼ਬਾਰ 'ਅਜੀਤ' ਦੇ ਸੰਪਾਦਕ ਸਰਦਾਰ ਸਾਧੂ ਸਿੰਘ ਹਮਦਰਦ ਲਿਖਦੇ ਹਨ—

"ਮਾਸਟਰ ਜੀ ਵਾਂਗ ਸੰਤ ਫਤੇਹ ਸਿੰਘ ਜੀ ਵੀ ਸਿੱਖ ਕੌਮ ਦੀ ਸਭਿਆ-ਚਾਰਕ ਹਸਤੀ ਕਾਇਮ ਰੱਖਣ ਦਾ ਬੁਨਿਆਦੀ ਸਵਾਲ ਵਿਸਾਰ ਰਹੇ ਹਨ। ਉਨ੍ਹਾਂ ਨੂੰ ਕੋਈ ਚਿੰਤਾ ਨਹੀਂ ਕਿ ਨਵੀਆਂ ਪੀੜ੍ਹੀਆਂ ਨੂੰ ਇਸ ਕਿਸਮ ਦੀ ਪਾਲੇਟਿਕਸ ਨਾਲ ਦਿਲੋਂ ਨਫ਼ਰਤ ਹੈ। ਸਿੱਖ ਕੌਮ ਵਿਚ ਵਿਸ਼ਾਲ ਪੱਧਰ ਉਤੇ ਆ ਰਹੀ ਬੇਦਿਲੀ ਅਤੇ ਮਿਟ ਮਿਟ ਪਿੱਛੋਂ ਵਧ ਰਹੀਆਂ ਕੁਰਹਿਤਾਂ ਬਾਰੇ ਕਿਸੇ ਨੂੰ ਕੋਈ ਫ਼ਿਕਰ ਕਿਉਂ ਹੋਵੇ ? ਸਿੱਖ ਧਰਮ ਦੀਆਂ ਅਧਿਆਤਮਕ ਅਤੇ ਇਤਿਹਾਸਕ ਰਵਾਇਤਾਂ ਨੂੰ ਸੰਸਾਰ-ਅਮਨ ਦੀ ਉਸਾਰੀ ਵਿਚ ਵਰਤਣ ਦਾ ਚੇਤਾ ਕਿਸੇ ਨੂੰ ਕਿਉਂ ਆਵੇ। ਸਮੱਸਿਆ ਤਾਂ ਏਥੇ ਇਸ ਗੱਲ ਦੀ ਹੈ ਕਿ ਕੌਮ ਦੀਆਂ ਅੱਖਾਂ ਵਿਚ ਘੱਟਾ ਕਿਵੇਂ ਪਾਉਣਾ ਹੈ। ਏਨੀ ਮਹਾਨ ਕੌਮ ਦੀ ਬਦਕਿਸਮਤੀ ਪਤਾ ਨਹੀਂ ਕਿੰਨਾ ਕੁ ਚਿਰ ਕਾਇਮ ਰਹੇਗੀ ?" (ੳ)

ਸਰਦਾਰ ਸਾਧੂ ਸਿੰਘ ਜੀ ਹਮਦਰਦ ਨੂੰ ਇਸ ਗੱਲ ਦਾ ਹਿਰਖ ਹੈ ਕਿ ਸਿੱਖਾਂ ਜਿਹੀ ਏਨੀ ਮਹਾਨ ਅਤੇ ਅਧਿਆਤਮਕ ਕੌਮ ਦੇ ਅਕਾਲੀ ਲੀਡਰ ਕਾਮਯਾਬੀ ਨਾਲ ਕੌਮ ਦੀਆਂ ਅੱਖਾਂ ਵਿਚ ਸਿਰਫ ਘੱਟਾ ਹੀ ਪਾ ਰਹੇ ਹਨ—ਇਸ ਦੀਆਂ ਅਧਿਆਤਮਕ ਰਵਾਇਤਾਂ ਅਨੁਸਾਰ-ਅਮਨ ਦੀ ਕਾਇਮੀ ਵਿਚ ਕੋਈ ਹਿੱਸਾ ਨਹੀਂ ਪਾ ਰਹੇ। ਗੱਲ ਆਪ ਦੀ ਬੜੀ ਹੀ ਮੁਨਾਸਿਬ ਹੈ। ਪਰ ਇਸ ਬਾਰੇ ਏਨੀ ਕੁ ਅਰਜ਼ ਮੈਂ ਕਰ ਦਿਆਂ ਕਿ ਅਮਨ ਦੀ ਉਸਾਰੀ ਲਈ ਓਹੋ ਲੋਕ ਹੀ ਜਤਨ ਕਰ ਸਕਦੇ ਹਨ ਜਿਹੜੇ ਆਜ਼ਾਦੀ ਨੂੰ ਵੀ ਪਿਆਰ ਕਰਦੇ ਤੇ ਉਸ ਲਈ ਸੰਘਰਸ਼ ਕਰਦੇ ਹੋਣ। ਅਤੇ ਆਜ਼ਾਦੀ ਦੇ ਸੰਗ੍ਰਾਮ ਵਿਚ ਅਕਾਲੀ ਭਾਈਚਾਰੇ ਦਾ ਜੋ ਰਵਈਯਾ ਰਿਹਾ ਹੈ ਉਹ ਕਿਸੇ ਤੋਂ ਲੁਕਿਆ ਨਹੀਂ ਹੋਇਆ। ਇਨ੍ਹਾਂ ਨੇ ਤੇ ਹਰ ਹੀਲੇ ਅੰਗਰੇਜ਼ ਪ੍ਰਭੂ ਦੀ ਸੇਵਾ-ਭਗਤੀ ਹੀ ਕੀਤੀ ਹੈ।

ਅਧਿਆਤਮਕ ਤੇ ਇਤਿਹਾਸਕ ਰਵਾਇਤਾਂ ਦੀ ਸੰਭਾਲ ਕਰਦਿਆਂ ਹੋਇਆਂ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਵਿਚ ਚੱਲ ਚੁਕੀਆਂ ਕੁਰੀਤੀਆਂ ਉੱਤੇ ਸੱਟ ਮਾਰੀ ਤੇ ਆਜ਼ਾਦੀ ਲਈ ਸੰਘਰਸ਼ ਸ਼ੁਰੂ ਕੀਤਾ ਸੀ—ਓਵੇਂ ਹੀ ਅੱਜ ਵੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲੈਣ ਵਾਲੇ ਨਾਮਧਾਰੀ ਸਿੱਖ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਹੇਠ ਸੰਸਾਰ-ਅਮਨ ਦੀ ਉਸਾਰੀ ਵਿਚ ਯੋਗ ਦੇ ਰਹੇ ਹਨ। ਰਵਾਇਤਾਂ ਦੀ ਪਾਲਣਾ ਓਹੋ ਹੀ ਕਰ ਸਕਦੇ ਹਨ ਜਿਹੜੇ ਇਤਿਹਾਸਕ ਸਚਾਈਆਂ ਨੂੰ ਮੰਨਦੇ ਹੋਣ। ਅਕਾਲੀ ਅਖਵਾਣ ਵਾਲੇ ਲੀਡਰਾਂ ਜਾਂ ਇਨ੍ਹਾਂ ਦੀਆਂ ਸਿਧਾਂਤਕ ਜਨਮ ਦਾਤੀਆਂ ਨੇ—ਰਣਜੀਤ ਸਿੰਘ ਦੇ ਰਾਜ-ਸੰਗਠਨ ਤੋਂ ਲੈ ਕੇ ਅੱਜ ਤੱਕ ਦੀਆਂ ਜਥੇਬੰਦੀਆਂ ਦੀ—ਰਵਾਇਤ ਵੀ ਵਖਰੀ ਹੈ ਤੇ ਇਤਿਹਾਸ ਵੀ। ਇਨ੍ਹਾਂ ਦਾ ਸਿੱਖ ਅਧਿਆਤਮਕਤਾ ਨਾਲ ਕੀ ਸਰੋਕਾਰ ? ਜਿਸ ਬ੍ਰਿਟਿਸ਼ ਸੰਸਥਾ ਨਾਲ

---

(ੳ) ਰੋਜ਼ਾਨਾ ਅਜੀਤ—੨੧ ਮਈ ੧੯੬੪

ਇਨ੍ਹਾਂ ਦਾ ਵਫ਼ਾਦਾਰੀ ਦਾ ਸੰਬੰਧ ਸੀ ਉਸ ਨੂੰ ਇਨ੍ਹਾਂ ਨੇ ਕਾਮਯਾਬੀ ਨਾਲ ਨਿਭਾਇਆ ਹੈ ਅਤੇ ਉਸ ਦੇ ਚਲੇ ਜਾਣ ਤੋਂ ਬਾਅਦ ਵੀ ਉਸ ਦੀ ਭਾਵ-ਧਾਰਾ ਨਾਲ ਉਸੇ ਤਰ੍ਹਾਂ ਜੁੜੀਆਂ ਚਲੀਆਂ ਆ ਰਹੀਆਂ ਹਨ।

ਅਕਾਲੀਆਂ ਦਾ ਦਾਅਵਾ ਹੈ ਕਿ ਅਕਾਲੀ ਲਹਿਰ ਸਮੇਂ ਉਨ੍ਹਾਂ ਨੇ ਗੁਰਦ-ਵਾਰਿਆਂ ਉੱਤੋਂ ਭਰਸ਼ਟ ਮਹੰਤਾਂ-ਪੁਜਾਰੀਆਂ ਦਾ ਕਬਜ਼ਾ ਖ਼ਤਮ ਕਰ ਕੇ ਗੁਰਦਵਾਰਾ-ਸੁਧਾਰ ਕੀਤਾ ਹੈ। ਇਸ ਸੁਧਾਰ ਤੋਂ ਬਾਅਦ ਦੀ ਹਾਲਤ ਬਾਰੇ ਉਪਰ ਅਸਾਂ ਮਾਸਟਰ ਤਾਰਾ ਸਿੰਘ, ਸੰਤ ਫ਼ਤੇਹ ਸਿੰਘ ਦੇ ਅਖ਼ਬਾਰ ਤੇ ਸਾਧੂ ਸਿੰਘ ਜੀ ਹਮਦਰਦ ਦੇ ਕੁਝ ਵਿਚਾਰ ਦਿੱਤੇ ਹਨ। ਇਸੇ ਸੰਬੰਧ ਵਿਚ ਸਾਧੂ ਸਿੰਘ ਜੀ ਹਮਦਰਦ ਦਾ ਇਕ ਹੋਰ ਲੇਖ ੨੭ ਮਈ, ੧੯੬੪ ਦੇ ਅਜੀਤ ਵਿਚੋਂ—ਹਾਜ਼ਰ ਹੈ ਜਿਸ ਦਾ ਸਿਰਲੇਖ ਹੈ—'ਕਾਅਬੇ 'ਚ ਕੁਫ਼ਰ'।—

"ਥਾਣਾ ਨੱਥੂ ਨੰਗਲ ਦੇ ਇਕ ਗ੍ਰੰਥੀ ਨੂੰ ਗੁਰਦੁਆਰੇ ਦੇ ਅੰਦਰ ਭੱਠੀ ਲਾ ਕੇ ਸ਼ਰਾਬ ਕਢਦੇ ਨੂੰ ਗ੍ਰਿਫਤਾਰ ਕੀਤਾ ਗਿਆ ਸੀ। ਇਕ ਅਦਾਲਤ ਨੇ ਉਸ ਨੂੰ ੯ ਮਹੀਨੇ ਕੈਦ ਤੇ ੨੦੦ ਰੁਪਏ ਜੁਰਮਾਨੇ ਦਾ ਹੁਕਮ ਸੁਣਾਇਆ ਹੈ। ਇਹ ਖ਼ਬਰ ਬੜੀ ਹਿਰਦੇ-ਵੇਧਕ ਹੈ। 'ਕਾਅਬੇ 'ਚ ਕੁਫ਼ਰ' ਦੀ ਮਿਸਾਲ ਇਸ ਘਟਨਾ ਤੇ ਪੂਰੀ ਤਰ੍ਹਾਂ ਢੁਕਦੀ ਹੈ। ਕਾਨੂੰਨ ਵਿਚ ਜੋ ਵੱਧ ਤੋਂ ਵੱਧ ਸਜ਼ਾ ਹੈ ਉਹ ਇਸ ਬਗਲੇ ਭਗਤ ਨੂੰ ਦੇਣੀ ਚਾਹੀਦੀ ਸੀ, ਪਰ ਸ਼ਾਇਦ ਉਹ ਫੇਰ ਵੀ ਥੋੜ੍ਹੀ ਹੁੰਦੀ। ਅਜੇਹਾ ਜੁਰਮ ਸਾਬਤ ਹੋਣ ਤੇ ਫਾਂਸੀ ਦੀ ਸਜ਼ਾ ਹੋਣੀ ਚਾਹੀਦੀ ਹੈ। ਅਸੀਂ ਸਮਝਦੇ ਹਾਂ ਧਰਮ ਭੈੜਾ ਨਹੀਂ ਸਗੋਂ ਉਸ ਨੂੰ ਮੰਨਣ ਵਾਲੇ ਲੋਕਾਂ ਵਿਚ ਕਸਰ ਜ਼ਰੂਰ ਹੋ ਸਕਦੀ ਹੈ। ਇਹ ਗੱਲ ਅਫ਼ਸੋਸ ਨਾਕ ਹੈ ਕਿ ਧਰਮ ਦੇ ਨਾਮ ਲੇਵਾ ਹੀ ਪੂਰੀ ਢੀਠਤਾ ਨਾਲ ਅਜੇਹੀਆਂ ਗੱਲਾਂ ਕਰਦੇ ਹਨ ਜਿਨ੍ਹਾਂ ਨਾਲ ਧਰਮ ਵੀ ਬਦਨਾਮ ਹੁੰਦਾ ਹੈ।"

ਇਹ ਤੇ ਹੈ ਸਧਾਰਨ ਗ੍ਰੰਥੀ ਜੀ ਮਹਾਰਾਜ ਦੀ ਕਥਾ ਜਿਸ ਦੇ ਗ੍ਰੰਥ ਸਾਹਿਬ ਦੀ ਤਾਬਿਆ ਬਹਿੰਦਿਆਂ ਹੀ ਸਿੰਘ ਸਭਾ ਲਾਹੌਰ ਦੇ ਜਨਕ ਭਾਈ ਗੁਰਮੁਖ ਸਿੰਘ ਜੀ ਦੇ ਅਨੁਸਾਰ ਸ੍ਰੀ ਗ੍ਰੰਥ ਸਾਹਿਬ ਜੀ ਗੁਰੂ ਬਣਦੇ ਹਨ। ਹੁਣ ਵੇਖੋ ਇਨ੍ਹਾਂ ਗ੍ਰੰਥੀਆਂ ਦੀ ਨਿਯੁਕਤੀ ਕਰਨ ਵਾਲੀ ਜਾਂ ਸਰਪ੍ਰਸਤ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਕਹਾਣੀ—ਜਿਸ ਨੂੰ ਪ੍ਰਸਿਧ ਅਕਾਲੀ ਅਖ਼ਬਾਰ 'ਅਕਾਲੀ ਪਤ੍ਰਕਾ' ਦੇ ਸੁਯੋਗ ਸੰਪਾਦਕ ਗਿਆਨੀ ਸ਼ਾਦੀ ਸਿੰਘ ਜੀ ਨੇ ਲਿਖਿਆ ਹੈ। ਆਪ 'ਅਕਾਲੀ ਪਤ੍ਰਕਾ' ਦੇ ੧ ਜੂਨ, ੧੯੬੪ ਦੇ ਅੰਕ ਵਿਚ 'ਸ਼੍ਰੋਮਣੀ ਕਮੇਟੀ ਦਾ ਘੋਲ' ਸਿਰਲੇਖ ਹੇਠ ਲਿਖਦੇ ਹਨ—

"ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਉਤੇ ਕਬਜ਼ੇ ਦੀ ਲੜਾਈ ਸਿਖਰਾਂ ਛੂਹ ਚੁਕੀ ਹੈ। ਜਦ ਇਹ ਪਰਚਾ ਪਾਠਕਾਂ ਦੇ ਹੱਥਾਂ ਵਿਚ ਹੋਵੇਗਾ, ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੇ ਮੈਂਬਰ ਇਹ ਫੈਸਲਾ ਕਰਨ ਲਈ ਤਿਆਰ ਹੋ ਰਹੇ ਹੋਣਗੇ ਕਿ ਉਹ ਗੁਰਦੁਆਰਿਆਂ ਦਾ ਪ੍ਰਬੰਧ ਕਿਸ ਦੇ ਹੱਥ ਸੰਭਾਲਣ।

"ਅੱਜ ਤੋਂ ਲੱਗ ਪਗ ਪੌਣੇ ਦੋ ਸਾਲ ਪਹਿਲਾਂ ਨਵੰਬਰ, ੧੯੬੨ ਵਿਚ

ਮਾਸਟਰ ਤਾਰਾ ਸਿੰਘ ਤੇ ਉਨ੍ਹਾਂ ਦੇ ਕੁਝ ਸਾਥੀਆਂ ਦੇ ਵਿਰੁਧ ਅਕਾਲੀ ਪਾਰਟੀ ਦੇ ਬਹੁਤ ਸਾਰੇ ਮੈਂਬਰਾਂ ਨੇ ਬਗ਼ਾਵਤ ਕਰ ਦਿੱਤੀ। ਇਸ ਬਗ਼ਾਵਤ ਦਾ ਅਸਲ ਕਾਰਨ ਇਹ ਸੀ ਕਿ ਉਹ ਗੁਰਦੁਆਰਿਆਂ ਦੇ ਪਰਬੰਧ ਵਿਚੋਂ ਭਰਿਸ਼ਟਾਚਾਰ ਤੇ ਲੁਟ-ਖਸੁਟ ਨੂੰ ਖ਼ਤਮ ਕਰ ਦੇਣਾ ਚਾਹੁੰਦੇ ਸਨ । ਉਨ੍ਹਾਂ ਨੇ ਇਸ ਗੱਲ ਦਾ ਦ੍ਰਿੜ੍ਹ ਇਰਾਦਾ ਪ੍ਰਗਟ ਕੀਤਾ ਸੀ ਕਿ ਉਹ ਗੁਰਦੁਆਰਿਆਂ ਨੂੰ ਸ਼ਬਦ ਦੇ ਸਹੀ ਅਰਥਾਂ ਵਿਚ ਗੁਰਦੁਆਰਾ ਸੁਧਾਰ ਤੋਂ ਧਰਮ ਪਰਚਾਰ ਬਣਾਉਨ ਦਾ ਜਤਨ ਕਰਨਗੇ। ਸਾਰੀ ਕੌਮ ਤੰਗ ਆਈ ਸੀ। ਇਸ ਲਈ ਸ਼੍ਰੋਮਣੀ ਕਮੇਟੀ ਦੇ ਮੈਂਬਰ ਵੀ ਸੰਗਤਾਂ ਦੀ ਇਸ ਖ਼ਾਹਸ਼ ਤੋਂ ਪ੍ਰਭਾਵਤ ਹੋਏ। ਸੰਤ ਫਤਹ ਸਿੰਘ ਨੂੰ ਉਨ੍ਹਾਂ ਨੇ ਇਕ ਕੀਮਤੀ ਸੌਦਾ ਦਿੱਤਾ ਕਿ ਉਹ ਪਿਛਲੇ ਕੂੜੇ ਕਰਕਟ ਨੂੰ ਸਾਫ ਕਰਕੇ ਸਵੱਛ ਤੇ ਭਰੋਸੇ ਯੋਗ ਪਰਬੰਧ ਕਾਇਮ ਕਰਨ। ਲੱਗ ਪਗ ਵੀਹ ਮਹੀਨੇ ਇਹ ਤਜਰਬਾ ਹੁੰਦਾ ਗਿਆ । ਇਹ ਵੀਹ ਮਹੀਨੇ ਅਜ ਕਲ੍ਹ ਕਰਦਿਆਂ ਕਰਦਿਆਂ ਖ਼ਤਮ ਹੋ ਗਏ । ਗੁਰਦੁਆਰਾ ਪਰਬੰਧ ਵਿਚ ਕਿਸੇ ਤਰ੍ਹਾਂ ਦਾ ਕੋਈ ਫ਼ਰਕ ਨਾ ਪਿਆ। ਸਗੋਂ ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਅਗਲੀ ਗਿੱਲ ਵੀ ਸੁਕ ਗਈ ਭਰਿਸ਼ਟਾਚਾਰੀ ਲੋਕ ਭਾਰੀ ਗਿਣਤੀ ਵਿਚ ਸੰਤ ਜੀ ਦੇ ਦੁਆਲੇ ਇਕੱਠੇ ਹੋ ਗਏ । ਉਨ੍ਹਾਂ ਨੇ ਸਮਝਿਆ ਕਿ ਹੁਣ ਚੰਗਾ ਮੌਕਾ ਹੈ ਗੁਰਦੁਆਰਿਆਂ ਨੂੰ ਦੋਹੀਂ ਹੱਥੀਂ ਲੁਟਣ ਦਾ । ਸੁ ਲੁਟ ਮੱਚੀ । ਕਮੇਟੀ ਦਾ ਹਜ਼ਾਰਾਂ ਰੁਪਿਆ ਬੇਰਹਿਮੀ ਨਾਲ ਵੰਡ ਦਿੱਤਾ ਗਿਆ। ਗੁਰਦੁਆਰਿਆਂ ਦੀਆਂ ਸਟੇਜਾਂ ਪਹਿਲਾਂ ਨਾਲੋਂ ਵੀ ਵੱਧ ਧੜੇਬੰਦੀ ਲਈ ਵਰਤੀਆਂ ਜਾਣ ਲਗੀਆਂ । ਹੋਰ ਤਾਂ ਹੋਰ, ਕੁਝ ਲੋਕਾਂ ਨੇ ਸਮਗਲਿੰਗ ਤੇ ਚੋਰ ਬਾਜ਼ਾਰੀ ਲਈ ਪਵਿੱਤਰ ਗੁਰਦੁਆਰਿਆਂ ਦੀ ਆਸ ਲੈਣੀ ਸ਼ੁਰੂ ਕਰ ਦਿਤੀ । ਗੁਰੂ ਰਾਮ ਦਾਸ ਦੇ ਪਵਿੱਤਰ ਲੰਗਰ ਦੇ ਪਰਸ਼ਾਦੇ, ਜਿਨ੍ਹਾਂ ਦੇ ਇਕ ਟੁਕੜੇ ਨੂੰ ਸਿੱਖ ਸੰਗਤਾਂ ਸ਼ਰਧਾ ਤੇ ਪਿਆਰ ਨਾਲ ਛੱਕਣ ਵਿਚ ਆਪਣੇ ਧੰਨ ਭਾਗ ਸਮਝਦੀਆਂ ਹਨ—ਟੋਕਰਿਆਂ ਵਿਚ ਭਰ ਭਰ ਕੇ ਸਮਗਲਰਾਂ ਦੀਆਂ ਮੱਝਾਂ ਦੇ ਅੱਗੇ ਪਾਏ ਜਾਣ ਲਗ ਪਏ। ਸੰਤ ਫ਼ਤੇਹ ਸਿੰਘ ਇਨ੍ਹਾਂ ਸਾਰੀਆਂ ਗੱਲਾਂ ਤੋਂ ਅਣਜਾਨ ਨਹੀਂ ਸਨ । ਉਹ ਸਭ ਕੁਝ ਜਾਣਦੇ ਸਨ : ਪਰੰਤੂ ਬੇਬਸੀ ਦੇ ਕਰਨ ਚੁਪ ਕਰ ਰਹਿਣ ਉੱਤੇ ਮਜਬੂਰ ਹੋ ਗਏ । ਸ਼੍ਰੋਮਣੀ ਕਮੇਟੀ ਦੇ ਉਹ ਮੈਂਬਰ ਜਿਨ੍ਹਾਂ ਨੇ ਸੁਧਾਰ ਦੇ ਖਿਆਲ ਨਾਲ ਸੰਤ ਜੀ ਦੇ ਉਮੀਦਵਾਰ ਨੂੰ ਵੋਟਾਂ ਪਾ ਕੇ ਸਫਲ ਬਣਾਇਆ ਸੀ। ਇਹ ਵੇਖਦੇ ਰਹੇ ਕਿ ਸੰਤ ਜੀ ਦੀ ਮਜਬੂਰੀ ਕਦੇ ਤਾਂ ਮੁੱਕੇਗੀ, ਪਰ ਇਹ ਮੁਕਣ ਵਿਚ ਨਾ ਆਈ । ਇਸ ਮਾਯੂਸੀ ਦਾ ਨਤੀਜਾ ਉਹੋ ਹੋ ਸਕਦਾ ਸੀ, ਜੋ ਅੱਜ ਹੋਇਆ ਹੈ।

"ਸੰਤ ਚੰਨਣ ਸਿੰਘ ਇਕ ਚੰਗੇ ਪੰਥਕ ਵਰਕਰ ਸਨ ; ਉਨ੍ਹਾਂ ਨੇ ਕਦੇ ਅਹੁਦਿਆਂ ਦਾ ਲਾਲਚ ਨਹੀਂ ਕੀਤਾ ਸੀ। ਪਰੰਤੂ ਭਰਿਸ਼ਟਾਚਾਰੀ ਲੋਕਾਂ ਨੇ ਉਨ੍ਹਾਂ ਨੂੰ ਬਦਨਾਮ ਕਰ ਦਿੱਤਾ। ਅੱਜ ਅਸੀਂ ਹੈਰਾਨ ਰਹਿ ਗਏ ਜਦ ਅਸਾਂ ਸੰਤ ਜੀ ਦੀ ਹਮਾਇਤ ਕਰਨ ਵਾਲੇ ਤੇਈ ਮੈਂਬਰਾਂ ਦਾ ਕਲ੍ਹ ਬਿਆਨ ਪੜ੍ਹਿਆ । ਇਹ ਓਹੋ ਸੱਜਣ ਹਨ, ਜਿਨ੍ਹਾਂ ਨੇ ਮਾਸਟਰ ਤਾਰਾ ਸਿੰਘ ਕੋਲੋਂ ਗੁਰਦੁਆਰਾ ਪਰਬੰਧ ਖੋਹ ਕੇ ਸੰਤ ਜੀ ਦੇ ਹੱਥ ਵਾਗ ਡੋਰ ਫੜਾਉਣ ਲਈ ਕੇਵਲ ਆਪਣੇ ਵੋਟ ਹੀ ਨਹੀਂ

ਪਾਏ ਸਨ ਸਗੋਂ ਹੋਰਨਾਂ ਮੈਂਬਰਾਂ ਨੂੰ ਵੀ ਇਸੇ ਪਾਸੇ ਤੁਰਨ ਲਈ ਮਜਬੂਰ ਕੀਤਾ ਸੀ। ਅੱਜ ਇਹ ਮਾਯੂਸ ਕਿਉਂ ਹਨ ?

"ਸੰਤ ਜੀ ਦੇ ਸਾਥੀ ਸਰਦਾਰ ਕੈਰੋਂ ਤੇ ਸਰਕਾਰ ਦੇ ਵਿਰੁਧ ਪ੍ਰਾਪੇਗੰਡਾ ਕਰਕੇ ਇਹ ਸਮਝੀ ਬੈਠੇ ਹਨ ਕਿ ਸਿੱਖ ਸੰਗਤਾਂ ਇਸ ਤਰ੍ਹਾਂ ਭੁਲੇਖੇ ਵਿਚ ਆ ਸਕਦੀਆਂ ਹਨ। ਉਹ ਇਹ ਨਹੀਂ ਸੋਚਦੇ ਕਿ ਜਦ ਇਨ੍ਹਾਂ ਮੈਂਬਰਾਂ ਨੇ ਸੰਤ ਚੰਨਣ ਸਿੰਘ ਨੂੰ ਪਰਧਾਨ ਬਣਾਇਆ ਸੀ ਉਸ ਵੇਲੇ ਗੁਰਦੁਆਰੇ ਸਰਕਾਰ ਦੇ ਹੱਥਾਂ ਵਿਚ ਜਾਣ ਦਾ ਡਰ ਕਿਉਂ ਪੈਦਾ ਨਾ ਹੋਇਆ। ਇਹ ਡਰ ਨਾ ਪਹਿਲਾਂ ਸੀ ਤੇ ਨਾ ਹੀ ਅੱਜ ਹੈ। ਬੁਨਿਆਦੀ ਸੁਆਲ ਕੇਵਲ ਗੁਰਦੁਆਰਾ ਪਰਬੰਧ ਨੂੰ ਸਵੱਛ ਬਣਾਉਨ ਦਾ ਹੈ। ਜਿਹੜੇ ਲੋਕ ਅਨੁਭਵ ਕਰਦੇ ਹਨ ਕਿ—

"(੧) ਗੁਰਦੁਆਰਿਆਂ ਦੀ ਪਵਿੱਤਰਤਾ ਦਾਗਦਾਰ ਨਹੀਂ ਹੋਣੀ ਚਾਹੀਦੀ।

"(੨) ਗੁਰਦੁਆਰੇ ਸਹੀ ਅਰਥਾਂ ਵਿਚ ਸਿੱਖੀ ਦੇ ਕੇਂਦਰ ਬਣਨੇ ਚਾਹੀਦੇ ਹਨ, ਤੇ

"(੩) ਇਨ੍ਹਾਂ ਵਿਚੋਂ ਲੋਕਾਂ ਨੂੰ ਗੁਰਬਾਣੀ ਦੇ ਰਸ ਭਿੰਨੇ ਕੀਰਤਨ, ਸਿੱਖ ਇਤਿਹਾਸ ਦੀ ਕਥਾ ਤੇ ਧਰਮ ਲਈ ਸ਼ਰਧਾ ਦੀ ਮਿੱਠੀ ਤੇ ਵਿਸਮਾਦੀ ਧੁਨੀ ਨਿਕਲਣੀ ਚਾਹੀਦੀ ਹੈ, ਉਹ ਇਹ ਬਰਦਾਸ਼ਤ ਨਹੀਂ ਕਰ ਸਕਦੇ ਕਿ ਗੁਰਦੁਆਰੇ ਕਿਸੇ ਵੀ ਭਰਿਸ਼ਟਾਚਾਰੀ ਦੇ ਹੱਥ ਰਹਿਣ। ਸੰਤ ਜੀ ਨੂੰ ਕਾਫ਼ੀ ਮੌਕਾ ਦਿੱਤਾ ਗਿਆ ਹੈ। ਉਹ ਭਰਿਸ਼ਟਾਚਾਰ ਨੂੰ ਰੋਕ ਨਹੀਂ ਸਕੇ, ਸਗੋਂ ਉਨ੍ਹਾਂ ਨੇ ਆਪਣੀ ਬਹੁ-ਗਿਣਤੀ ਨੂੰ ਕਾਇਮ ਰੱਖਣ ਲਈ ਉਨ੍ਹਾਂ ਨੂੰ ਖੁਲ੍ਹੀ ਛੁੱਟੀ ਵੀ ਦਿੱਤੀ।

"ਅੱਜ ਜਦ ਸ਼੍ਰੋਮਣੀ ਕਮੇਟੀ ਦੇ ਮੈਂਬਰ ਇਕੱਠੇ ਹੋਣਗੇ. ਤਾਂ ਉਨ੍ਹਾਂ ਨੂੰ ਇਹ ਜ਼ਰੂਰ ਸੋਚਣਾ ਚਾਹੀਦਾ ਹੈ ਕਿ ਕੀ ਅਸੀਂ ਗੁਰਦੁਆਰਾ ਪਰਬੰਧ ਨੂੰ ਇਸੇ ਤਰ੍ਹਾਂ ਤਬਾਹ ਤੇ ਬਰਬਾਦ ਹੁੰਦਾ ਵੇਖ ਕੇ ਕਿੰਨਾ ਕੁ ਚਿਰ ਅੱਖੀਆਂ ਮੀਟ ਕੇ ਬੈਠੇ ਰਹਾਂਗੇ। ਹੁਣ ਇਹ ਫੈਸਲਾ ਕਰਨਾ ਚਾਹੀਦਾ ਹੈ ਕਿ ਗੁਰਦੁਆਰੇ ਸੁਧਾਰ ਦੇ ਸਹੀ ਅਰਥਾਂ ਵਿਚ ਗੁਰਦੁਆਰੇ ਹੀ ਰਖੇ ਜਾਣਗੇ ਤੇ ਕਿਸੇ ਵੀ ਧੜੇ ਜਾਂ ਗਰੁਪ ਨੂੰ ਗੁਰਦੁਆਰਿਆਂ ਦੇ ਆਸਰੇ ਆਪਣੇ ਸੁਆਰਥ ਪੂਰੇ ਕਰਨ ਦੀ ਆਗਿਆ ਨਹੀਂ ਦਿੱਤੀ ਜਾਏਗੀ।

"ਸ਼ਰੋਮਣੀ ਕਮੇਟੀ ਦੇ ਅਨੇਕਾਂ ਮੈਂਬਰ ਭਰਿਸ਼ਟਾਚਾਰੀ ਬਣ ਗਏ ਹਨ। ਪਰਸਪਰ ਲੜਾਈ ਨੇ ਉਨ੍ਹਾਂ ਨੂੰ ਇਖ਼ਲਾਕੀ ਗਿਰਾਵਟ ਦੀ ਨੀਵੀਂ ਤੋਂ ਨੀਵੀਂ ਖੱਡ ਵਿਚ ਸੁੱਟ ਦਿੱਤਾ ਹੈ। ਹੁਣ ਉਹ ਸਾਰੀ ਕੌਮ ਨੂੰ ਇਸੇ ਪਾਸੇ ਧਕੇਲਣ ਲਈ ਹੱਥ ਪੈਰ ਮਾਰ ਰਹੇ ਹਨ। ਉਨ੍ਹਾਂ ਨੂੰ ਹੁਣ ਤਕੜੇ ਹੋ ਕੇ ਇਸ ਪਾਸਿਉਂ ਰੋਕ ਦੇਣਾ ਚਾਹੀਦਾ ਹੈ ਤੇ ਕਿਸੇ ਭਰਿਸ਼ਟਾਚਾਰੀ ਨੂੰ ਗੁਰਦੁਆਰਾ ਪਰਬੰਧ ਵਿਚ ਚੌਧਰੀ ਨਹੀਂ ਬਣਨ ਦੇਣਾ ਚਾਹੀਦਾ......।"

ਜਿੱਥੋਂ ਤੱਕ ਗੁਰਦੁਆਰਿਆਂ ਦੇ ਧਨ ਦੀ—ਪੁਜਾਰੀਆਂ ਤੇ ਮਹੰਤਾਂ—ਵਲੋਂ ਦੁਰਵਰਤੋਂ ਅਤੇ 'ਭੈੜੀ ਕਿਸਮ ਦੇ ਜੁਰਮਾਂ ਅਤੇ ਕਾਲੀਆਂ ਕਰਤੂਤਾਂ ਦਾ ਸਵਾਲ ਹੈ— ਉਸ ਬਾਰੇ ਉਪਰ ਆਈਆਂ ਕੁਝ ਲਿਖਤਾਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਉਨ੍ਹਾਂ ਵਿਚ ਕੋਈ ਫ਼ਰਕ ਨਹੀਂ ਆਇਆ ਫਰਕ ਆਇਆ ਹੈ ਤਾਂ ਏਨਾ ਹੀ ਕਿ ਪੁਜਾਰੀਆਂ-

ਮਹੰਤਾਂ ਦੀ ਬਜਾਏ ਜਥੇਬੰਦਕ ਧੜਿਆਂ ਵਾਲੇ ਅਕਾਲੀਆਂ ਨੇ ਉਨ੍ਹਾਂ ਦੀ ਥਾਂ ਲੈ ਕੇ ਉਹੋ ਕੁਕਰਮ ਕਰਨੇ ਸ਼ੁਰੂ ਕਰ ਦਿੱਤੇ ਹਨ ਜਿਹਨਾਂ ਕੁਕਰਮਾਂ ਦਾ ਦੋਸ਼ ਅਕਾਲੀਆਂ ਨੇ ਮਹੰਤਾਂ ਤੇ ਪੁਜਾਰੀਆਂ ਉਪਰ ਲਗਾ ਕੇ ਉਨ੍ਹਾਂ ਕੋਲੋਂ ਗੁਰਦੁਆਰੇ ਖੋਹੇ ਸਨ। ਜੇ ਉਪਰਲੀਆਂ ਲਿਖਤਾਂ ਦੀ ਰੋਸ਼ਨੀ ਵਿਚ ਅਕਾਲੀਆਂ ਦੇ ਵਖ ਵਖ ਧੜਿਆਂ ਦੇ ਉਪਰੋਕਤ ਕਿਸਮ ਦੇ ਅਮਲਾਂ ਨੂੰ ਗੁਰਦੁਆਰਿਆਂ ਦੇ 'ਸੁਧਾਰ' ਦਾ ਨਾਮ ਦਿੱਤਾ ਜਾਵੇ ਤਾਂ ਫਿਰ 'ਵਿਗਾੜ' ਕਿਸ ਚੀਜ਼ ਦਾ ਨਾਉਂ ਹੈ ?

ਇਸ ਬਾਰੇ ਇਹ ਗੱਲ ਵੀ ਨਹੀਂ ਆਖੀ ਜਾ ਸਕਦੀ ਕਿ ਧੜੇਬੰਦੀ ਜਾਂ ਲੁਟ ਘਸੁਟ ਦੀਆਂ ਇਹ ਗੱਲਾਂ ਹੁਣ ਹੀ ਤੁਰੀਆਂ ਹਨ,—ਨਹੀਂ—ਇਹ ਤਾਂ ਅਕਾਲੀ ਲਹਿਰ ਦੇ ਆਰੰਭ ਤੋਂ ਹੀ ਚਲੀਆਂ ਆ ਰਹੀਆਂ ਹਨ ਅਤੇ ਉਸ ਤੋਂ ਵੀ ਪਹਿਲਾਂ ਸਿੰਘ ਸਭਾ ਲਹਿਰ ਤੋਂ ਵੀ ਬਹੁਤ ਪਹਿਲਾਂ ਰਣਜੀਤ ਸਿੰਘ ਦੇ ਰਾਜ ਦੇ ਪਤਨ ਦਾ ਕਾਰਨ ਵੀ ਇਹੋ ਗੱਲਾਂ ਬਣੀਆਂ ਸਨ। ਅਕਾਲੀ ਲਹਿਰ ਦੇ ਲੀਡਰ—ਭਾਵੇਂ ਉਹ ਬਾਬਾ ਖੜਕ ਸਿੰਘ ਸਨ ਜਾਂ ਮਾਸਟਰ ਤਾਰਾ ਸਿੰਘ, ਊਧਮ ਸਿੰਘ ਨਾਗੋਕੇ ਸਨ ਜਾਂ ਸੰਤ ਫਤੇਹ ਸਿੰਘ—ਐਸੇ ਲੁਟ ਘਸੁਟ ਦੇ ਇਲਜ਼ਾਮਾਂ ਦੀ ਸ਼ਾਹ ਰਾਹ ਉਪਰ ਚਲਦੇ ਆ ਰਹੇ ਹਨ।

ਇਸ ਤੋਂ ਬਾਅਦ ਹੁਣ ਅਸਾਂ ਇਸ ਗੱਲ ਉਪਰ ਵਿਚਾਰ ਕਰਨੀ ਹੈ ਕਿ ਕੀ ਅਕਾਲੀ ਲਹਿਰ ਸੱਚ ਮੁਚ ਹੀ ਸਿੱਖਾਂ ਵਿਚ ਦੇਸ਼ ਭਗਤੀ ਦੀ ਕੋਈ ਲਹਿਰ ਸੀ ਜਾਂ ਦੇਸ਼ ਭਗਤੀ ਦਾ ਬਾਣਾ ਹੀ ਪਹਿਨ ਕੇ ਅੰਗਰੇਜ਼ੀ ਸਾਮਰਾਜ ਦੀ ਉਮਰ ਵਧਾਉਣ ਵਾਲੀ ਇਕ ਜਥੇਬੰਦਕ ਲਹਿਰ ਸੀ !

ਇਸ ਗੱਲ ਤੋਂ ਤਾਂ ਕੋਈ ਵੀ ਅਕਾਲੀ ਸਿੰਘ ਇਨਕਾਰੀ ਨਹੀਂ ਕਿ ਅਕਾਲੀ ਲਹਿਰ ਸਿੰਘ ਸਭਾ ਲਹਿਰ ਦਾ ਹੀ ਨਤੀਜਾ ਸੀ। ਅਜ ਵੀ ਅਕਾਲੀਆਂ ਤੇ ਸਿੰਘ ਸਭਾਈਆਂ ਵਿਚ ਕਿਸੇ ਪਰਕਾਰ ਦਾ ਫ਼ਰਕ ਕਰਨਾ ਨਾਮੁਮਕਿਨ ਹੋ ਜਾਂਦਾ ਹੈ। ਦੋਹਾਂ ਦੀਆਂ ਤੰਦ ਨਾੜੀਆਂ ਸਾਂਝੀਆਂ ਹਨ।

ਇਹ ਗੱਲ ਸਮਝ ਤੇ ਮੰਨ ਲੈਣ ਤੋਂ ਬਾਅਦ ਸਵਾਲ ਇਹ ਰਹਿ ਜਾਂਦਾ ਹੈ ਕਿ ਅਕਾਲੀ ਲਹਿਰ ਕਿਹੜੀ 'ਸਿੰਘ ਸਭਾ' ਦੇ ਕੰਮਾਂ, ਸਿਧਾਂਤਾਂ ਤੇ ਅਮਲਾਂ ਦਾ ਨਤੀਜਾ ਹੈ ?

'ਸਿੰਘ ਸਭਾ ਅੰਮ੍ਰਿਤਸਰ' ਦਾ—ਜਿਸਦੇ ਨੇਤਾ ਬਾਬਾ ਖੇਮ ਸਿੰਘ ਬੇਦੀ ਸਰਦਾਰ ਠਾਕੁਰ ਸਿੰਘ ਸੰਧਾਂਵਾਲੀਏ ਤੇ ਕੰਵਰ ਬਿਕ੍ਰਮ ਸਿੰਘ ਆਦਿ ਅੰਗਰੇਜ਼ ਵਿਰੋਧੀ ਤੇ ਪੁਰਾਤਨ ਧਰਮ ਸੰਸਕਾਰਾਂ ਵਾਲੇ ਦੇਹ ਧਾਰੀ ਗੁਰੂ ਦੇ ਪੈਰੋਕਾਰ ਸਨ, ਜਾਂ 'ਸਿੰਘ ਸਭਾ ਲਾਹੌਰ' ਦੇ ਕੰਮਾਂ ਸਿਧਾਂਤਾਂ ਤੇ ਅਮਲਾਂ ਦਾ ਨਤੀਜਾ ਹੈ—ਜਿਹੜੀ ਇਕ ਬੰਨੇ ਅੰਗਰੇਜ਼ੀ ਰਾਜ ਦੀ ਵਫ਼ਾਦਾਰ, ਨਿਮਕ ਹਲਾਲ ਸੀ, ਜਿਸਦੇ ਸਰਪ੍ਰਸਤ ਅੰਗਰੇਜ਼ ਹਾਕਮ ਸਨ, ਜਿਸਦੇ ਅਹੁਦੇਦਾਰਾਂ ਲਈ ਅੰਗਰੇਜ਼ੀ ਦੀ ਤਾਲੀਮ ਬੜੀ ਜ਼ਰੂਰੀ ਸੀ, ਜਿਹੜੀ ਉਸ ਕਿਸਮ ਦੇ ਗੁਰਮਤ ਦੇ ਸਾਹਿਤ ਨੂੰ ਪਰਵਾਨ ਨਹੀਂ ਕਰਦੀ ਜਿਹੋ ਜਿਹਾ ਕਿ ਬਾਬਾ ਸੁਮੇਰ ਸਿੰਘ ਜੀ ਮਹੰਤ ਤਖ਼ਤ ਪਟਨਾ ਸਾਹਿਬ ਲਿਖਦੇ ਸਨ ਸਗੋਂ 'ਸਾਡਾ ਫ਼ਰਜ਼' ਜਿਹੀਆਂ ਅੰਗਰੇਜ਼ੀ ਸਾਮਰਾਜ ਦੀ ਹਮਾਇਤ ਵਿਚ ਲਿਖੀਆਂ ਕਿਰਤਾਂ ਨੂੰ ਮਾਨਤਾ

ਦੇਂਦੀ, ਗਦਰੀ ਸੂਰਬੀਰਾਂ ਵਰਗੇ ਦੇਸ਼ ਭਗਤਾਂ ਉਪਰ ਮੁਕੱਦਮੇ ਚਲਾ ਕੇ ਉਨ੍ਹਾਂ ਨੂੰ ਸੂਤ ਕਰਨ ਦੇ ਮਸ਼ਵਰੇ ਦੇਂਦੀ ਅਤੇ ਗੁਰਦੁਵਾਰਿਆਂ ਉਪਰ ਕਾਬਜ਼ ਮਹੰਤਾਂ ਪੁਜਾਰੀਆਂ ਦੀ ਸਖ਼ਤ ਵਿਰੋਧੀ ਸੀ !

ਜਿਵੇਂ ਕਿ ਪਿਛੇ ਦੱਸਿਆ ਜਾ ਚੁਕਾ ਹੈ...। 'ਸਿੰਘ ਸਭਾ ਅੰਮ੍ਰਿਤਸਰ' ਨੂੰ ਕੁਲ ਗੁਰਧਾਮਾਂ ਦੇ ਸਰਬਰਾਹਾਂ, ਗ੍ਰੰਥੀਆਂ, ਅਰਦਾਸੀਆਂ, ਪੁਜਾਰੀਆਂ ਤੇ ਮਹੰਤਾਂ ਦੀ ਆਸ਼ੀਰਵਾਦ ਤੇ ਸਹਿਯੋਗ ਹਾਸਿਲ ਸੀ, 'ਸਿੰਘ ਸਭਾ ਅੰਮ੍ਰਿਤਸਰ' ਦੇ ਪਰੋਗਰਾਮ ਅਨੁਸਾਰ ਹੀ ਸਮੂਹ ਗੁਰਧਾਮਾਂ ਤੇ ਤਖ਼ਤਾਂ ਤੋਂ 'ਸਿੰਘ ਸਭਾ ਲਾਹੌਰ' ਤੇ ਉਸਦੇ ਕਰਤਾ ਧਰਤਾ ਭਾਈ ਗੁਰਮੁਖ ਸਿੰਘ ਪ੍ਰੋਫੈਸਰ ਦੇ ਖ਼ਿਲਾਫ਼ ਫ਼ਤਵੇ ਵੀ ਦਿੱਤੇ ਜਾਂਦੇ ਸਨ।

ਸਿੰਘ ਸਭਾ ਲਾਹੌਰ ਹੀ ਸਮੂਹ ਗੁਰਧਾਮਾਂ ਦੇ ਉਸ ਵੇਲੇ ਦੇ ਪ੍ਰਬੰਧ ਨੂੰ ਨਾ ਪਸੰਦ ਕਰਦੀ ਸੀ ਤੇ ਇਸੇ ਸਭਾ ਨਾਲ ਹੀ ਗੁਰਧਾਮਾਂ ਤਖ਼ਤਾਂ ਤੇ ਬੁੰਗਿਆਂ ਦੇ ਉਸ ਵੇਲੇ ਦੇ ਕਰਤਿਆਂ ਧਰਤਿਆਂ ਦਾ ਇੱਟ ਖੜਿੱਕਾ ਚਲਦਾ ਸੀ।

ਜਦੋਂ 'ਸਿੰਘ ਸਭਾ ਲਾਹੌਰ' ਦਾ ਚਰਿਤ੍ਰ ਹੀ ਗੁਰਧਾਮਾਂ ਦੇ ਪੁਜਾਰੀਆਂ ਮਹੰਤਾਂ ਆਦਿ ਦੇ ਵਿਰੋਧ ਵਿਚ ਉਸਰਿਆ ਤੇ ਵਧਿਆ ਫੁਲਿਆ ਸੀ, ਅਤੇ 'ਸਿੰਘ ਸਭਾ ਅੰਮ੍ਰਿਤਸਰ' ਤੇ ਸਮੂਹ ਗੁਰਧਾਮਾਂ ਦੇ ਉਸ ਜ਼ਮਾਨੇ ਦੇ ਪ੍ਰਬੰਧਕਾਂ ਦਾ ਪਰਸਪਰ ਤੌਰ ਤੇ ਏਨਾ ਜ਼ਬਰਦਸਤ ਸਹਿਯੋਗ ਸੀ-ਤਾਂ ਸਪਸ਼ਟ ਹੀ ਜੋ ਨਤੀਜਾ ਸਾਹਮਣੇ ਆਉਂਦਾ ਹੈ ਉਹ ਇਹੋ ਹੈ ਕਿ ਅਕਾਲੀ ਲਹਿਰ ਸਿੰਘ ਸਭਾ ਲਾਹੌਰ ਦੇ ਕੰਮਾਂ, ਸਿਧਾਂਤਾਂ ਤੇ ਅਮਲਾਂ ਦਾ ਨਤੀਜਾ ਸੀ ਜਿਸ ਦਾ ਕਿ ਜਨਮ ਹੀ ਅੰਗ੍ਰੇਜ਼-ਭਗਤੀ ਲਈ, ਅੰਗਰੇਜ਼ੀ, ਸਾਮਰਾਜ ਦੀ ਸੇਵਾ ਲਈ ਹੋਇਆ ਸੀ।

ਇਸ ਤੋਂ ਬਾਅਦ ਅਸੀਂ 'ਅਕਾਲੀ ਲਹਿਰ' ਦੇ ਅਮਲਾਂ ਤੇ ਕਾਰਨਾਮਿਆਂ ਉਪਰ ਝਾਤੀ ਮਾਰਾਂਗੇ ਤੇ ਇਸ ਗੱਲ ਉਪਰ ਵਿਚਾਰ ਕਰਾਂਗੇ ਕਿ ਜਿਹੜੇ ਮੋਰਚੇ ਅਕਾਲੀ ਲਹਿਰ ਵੇਲੇ ਅਕਾਲੀਆਂ ਵੱਲੋਂ ਲਗਦੇ ਰਹੇ ਹਨ-ਉਸ ਵੇਲੇ ਦੀਆਂ ਭਾਰਤੀ ਪਰਸਥਿਤੀਆਂ ਅਨੁਸਾਰ ਉਨ੍ਹਾਂ ਦੀ ਕੀ ਅਹਿਮੀਅਤ ਸੀ ਤੇ ਦੇਸ਼ ਦੀਆਂ ਦੂਸਰੀਆਂ ਆਜ਼ਾਦੀ ਦੀਆਂ ਲਹਿਰਾਂ ਨਾਲ ਇਨ੍ਹਾਂ ਦਾ ਕੋਈ ਚਰਿਤਰਗਤ ਮੇਲ ਹੈ ਸੀ ?

## ਅਕਾਲੀ ਲਹਿਰ

੧੯੦੫ ਵਿਚ ਅੰਗ੍ਰੇਜ਼ਾਂ ਵੱਲੋਂ ਬੰਗਾਲ ਦੀ ਵੰਡ ਕਰ ਦਿੱਤੇ ਜਾਣ ਤੇ ਦੇਸ਼ ਵਿਚ ਅੰਗਰੇਜ਼ਾਂ ਦੇ ਖ਼ਿਲਾਫ਼ ਲੜਾਈ ਦਾ ਇਕ ਨਵਾਂ ਦੌਰ ਸ਼ੁਰੂ ਹੋ ਚੁਕਾ ਸੀ। ਅੰਗਰੇਜ਼ ਦੇ ਖ਼ਿਲਾਫ਼ ਸੰਘਰਸ਼ ਨੂੰ ੧੮੫੭ ਤੋਂ ਬਾਅਦ ੨੦ਵੀਂ ਸਦੀ ਦੇ ਇਸ ਪਹਿਲੇ ਦਹਾਕੇ ਵਿਚ ਫਿਰ ਇਕ ਵਾਰੀ ਦੇਸ਼ ਵਿਆਪੀ ਰੂਪ ਮਿਲਦਾ ਗਿਆ।

ਇਸ ਤੋਂ ਬਾਅਦ ਗ਼ਦਰ ਲਹਿਰ ਨੇ ਇਸ ਦੇਸ਼ ਵਿਆਪੀ ਸੰਘਰਸ਼ ਦੀ ਭਾਵਨਾ ਨੂੰ ਹੋਰ ਵੀ ਸੰਗਠਤ ਤੇ ਠੋਸ ਰੂਪ ਦਿਤਾ। ਗ਼ਦਰ ਪਾਰਟੀ ਦੇ ਪਰਚਾਰ ਤੇ ਅਖ਼ਬਾਰ ਵਿਚ ਇਹੋ ਜਿਹੇ ਗੀਤ ਸਨ—

"ਹਿੰਦੂ ਸਿੱਖ ਪਠਾਨ ਤੇ ਮੁਸਲਮਾਨੋ;
ਫੌਜਾਂ ਵਾਲਿਓ ਤਿਆਰਬਰ ਤਿਆਰ ਹੋ ਜਾਓ।
ਗਾਨੇ ਬੰਨ੍ਹ ਲੌ ਹੱਥ ਸ਼ਹੀਦੀਆਂ ਦੇ,
ਲੜ ਕੇ ਮਰ ਜਾਂ ਮਾਰਨ ਹਾਰ ਹੋ ਜਾਓ।
ਜ਼ਾਲਮ ਕੌਮ ਨੁਸਾਰਾ ਦੀ ਰੱਤ ਪੀ ਕੇ,
ਭਰ ਪੇਟ ਸੀਨਾ ਠੰਢੇ ਠਾਰ ਹੋ ਜਾਓ।
ਖੋਹਲੋ ਅੱਖੀਆਂ ਮੱਖੀਆਂ ਫਿਰਨ ਗਿਰਦੇ,
ਪੱਖਾ ਪਕੜ ਵੀਰੋ ਝੱਲਣਹਾਰ ਹੋ ਜਾਓ।

o o o

ਅੱਜ ਅਣਖ ਬਦਲੇ ਜਿੰਦ ਦੇਂਦਾ,
ਹੁੰਦਾ ਸੇਵਾ ਜੀ ਬੀਰ ਬਲਵਾਨ ਕਿੱਥੇ।
ਕਿਉਂ ਨ ਨਾਲ ਸ਼ਮਸ਼ੇਰ ਜਵਾਬ ਦੇਂਦਾ,
ਹੁੰਦਾ ਹਰੀ ਸਿੰਘ ਸੂਰਾ ਮੇਹਰਬਾਨ ਕਿੱਥੇ।
ਲੜਾਂ ਮਰਾਂਗੇ, ਮਰਾਂਗੇ ਹਿੰਦ ਬਦਲੇ,
ਬੋਲੋ ਗੱਜ ਕੇ ਗਈ ਜ਼ਬਾਨ ਕਿੱਥੇ।
ਸਵਾ ਲਾਖ ਸੇ ਲੜੇਗਾ ਏਕ ਸੂਰਾ,
ਗਏ ਗੁਰਾਂ ਦੇ ਇਹ ਫੁਰਮਾਨ ਕਿੱਥੇ?

o o o

ਹਿੰਦ ਦੇ ਸਪੁਤਰੋ ਕਰੋ ਧਿਆਨ ਜੀ,
ਲੁਟ ਕੇ ਤੇ ਹਿੰਦ ਕੀਤਾ ਹੈ ਵੀਰਾਨ ਜੀ,
ਅਸਾਂ ਵਿਚ ਪਾ ਕੇ ਵੀਰੋ ਖਾਨਾ ਜੰਗੀਆਂ।
ਖਾ ਲਿਆ ਹੈ ਦੇਸ਼ ਲੁਟ ਕੇ ਫਰੰਗੀਆਂ।
ਅਸਾਂ ਵਿਚ ਕਈ ਕੁੱਤੇ ਸਰਕਾਰ ਦੇ,
ਆਪੋ ਵਿਚੀਂ ਸਾਨੂੰ ਜੇ ਲੜਾ ਕੇ ਮਾਰਦੇ,
ਪਹਿਲਾਂ ਤੁਸੀਂ ਇਹਨਾਂ ਦੀਆਂ ਪਾ ਲੌ ਵੰਡੀਆਂ।
ਖਾ ਲਿਆ ਹੈ...
ਅੱਸੀ ਹੈ ਹਜ਼ਾਰ ਗੋਰਾ ਕੁਲ ਹਿੰਦ ਮੇਂ,
ਦੇਖ ਹੱਲਾ ਤੁਸਾਂ ਵਾਲਾ ਜਾਣ ਹਿੰਦ ਮੇਂ,
ਕੱਢ ਲੌ, ਲੜਾਈ ਦੀਆਂ ਲਾਲ ਝੰਡੀਆਂ।
ਪਾ ਲਿਆ ਹੈ... ... ... ...
ਤੀਹ ਤੇ ਕਰੋੜ ਹਿੰਦ ਵਾਸੀ ਵਸਦੇ,
ਚਾਰ ਹੀ ਕਰੋੜ ਨੇ ਫਰੰਗੀ ਦੱਸਦੇ,
ਅੱਠ ਅੱਠ ਇਕ ਦੀਆਂ ਪਾ ਲੌ ਵੰਡੀਆਂ।
ਖਾ ਲਿਆ ਹੈ... ... ... ...

ਹਿੰਦੀਓ ਜੇ ਸੁਖਾਂ ਵਾਲੀ ਸੇਜ ਮਾਨਣੀ,
ਗੋਰਿਆਂ ਦੀ ਹਿੱਕ ਕਰ ਦਿਓ ਛਾਨਣੀ,
ਇਹਨਾਂ ਨੂੰ ਉਡਾਵੋ ਨਾਲ ਤੋਪ ਭੰਗੀਆਂ।
ਖਾ ਲਿਆ ਹੈ ਦੇਸ਼ ਲੁਟ ਕੇ ਫਰੰਗੀਆਂ !" (ੳ)

ਇਕ ਦੇਸ਼ ਦੀ ਤੇ ਸਭ ਕੌਮਾਂ ਦੇ ਏਕੇ ਦੀ ਜਾਗ ਰਹੀ ਵਿਸ਼ਾਲ ਭਾਵਨਾ ਦਾ ਸਾਹਮਣਾ ਅੰਗਰੇਜ਼ ਕਿਵੇਂ ਕਰਨ ? ਜਦੋਂ ਕਿ ਗ਼ਦਰ ਵਾਲੇ ਪੰਜਾਬ ਦੀ ਥਾਂ ਹਿੰਦ ਦੀਆਂ ਗੱਲਾ ਕਰਨ ਲਗ ਪਏ ਸਨ ? ਫਿਰ ਇਹ ਗੱਲਾਂ, ਗੱਲਾਂ ਹੀ ਨਹੀਂ ਸਨ ਰਹੀਆਂ, ਗ਼ਦਰ ਦੀਆਂ ਵਿਉਂਤਾਂ ਬਣਾਈਆਂ ਗਈਆ ਸਨ। ਗ਼ਦਰ ਦਾ ਸਮਾਂ ਨਿਸਚਿਤ ਕਰ ਦਿੱਤਾ ਗਿਆ ਸੀ—ਅਤੇ ਜੇ ਮੁਖਬਰੀ ਨਾ ਹੋ ਜਾਂਦੀ ਤਾਂ ਨਿਸਚੇ ਹੀ ਇਕ ਵਾਰੀ ਅੰਗਰੇਜ਼ਾਂ ਨੂੰ ਭਾਜੜਾਂ ਪੈ ਗਈਆਂ ਹੁੰਦੀਆਂ।

ਰੌਲਟ ਐਕਟ ਦੇ ਵਿਰੋਧ ਵਿਚ ਜਦੋਂ ਗਾਂਧੀ ਜੀ ਨੇ ਦੇਸ਼ ਵਿਆਪੀ ਹੜਤਾਲ ਦਾ ਨਾਅਰਾ ਦਿੱਤਾ ਤਾਂ ਅੰਗਰੇਜ਼ਾਂ ਵਿਰੁਧ ਸੰਘਰਸ਼ ਦਾ ਕੇਂਦਰ ਪੰਜਾਬ ਦਾ ਅੰਮ੍ਰਿਤਸਰ ਬਣ ਗਿਆ। ਜਲ੍ਹਿਆਂ ਵਾਲਾ ਬਾਗ਼ ਦਾ ਹੱਤਿਆ ਕਾਂਡ ਹੋਇਆ। ਉਸ ਤੋਂ ਬਾਅਦ ਕੁਲ ਹਿੰਦ ਕਾਂਗਰਸ ਦਾ ਸਾਲਾਨਾ ਸਮਾਗਮ ਵੀ ਅੰਮ੍ਰਿਤਸਰ ਵਿਚ ਹੀ ਹੋਇਆ। ਹੁਣ ਕਾਂਗਰਸ ਦੇ ਝੰਡੇ ਹੇਠ ਹਿੰਦੂ, ਮੁਸਲਿਮ ਤੇ ਸਿੱਖ ਇਕੱਠੇ ਹੋਣ ਲੱਗੇ। ੧੯੨੦ ਵਿਚ ਹੀ ਕਾਂਗਰਸ ਦੇ ਕਲਕੱਤਾ ਸਮਾਗਮ ਵਿਚ ਅੰਗਰੇਜ਼ਾਂ ਨਾਲ ਨਾ-ਮਿਲਵਰਤਨ ਦਾ ਮਤਾ ਪਾਸ ਕਰ ਦਿੱਤਾ ਗਿਆ। ਪੰਜਾਬ ਵਿਚ ਉਸ ਸਮੇਂ ਆਜ਼ਦੀ ਦੀ ਲੜਾਈ ਦੀ ਅਗਵਾਈ ਡਾਕਟਰ ਕਿਚਲੂ, ਡਾਕਟਰ ਸਤਿਪਾਲ ਆਦਿ ਲੀਡਰਾਂ ਦੇ ਹੱਥ ਸੀ ਤੇ ਸਿੱਖਾਂ ਵੱਲੋਂ ਨਾਮਧਾਰੀਆਂ ਦਾ ਸਰਗਰਮ ਸਹਿਯੋਗ ਇਨ੍ਹਾਂ ਨੂੰ ਹਾਸਿਲ ਸੀ।

੧੯੧੯-੨੦ ਸਾਲਾਂ ਵਿਚ ਜਦੋਂ ਮਾਤ ਭੂਮੀ ਦੀ ਆਜ਼ਾਦੀ ਲਈ ਸਭਨਾਂ ਧਰਮਾਂ, ਜਾਤੀਆਂ ਤੇ ਸੂਬਿਆਂ ਦੇ ਲੋਕਾਂ ਵਿਚ ਜ਼ਬਰਦਸਤ ਏਕਤਾ ਦੀ ਇਹ ਭਾਵਨਾ ਪਰਬਲ ਹੁੰਦੀ ਜਾ ਰਹੀ ਸੀ ਠੀਕ ਉਨ੍ਹਾਂ ਦਿਨਾਂ ਵਿਚ ਹੀ ਅਕਾਲੀ ਲਹਿਰ ਦਾ ਜਨਮ ਹੋਇਆ ਅਤੇ ਠੀਕ ਉਨ੍ਹਾਂ ਦਿਨਾਂ ਵਿਚ ਅਕਾਲੀ ਲਹਿਰ ਦਾ ਜਨਮ ਹੋਣ ਕਰਕੇ ਹੀ ਅਕਾਲੀ ਲਹਿਰ ਵਾਲੇ ਆਮ ਲੋਕਾਂ ਨੂੰ ਇਹ ਭੁਲੇਖਾ ਪਾਉਣ ਦੀ ਕੋਸ਼ਿਸ਼ ਕਰਦੇ ਆ ਰਹੇ ਹਨ ਕਿ ਇਹ ਲਹਿਰ ਅੰਗਰੇਜ਼ੀ ਸਾਮਰਾਜ ਦੀ ਵਿਰੋਧੀ ਸੀ। ਪਰ ਹਕੀਕਤਾਂ ਸਾਰੇ ਜ਼ੋਰ ਨਾਲ ਇਸ ਗੱਲ ਨੂੰ ਝੁਠਲਾ ਰਹੀਆਂ ਹਨ।

ਜਿਵੇਂ ਕਿ ਪਿੱਛੇ ਦੱਸਿਆ ਜਾ ਚੁਕਾ ਹੈ—ਅਕਾਲੀ ਲਹਿਰ ਦਾ ਦੂਸਰਾ ਨਾਮ ਗੁਰਦੁਆਰਾ ਸੁਧਾਰ ਲਹਿਰ ਸੀ।

ਗੁਰਦੁਆਰਿਆਂ ਨੂੰ ਪੁਜਾਰੀਆਂ ਤੇ ਮਹੰਤਾਂ ਦੇ ਹੱਥੋਂ ਖੋਹ ਕੇ ਇਕ ਇਹੋ ਜਿਹੀ ਜਥੇਬੰਦੀ ਦੇ ਹੱਥਾਂ ਵਿਚ ਲੈ ਆਉਣਾ—ਜਿਸਦਾ ਜਨਮ ਉਸ ਜਥੇਬੰਦੀ ਵਿਚੋਂ ਹੋਇਆ ਹੋਵੇ ਜਿਹੜੀ ਆਪਣੇ ਸੰਪੂਰਨ ਚਰਿਤਰ ਵਲੋਂ ਅੰਗਰੇਜ਼ੀ ਰਾਜ ਦੀ

---

(ੳ) ਆਜ਼ਾਦੀ ਦੀਆਂ ਲਹਿਰਾਂ—ਪੰਨਾ ੫੧-੫੨

ਹਿਤੈਸ਼ੀ ਸੀ—ਅੰਗਰੇਜ਼ੀ ਰਾਜ ਦਾ ਵਿਰੋਧ ਕਿਵੇਂ ਹੋਇਆ ?

ਸਰਦਾਰ ਪਿਆਰਾ ਸਿੰਘ ਜੀ ਪਦਮ ਲਿਖਦੇ ਹਨ—

"...ਸਭ ਤੋਂ ਪਹਿਲਾਂ ਬਾਬੇ ਦੀ ਬੇਰ ਸਿਆਲਕੋਟ ਦੇ ਇਤਿਹਾਸਕ ਗੁਰਦੁਆਰੇ ਉਤੇ ਅਕਤੂਬਰ ੧੯੨੦ ਵਿਚ ਸਿੰਘਾਂ ਦਾ ਕਬਜ਼ਾ ਹੋਇਆ।... ...ਇਸੇ ਮੌਕੇ ਹੀ ਸਿਆਲਕੋਟ ਦੇ ਰਈਸ ਸਰਦਾਰ ਬਾਬਾ ਖੜਕ ਸਿੰਘ, ਜੋ ਅਕਾਲੀ ਲਹਿਰ ਦੇ ਲੜਾਕੇ ਮੋਢੀ ਜਰਨੈਲ ਕਹੇ ਜਾਣੇ ਚਾਹੀਦੇ ਹਨ, ਆਪਣੇ ਤਮਾਮ ਸਰਦਾਰੀ ਸੁਖ ਛਡ ਕੇ ਪੰਥਕ ਸੇਵਾ ਦੇ ਮੈਦਾਨ ਵਿਚ ਆਏ।" (ੳ)

ਅਕਾਲੀ ਲਹਿਰ ਦੇ ਲੜਾਕੇ ਮੋਢੀ ਜਰਨੈਲ ਕਹੇ ਜਾਣ ਵਾਲੇ ਇਨ੍ਹਾਂ ਬਾਬਾ ਖੜਕ ਸਿੰਘ ਜੀ ਦਾ 'ਦੇਸ਼ ਭਗਤੀ' ਨਾਲ ਕੀ ਸਬੰਧ ਸੀ—ਇਸ ਬਾਰੇ ਸਾਨੂੰ ਅਕਾਲੀ ਲਹਿਰ ਦੇ ਅਰੰਭ ਤੋਂ ਸਿਰਫ ਨੌਂ ਸਾਲ ਬਾਅਦ ੧੯੨੯ ਦੀ ਆਜ਼ਾਦੀ ਦੇ ਇਤਿਹਾਸ ਵਿਚ ਪੰਜਾਬ ਦੀ ਪਰਮੁਖ ਭੂਮਿਕਾ ਵਿਚੋਂ ਵੇਖਣਾ ਪਏਗਾ।

੧੯੨੯ ਵਿਚ ਆਲ ਇੰਡੀਆ ਕਾਂਗਰਸ ਨੇ ਲਹੌਰ ਰਾਵੀ ਦੇ ਕੰਢੇ ਆਪਣਾ ਉਹ ਸਾਲਾਨਾ ਸਮਾਗਮ ਕੀਤਾ ਸੀ ਜਿਹੜਾ ਹਿੰਦੁਸਤਾਨ ਦੇ ਇਤਿਹਾਸ ਵਿਚ ਜੁਗਾਂ ਜੁਗਾਂਤਰਾਂ ਤਕ ਅਮਰ ਰਹੇਗਾ। ਉਸ ਜ਼ਮਾਨੇ ਵਿਚ ਆਜ਼ਾਦੀ ਲਈ ਸੰਘਰਸ਼ ਕਰ ਰਹੀ ਕਾਂਗਰਸ ਦੇ ਇਤਿਹਾਸ ਵਿਚ ਉਹ ਇਹੋ ਜਿਹਾ ਇਜਲਾਸ ਸੀ ਜਿਸ ਵਿਚ ਛੋਟੀਆਂ ਮੋਟੀਆਂ ਰਿਆਇਤਾਂ ਨੂੰ ਛੱਡ ਛਡਾ ਕੇ 'ਪੂਰਨ ਆਜ਼ਾਦੀ' ਹਾਸਿਲ ਕਰਨ ਦਾ ਪ੍ਰਣ ਲਿਆ ਗਿਆ ਸੀ ਤੇ ਜਿੱਥੇ ਕਾਂਗਰਸ ਦੀ ਪਰਧਾਨਗੀ ਪਹਿਲੀ ਵਾਰੀ ਪੰਡਤ ਜਵਾਹਰ ਲਾਲ ਨਹਿਰੂ ਨੇ ਸੰਭਾਲੀ ਸੀ।

ਪਰ ਏਸ ਇਤਿਹਾਸਕ ਸਮਾਗਮ ਦਾ ਅਕਾਲੀਆਂ ਨੇ ਬਾਈਕਾਟ ਕੀਤਾ। ਅਕਾਲੀ ਪੰਥ ਦੇ ਜਰਨੈਲ ਜਾਂ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਜੀ ਇਸ ਬਾਈਕਾਟ ਦੇ ਵੀ ਬਾਦਸ਼ਾਹ ਸਨ। ਸਰਦਾਰ ਪਿਆਰਾ ਸਿੰਘ ਪਦਮ ਜੀ ਹੀ ਲਿਖਦੇ ਹਨ—"ਇਸ ਸਮੇਂ ਸਿੱਖ ਨੇਤਾ ਤਿੰਨ ਭਾਗਾਂ ਵਿਚ ਵੰਡੇ ਗਏ ਸਨ। ਸ: ਮੰਗਲ ਸਿੰਘ (ਨਹਿਰੂ ਰਿਪੋਰਟ) ਦੇ ਹੱਕ ਵਿਚ ਸਨ, ਮਾਸਟਰ ਤਾਰਾ ਸਿੰਘ ਵਿਰੋਧ ਵਿਚ, ਬਾਬਾ ਖੜਕ ਸਿੰਘ ਵਧੇਰੇ ਹੀ ਨਾਰਾਜ਼ ਸਨ ਤੇ ਉਹ ਕਾਂਗਰਸ ਦਾ ਹੀ ਬਾਈਕਾਟ ਕਰਨਾ ਚਾਹੁੰਦੇ ਸਨ। ਮਾਸਟਰ ਜੀ ਦੀ ਰਾਇ ਸੀ ਕਿ ਹਿੰਦ ਭਰ ਦੀ ਰਾਜਸੀ ਜਮਾਤ ਕਾਂਗਰਸ ਨਾਲ ਬਾਈਕਾਟ ਕਰਨਾ ਠੀਕ ਨਹੀਂ, ਨਹਿਰੂ ਰਿਪੋਰਟ ਦਾ ਵਿਰੋਧ ਜ਼ਰੂਰ ਕਰਨਾ ਚਾਹੀਦਾ ਹੈ ਪਰੰਤੂ ਬਾਬਾ ਜੀ ਆਪਣੀ ਥਾਂ ਤੇ ਡਟੇ ਰਹੇ ਤੇ ਕੁਝ ਸਤਕਾਰ-ਪੂਜਾਂ ਦੀ ਗਲ ਵਿਚ ਆਕੇ ਕਾਂਗਰਸ ਵਿਰੋਧੀ ਹੋ ਗਏ।" (ਅ)

ਦੇਸ਼ ਦੀ ਇਕੋ ਇਕ ਕੌਮੀ ਜਮਾਤ—ਕਾਂਗਰਸ ਨਾਲ—ਜਿਹੜੀ ਕਿ ਉਨ੍ਹਾਂ ਦਿਨਾਂ ਵਿਚ ਸਮੁਚੇ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ ਕਰ ਰਹੀ ਸੀ—ਨਿਕੇ ਨਿਕੇ ਫਿਰਕੂ ਸਵਾਰਥਾਂ ਤੋਂ ਰੁੱਸ ਬਹਿਣਾ ਅਤੇ ਉਸਦਾ ਪੂਰਨ ਬਾਈਕਾਟ ਕਰਕੇ

---

(ੳ) ਸੰਖੇਪ ਸਿੱਖ ਇਤਿਹਾਸ—ਪੰਨਾ ੩੩੪—੩੫

(ਅ) ਸੰਖੇਪ ਸਿੱਖ ਇਤਿਹਾਸ—ਪੰਨਾ ੩੭੯

'ਸਰਕਾਰ ਪੂਜਾਂ' ਦੇ ਰੂਪ ਵਿਚ ਸਾਹਮਣੇ ਆਉਣਾ ਹੀ ਸਪੱਸ਼ਟ ਕਰਦਾ ਹੈ ਕਿ ਅਕਾਲੀ ਲਹਿਰ ਜਾਂ ਅਕਾਲੀ ਲੀਡਰਾਂ ਦਾ ਭਾਰਤ ਦੀ ਆਜ਼ਾਦੀ ਦੀ ਲੜਾਈ ਵਿਚ ਅੰਗਰੇਜ਼ ਪੱਖੀ ਰਵੱਈਆ ਸੀ—ਦੇਸ਼ ਦੀ ਆਜ਼ਾਦੀ ਦੇ ਪੱਖ ਵਿਚ ਨਹੀਂ ਸੀ।

ਅਕਾਲੀ ਲਹਿਰ ਦੇ ਜਰਨੈਲਾਂ ਤੇ ਅਕਾਲੀ ਸਲਤਨਤ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਆਦਿ ਦੀ ਸਰਕਾਰ ਪ੍ਰਸਤੀ ਨਾਲ ਜਦੋਂ ੧੯੨੯ ਦਾ ਕਾਂਗਰਸ ਦਾ ਲਾਹੌਰ ਸੈਸ਼ਨ ਅਕਾਲੀ ਸਿੱਖਾਂ ਵਲੋਂ ਬਾਈਕਾਟ ਕਰ ਦਿੱਤਾ ਗਿਆ ਓਦੋਂ ਵੀ ਦੇਸ਼ ਦੀ ਆਜ਼ਾਦੀ ਦਾ ਸੰਘਰਸ਼ ਸਿੱਖਾਂ ਦੀ ਹਮਾਇਤ ਤੋਂ ਵਿਰਵਾ ਨਹੀਂ ਸੀ ਰਿਹਾ। ਫਰਕ ਸਿਰਫ਼ ਇਹ ਸੀ ਕਿ ਇਹ ਹਮਾਇਤ ਕਰਨ ਵਾਲੇ ਸਿੱਖ ਨਾਮਧਾਰੀ ਅਥਵਾ ਕੂਕੇ ਸਨ ਜੋ ਕਿ ਪਰੰਪਰਾ ਤੋਂ ਹੀ ਆਜ਼ਾਦੀ ਦੇ ਸੰਘਰਸ਼ ਵਿਚ ਸਨ।

ਅਕਾਲੀ ਲਹਿਰ ਵਾਲੇ ਸਿੱਖਾਂ ਨੇ ਉਸ ਕਾਂਗਰਸ ਸੈਸ਼ਨ ਦਾ ਬਾਈਕਾਟ ਹੀ ਨਹੀਂ ਕੀਤਾ—ਸਗੋਂ ਉਸਦੇ ਰਾਹ ਵਿਚ ਰੁਕਾਵਟਾਂ ਵੀ ਪਾਈਆਂ। ਉਨ੍ਹਾਂ ਦੀ ਕੋਸ਼ਿਸ਼ ਇਹ ਸੀ ਕਿ ਸਰਕਾਰ ਅੰਗਰੇਜ਼ੀ ਅੱਗੇ ਇਹ ਗੱਲ ਸਾਬਤ ਕਰ ਦਿੱਤੀ ਜਾਵੇ ਕਿ ਕੁਲ ਹਿੰਦ ਕਾਂਗਰਸ ਕਮੇਟੀ ਨੂੰ ਸਿੱਖਾਂ ਦੀ ਕੋਈ ਹਮਾਇਤ ਹਾਸਿਲ ਨਹੀਂ।

ਪਰ ਕਾਂਗਰਸ ਨੂੰ ਸਿੱਖਾਂ ਦੀ ਹਮਾਇਤ ਹਾਸਿਲ ਸੀ। ਉਨ੍ਹਾਂ ਦਿਨਾਂ ਵਿਚ ਆਪਣੇ ਆਪ ਨੂੰ ਕਾਂਗਰਸੀ ਅਤੇ ਫਿਰ 'ਕਾਂਗਰਸੀ ਸਿੱਖ' ਅਖਵਾਉਣਾ ਅਣਕਿਆਸੀਆਂ ਮੁਸੀਬਤਾਂ ਤੇ ਸਰਕਾਰੀ ਅਤਿਆਚਾਰਾਂ ਨੂੰ ਆਵਾਜ਼ਾਂ ਦੇਣ ਬਰਾਬਰ ਸੀ, ਕਾਂਗਰਸ ਨਾਮਿਲਵਰਤਣ ਦੀ ਲਹਿਰ ਚਲਾ ਚੁੱਕੀ ਹੋਈ ਸੀ ਅਤੇ ਹੁਣ ਪੂਰਨ ਆਜ਼ਾਦੀ ਹਾਸਿਲ ਕਰਨ ਦਾ ਪ੍ਰਣ ਲੈਣ ਲਈ ਰਾਵੀ ਦੇ ਕੰਢੇ ਉਤੇ ਸਮਾਗਮ ਕਰਨ ਜਾ ਰਹੀ ਸੀ। 'ਪੂਰਨ ਆਜ਼ਾਦੀ'—ਜਿਸਦਾ ਸਿੱਧਾ ਅਰਥ ਸੀ ਅੰਗਰੇਜ਼ੀ ਸਾਮਰਾਜ ਦਾ ਹਿੰਦੁਸਤਾਨ ਵਿਚੋਂ ਬੋਰੀਆ ਬਿਸਤਰਾ ਗੋਲ। ਅੰਗਰੇਜ਼ ਭਲਾ ਇਹੋ ਜਿਹੀ ਗੱਲ ਕਿਵੇਂ ਸੋਚ ਸਕਦੇ ਤੇ ਕਿਵੇਂ ਸੌਖਿਆਂ ਹੀ ਬਰਦਾਸ਼ਤ ਕਰ ਸਕਦੇ ਸਨ ? ਅਤੇ ਅੰਗਰੇਜ਼-ਪ੍ਰਭੂ ਦੇ ਭਗਤ ਸਿੱਖ ? ਉਹ ਵੀ ਕਿਵੇਂ ਬਰਦਾਸ਼ਤ ਕਰ ਸਕਦੇ ਸਨ ? ਏਸੇ ਲਈ ਭਾਰਤ ਦੇ ਇਤਿਹਾਸ ਵਿਚ ਸਭ ਤੋਂ ਵੱਧ ਮਹਾਨਤਾ ਵਾਲੇ ਉਸ ਦਿਨ ਦਾ ਇਨ੍ਹਾਂ ਅਕਾਲੀ ਸਿੱਖਾਂ ਨੇ ਬਾਈਕਾਟ ਕਰਕੇ ਆਪਣੇ ਅਸਲ ਰੂਪ ਦੀ ਪਛਾਣ ਕਰਵਾਈ।

"੩੧ ਦਿਸੰਬਰ ੧੯੨੯ ਦੀ ਅੱਧੀ ਰਾਤ ਨੂੰ ਕਾਂਗਰਸ ਦੇ ਮੈਂਬਰਾਂ ਨੇ 'ਪੂਰਨ ਆਜ਼ਾਦੀ' ਦਾ ਪ੍ਰਣ ਲਿਆ। ਉਸੇ ਵੇਲੇ ਇਹ ਫੈਸਲਾ ਕੀਤਾ ਗਿਆ ਕਿ ੨੬ ਜਨਵਰੀ (੧੯੩੦) ਵਾਲੇ ਦਿਨ ਨੂੰ ਹਰ ਸਾਲ ਆਜ਼ਾਦੀ ਦਾ ਸੰਕਲਪ-ਮੰਤਰ ਹਰ ਥਾਂ ਪੜ੍ਹਿਆ ਜਾਇਆ ਕਰੇਗਾ। ਓਦੋਂ ਤੋਂ ਇਹ ਦਿਨ ਭਾਰਤ ਵਿਚ 'ਸਵਾਧੀਨਤਾ ਦਿਵਸ' ਦੇ ਨਾਮ ਨਾਲ ਹੀ ਮਨਾਇਆ ਜਾ ਰਿਹਾ ਹੈ। ਏਸੇ ੨੬ ਜਨਵਰੀ ਨੂੰ ਹੀ ਆਜ਼ਾਦ ਭਾਰਤ ਦਾ ਸੰਵਿਧਾਨ ਲਾਗੂ ਹੋਇਆ ਤੇ ਭਾਰਤ ਦੇ ਗਣਤੰਤਰ ਦੀ ਸਥਾਪਨਾ ਹੋਈ।" (ੳ)

(ੳ) ਪ੍ਰਭਾਤ ਕੁਮਾਰ ਮੁਖੋਪਾਧਿਆਇ ਲਿਖਤ ਬੰਗਲਾ ਪੁਸਤਕ—ਭਾਰਤ ਵਿਚ ਕੌਮੀ ਅੰਦੋਲਨ, ਪੰਨਾ–੧੯੫

ਪਰ ਇਸ ਪਵਿਤਰ ਦਿਨ ਵਿਚ ਅਕਾਲੀ ਸ਼ਾਮਲ ਨਹੀਂ ਸਨ—ਸਗੋਂ ਇਸ ਦੇ ਵਿਰੋਧ ਵਿਚ ਖੜੇ ਸਨ।

ਅਜੇਹੇ ਸਮੇਂ ਨਾਮਧਾਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਨਾਲ ਲਾਹੌਰ ਕਾਂਗਰਸ ਦਾ ਸਾਰਾ ਪਰਬੰਧ ਨਾਮਧਾਰੀ ਆਗੂਆਂ ਨੇ ਆਪਣੇ ਹੱਥ ਵਿਚ ਲੈ ਲਿਆ ਪੰਜਾਬ ਦੇ ਕੋਨੇ ਕੋਨੇ ਵਿਚ ਹੁਕਮ ਨਾਮੇ ਭੇਜ ਦਿੱਤੇ ਗਏ—ਸਭ ਨਾਮਧਾਰੀ ਮਾਈ ਭਾਈ ਬੁੱਢੇ ਬਾਲੇ ਹੁੰਮ ਹੁਮਾ ਕੇ ਆਓ...। ਕਾਂਗਰਸ ਦੇ ਨਵੇਂ ਪਰਧਾਨ ਪੰਡਿਤ ਜਵਾਹਰ ਲਾਲ ਨਹਿਰੂ ਦੇ ਸਵਾਗਤੀ ਜਲੂਸ ਵਿਚ ਸ਼ਾਮਲ ਹੋਵੋ...।

ਨਾਮਧਾਰੀ ਅਥਵਾ 'ਕੂਕੇ' ਜਥਿਆਂ ਦੇ ਜਥੇ ਬਣਾ ਕੇ ਆਏ। ਚਿੱਟੇ ਬਸਤਰ, ਸਿੱਧੀਆਂ ਦਸਤਾਰਾਂ, ਗਲਾਂ ਵਿਚ ਉੱਨ ਦੀਆਂ ਚਿੱਟੀਆਂ ਮਾਲਾ—ਢੋਲਕੀਆਂ ਛੈਣਿਆਂ ਦੀ ਗੁਜਾਰ ਵਿਚ ਗੁਰਬਾਣੀ ਦਾ ਕੀਰਤਨ ਕਰਦੇ ਆਏ।

ਅਤੇ ਜਦੋਂ ਜਵਾਹਰ ਲਾਲ ਨਹਿਰੂ ਨੂੰ ਕਾਂਗਰਸ ਦੇ ਰਾਸ਼ਟਰਪਤੀ ਦੇ ਰੂਪ ਵਿਚ ਸਨਮਾਨਤ ਕਰਨ ਲਈ ਲਾਹੌਰ ਦੀਆਂ ਸੜਕਾਂ ਉਪਰ ਜਲੂਸ ਤੁਰਿਆ—ਉਦੋਂ ਜਵਾਹਰ ਲਾਲ ਨਹਿਰੂ ਭੈਣੀ ਸਾਹਿਬ ਤੋਂ ਆਏ ਹੋਏ 'ਸਫ਼ੇਦ ਘੋੜੇ' ਉਪਰ ਸਵਾਰ ਸਨ ਤੇ ਉਨ੍ਹਾਂ ਦੇ ਪਿੱਛੇ ਸੈਂਕੜੇ ਘੋੜਿਆਂ ਉਪਰ ਨਾਮਧਾਰੀ ਸਿੰਘ ਚਲ ਰਹੇ ਸਨ, ਉਨ੍ਹਾਂ ਤੋਂ ਪਿਛੇ ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਪੈਦਲ ਚਲ ਰਹੇ ਸਨ।

ਕਾਂਗਰਸ ਦੇ ਇਸ ਸਾਰੇ ਜੋੜ ਮੇਲੇ ਦੇ ਲੰਗਰ ਦਾ ਪਰਬੰਧ ਸਤਿਗੁਰੂ ਜੀ ਦੀ ਮਾਤਾ, ਅੰਨਪੂਰਨਾ ਮਾਂ ਜੀਵਨ ਕੌਰ ਦੇ ਹੱਥ ਸੀ...।

ਇਸ ਵੇਲੇ ਗੁਰਦੁਆਰਿਆਂ ਉੱਤੇ ਕਾਬਜ਼ ਅਕਾਲੀ ਸਿੰਘ ਅੰਗਰੇਜ਼ ਦੀ ਹਮਾਇਤ ਵਿਚ ਖੜੇ ਸਨ।

ਸਰਦਾਰ ਪਿਆਰਾ ਸਿੰਘ ਜੀ ਪਦਮ ਨੇ ਅਕਾਲੀ ਲਹਿਰ ਨੂੰ ਆਜ਼ਾਦੀ ਦੀ ਲਹਿਰ ਦੱਸਦਿਆਂ ਹੋਇਆਂ ਸੰਖੇਪ ਸਿੱਖ ਇਤਿਹਾਸ ਵਿਚ ਲਿਖਿਆ ਹੈ—

"...ਅਸਲ ਗੱਲ ਇਹ ਸੀ ਕਿ ਤਮਾਮ ਸਿੱਖ ਗੁਰਦੁਆਰਿਆਂ ਦੇ ਪਿਛਾਂਹ-ਖਿੱਚੂ ਐਸ਼ ਪ੍ਰਸਤ ਮਹੰਤਾਂ ਪੁਜਾਰੀਆਂ ਦੀ ਸਰਕਾਰ ਪਿਠ ਠੋਕ ਰਹੀ ਸੀ। ਸਰਕਾਰ ਨਹੀਂ ਸੀ ਚਾਹੁੰਦੀ ਕਿ ਇਨ੍ਹਾਂ ਕੇਂਦਰੀ ਸਥਾਨਾਂ ਨੂੰ ਜਾਗੇ ਲੋਕਾਂ ਦੇ ਹੱਥ ਵਿਚ ਜਾਣ ਦਿੱਤਾ ਜਾਵੇ। ਅਜੇਹਾ ਹੋਣ ਨਾਲ ਸਿੱਖ ਤਾਕਤ ਦੇ ਵਧਣ ਦਾ ਖਤਰਾ ਸੀ। ਦੂਜਾ ਸਰਕਾਰ ਨੂੰ ਇਹ ਫ਼ਾਇਦਾ ਸੀ ਕਿ ਧਰਮ ਦੇ ਨਾਂ ਤੇ ਮਨਮਰਜ਼ੀ ਅਨੁਸਾਰ ਧਰਮ ਮੰਦਰਾਂ ਤੋਂ 'ਹੁਕਮਨਾਮੇ' ਕਢਾ ਕੇ ਆਪਣੇ ਹੱਥ ਮਜ਼ਬੂਤ ਕੀਤੇ ਜਾ ਸਕਦੇ ਸਨ। ਸਿੰਘ ਸਭਾ ਦੇ ਜ਼ਮਾਨੇ ਅਜਿਹੀਆਂ ਕਈ ਗੱਲਾਂ ਹੋਈਆਂ, ਮਹਾਰਾਜਾ ਦਲੀਪ ਸਿੰਘ ਨੂੰ ਅੰਗਰੇਜ਼ੀ ਸਰਕਾਰ ਦਾ ਵਫ਼ਾਦਾਰ ਰਹਿਣ ਦੇ ਹੁਕਮਨਾਮੇ ਗਏ, ਪ੍ਰੋਫ਼ੈਸਰ ਗੁਰਮੁਖ ਸਿੰਘ; ਗਿਆਨੀ ਦਿੱਤ ਸਿੰਘ ਆਦਿ ਮਹਾਨ ਸੁਧਾਰਕ ਆਗੂਆਂ ਨੂੰ (ਜਿਨ੍ਹਾਂ ਨੇ ਮਹਾਰਾਜਾ ਦਲੀਪ ਸਿੰਘ ਦੇ ਭਾਰਤ ਆਉਣ ਦੇ ਖ਼ਿਲਾਫ਼ ਅੰਗਰੇਜ਼ਾਂ ਨੂੰ ਤਿੰਨ ਮੈਮੋਰੈਂਡਮ ਲਿਖ ਕੇ ਦਿੱਤੇ ਤੇ ਮਹਾਰਾਜਾ ਨੂੰ ਮਲਕਾ ਦਾ ਵਫ਼ਾਦਾਰ ਰਹਿਣ ਲਈ ਚਿੱਠੀਆਂ ਲਿਖੀਆਂ !!—ਅਮਰ ਭਾਰਤੀ)

ਤਖ਼ਤਾਂ ਤੋਂ 'ਤਨਖਾਹੀਏ' ਕਰਾਰ ਦਿੱਤਾ ਗਿਆ । ਇਸੇ ਤਰ੍ਹਾਂ ਅੰਗਰੇਜ਼ ਪੂਜ ਮਹੰਤਾਂ, ਆਜ਼ਾਦੀ ਦੇ ਪਰਵਾਨੇ ਗ਼ਦਰੀ ਸਿੱਖਾਂ ਨੂੰ ਪਤਿਤ ਕਰਾਰ ਦਿੱਤਾ। ਇਕ ਪਾਸੇ ਜਲ੍ਹਿਆਂ ਵਾਲੇ ਬਾਗ਼ ਵਿਚ ਖ਼ੂਨੀ ਡਾਇਰ ਸਿੱਖਾਂ ਦੇ (ਨਾਲ ਹੀ ਹਿੰਦੂਆਂ ਤੇ ਮੁਸਲਮਾਨਾਂ ਦੇ ਵੀ ਪਦਮ ਸਾਹਿਬ ! ਜਲ੍ਹਿਆਂ ਵਾਲੇ ਬਾਗ਼ ਦੇ ਹੱਤਿਆ ਕਾਂਡ ਸਮੇਂ ਕੋਈ ਸਿੰਘ ਸਭਾਈ, ਚੀਫ਼ ਖ਼ਾਲਸਾ ਜਾਂ ਅਕਾਲੀ ਨੇਤਾ ਓਥੇ ਨਹੀਂ ਸੀ—ਸਗੋਂ ਡਾਕਟਰ ਕਿਚਲੂ ਡਾਕਟਰ ਸਤਿਆਪਾਲ ਅਤੇ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਆਪ ਦੇ ਛੋਟੇ ਭਾਈ ਹਿੰਦੂ ਮੁਸਲਿਮ ਸਿੱਖ ਜਨਤਾ ਦੀ ਅਗਵਾਈ ਕਰ ਰਹੇ ਸਨ) ਲਹੂ ਨਾਲ ਹੱਥ ਰੰਗ ਰਿਹਾ ਸੀ ਤੇ ਦੂਜੇ ਪਾਸੇ ਸਿੱਖਾਂ ਦੇ ਵਡੇ ਧਰਮ ਸਥਾਨ—ਹਰਿਮੰਦਰ ਤੋਂ ਸਰਬਰਾਹ ਰੂੜ ਸਿੰਘ ਹੱਥੋਂ ਉਸੇ ਨੂੰ ਸੋਨੇ ਦਾ ਕੜਾ ਤੇ ਸਿਰੋਪਾ ਦਿੱਤਾ ਜਾ ਰਿਹਾ ਸੀ ।"

ਤਦ ਕੀ ਇਕ ਇਕ ਸੋਨੇ ਦਾ ਕੜਾ ਅਤੇ ਸਿਰੋਪਾ ਉਨ੍ਹਾਂ ਪੰਥੀ ਅਕਾਲੀ ਪੰਥ ਦੇ ਸਿੰਘਾਂ ਫ਼ੌਜੀਆਂ ਨੂੰ ਵੀ ਦਿੱਤਾ ਜਾਣਾ ਚਾਹੀਦਾ ਸੀ—ਜਿਨ੍ਹਾਂ ਨੇ ਜਲ੍ਹਿਆਂ ਵਾਲੇ ਬਾਗ਼ ਵਿਚ ਜਨਰਲ ਡਾਇਰ ਦੇ ਇਸ਼ਾਰੇ ਨਾਲ ਗੋਲੀਆਂ ਚਲਾ ਕੇ ਹਜ਼ਾਰਾਂ ਹਿੰਦੂਆਂ ਸਿੱਖਾਂ ਤੇ ਮੁਸਲਮਾਨਾਂ ਨੂੰ ਭੁੰਨ ਸੁਟਿਆ ਸੀ ? ਇਹ ਸਿੰਘ ਫੌਜੀ ਉਸੇ ਫੌਜ ਵਿਚੋਂ ਹੀ ਸਨ ਜਿਸ ਵਿਚ ਭਰਤੀ ਹੋਣ ਦੀ ਪ੍ਰੇਰਨਾ ਦੇਂਦਿਆਂ ਹੋਇਆਂ ਸਿੰਘ ਸਭਾ ਜਾਂ ਖ਼ਾਲਸਾ ਦੀਵਾਨ ਲੁਧਿਆਣਾ ਨੇ ਕੁਝ ਚਿਰ ਪਹਿਲਾਂ ਹੀ 'ਸਾਡਾ ਫ਼ਰਜ਼' ਨਾਮੀ ਟ੍ਰੈਕਟ ਛਾਪ ਕੇ ਇੰਜ ਲਿਖਿਆ ਸੀ—

"ਸਤਿਗੁਰੂ ਹੇ ਦੀਨ ਬੰਧੂ ! ਚਰਨੀ ਜੁਹਾਰ ਹੋਵੇ ॥
ਆਪਣੀ ਦਯਾ ਥੀਂ ਬਖਸ਼ੀਂ ਕਿਰਪਾ ਅਪਾਰ ਹੋਵੇ ॥
ਦੁਸ਼ਟਾਂ ਨੂੰ ਚੂਰ ਕੀਤਾ ਕਸ਼ਟਾਂ ਨੂੰ ਦੂਰ ਕੀਤਾ,
ਹੋਵੇ ਸਿਹਰਾ ਸਿਰ ਤੇ ਤੇਰਾ ਪਿਆਰ ਹੋਵੇ ॥
ਬ੍ਰਿਟਿਸ਼ ਦੇ ਰਾਜ ਸੰਦਾ ਝੂਲੇ ਨਿਸ਼ਾਨ ਸ਼ਾਹੀ
ਉਠੇ ਅਰੀ ਨਾ ਕੋਈ ਉਠੇ, ਖੁਆਰ ਹੋਵੇ ॥
ਝੰਡਾ ਬ੍ਰਤਾਨੀਆਂ ਦਾ ਥੀਵੇ ਅਟੱਲ ਜਗ ਤੇ,
ਚੁੰਮਦਾ ਚਰਨ ਨੂੰ ਦਲ ਦਲ ਸਾਰਾ ਸੰਸਾਰ ਹੋਵੇ ॥
ਭਰਦੇ ਤੂੰ ਬੀਰਤਾ ਨੂੰ ਸਤਿਗੁਰੂ ਜੀ ਬੀਰ ਰਸ ਦੇ:
ਸਿੰਘਾਂ ਨੂੰ ਜੋਸ਼ ਦੇ ਹਰ ਇਕ ਨਿਸਾਰ ਹੋਵੇ ॥
ਵਾਰਨ ਜਾਨ ਆਪਣੀ ਤਨ ਧਨ ਇਹ ਵਾਰ ਦੇਵਨ,
ਬ੍ਰਿਟਿਸ਼ ਦੇ ਤਾਜ ਉਤੋਂ ਸਦਕੇ ਹਜ਼ਾਰ ਹੋਵੇ ॥
ਦਿੱਤਾ ਤੈਂ ਸਤਿਗੁਰੂ ਜੀ ਸੁੰਦਰ ਇਹ ਰਾਜ ਪਿਆਰਾ,
ਜਿਸ ਵਿਚ ਅਮਨ ਥੀਂ ਸਭਦਾ ਧਰਮ ਪ੍ਰਚਾਰ ਹੋਵੇ ।
ਇਸ ਤੋਂ ਵਧੀਕ ਮਿਲਸੀ ਸਾਨੂੰ ਨਾ ਸੁਖ ਕਿਤਲੇ,
ਰੱਬਾ ! ਨਾ ਏਸਦਾ ਕੋਈ ਵਿੰਗਾ ਵਾਲ ਹੋਵੇ ॥
ਇਸਦੇ ਤੂੰ ਦੁਸ਼ਮਨਾਂ ਨੂੰ ਕਰਦੇ ਫ਼ਰਾਰ ਸਤਿਗੁਰ,

ਮਿਟੇ ਨਸ਼ਾਨ ਜਗ ਤੋਂ ਐਸਾ ਸੰਘਾਰ ਹੋਵੇ ॥
ਜਿਸਨੇ ਅਮਨ ਦੇ ਅੰਦਰ ਪਾਇਆ ਫਤੂਰ ਆਕੇ,
ਉਸਨੂੰ ਮਿਲੇ ਨਾ ਢੋਈ ਰਬ ਦੀ ਇਹ ਮਾਰ ਹੋਵੇ।" (ੳ)

ਸਰਦਾਰ ਪਿਆਰਾ ਸਿੰਘ ਜੀ ਅੱਗੇ ਚਲ ਕੇ ਆਪ ਹੀ ਲਿਖਦੇ ਹਨ—

"ਅੰਗਰੇਜ਼ ਇਸ ਗੱਲ ਨੂੰ ਚੰਗੀ ਤਰ੍ਹਾਂ ਜਾਣਦਾ ਸੀ ਕਿ ਜੇ ਸਿੱਖ ਕੌਮ ਧਾਰਮਕ ਤੌਰ ਤੇ ਪੂਰੀ ਜਾਗ੍ਰਤ ਵਿਚ ਆ ਗਈ ਤਾਂ ਫਿਰ ਇਸ ਦੇ ਇਨਕਲਾਬੀ ਅੰਦੋਲਨ ਨੂੰ ਥੰਮਣਾ ਔਖਾ ਹੋ ਜਾਵੇਗਾ। ਇਥੇ ਲਗਭਗ ੭੦ ਸਾਲ ਤੋਂ 'ਹੇਠ ਭੁਜੰਗੀ ਤੇ ਉਪਰ ਫਿਰੰਗੀ' ਦੀ ਨੀਤੀ ਵਰਤ ਰਹੀ ਸੀ ਤੇ ਸਿੱਖ, ਸਰਕਾਰ ਦੇ ਵਫ਼ਾਦਾਰ ਹੀ ਬਣੇ ਚਲੇ ਆ ਰਹੇ ਸਨ ਪਰ ਇਹ ਗੱਲ ਸਿੱਖ-ਆਚਰਨ ਦੇ ਵਿਰੁਧ ਸੀ।...ਸੋ ਅਜਿਹੀ ਹਾਲਤ ਵਿਚ ਗੁਰਦੁਆਰਾ ਲਹਿਰ ਚਲਾਉਣੀ, ਸਰਕਾਰ ਨਾਲ ਟੱਕਰ ਲੈਣ ਦਾ ਹੀ ਦੂਜਾ ਨਾਂ ਸੀ...।"

ਪਦਮ ਸਾਹਿਬ ਦੇ ਕਥਨ ਅਨੁਸਾਰ ਜੇ ਗੁਰਦੁਆਰਾ ਸੁਧਾਰ ਲਹਿਰ ਚਲਾਉਣ ਨੂੰ ਸਰਕਾਰ ਨਾਲ ਟੱਕਰ ਲੈਣ ਦਾ ਦੂਜਾ ਨਾਮ ਹੀ ਮੰਨ ਲਈਏ ਤਾਂ ਲਾਜ਼ਮੀ ਤੌਰ ਤੇ ਇਸ ਦੇ ਦੂਰ ਰਸ ਨਤੀਜੇ ਹੋਣੇ ਚਾਹੀਦੇ ਅਤੇ ਗੁਰਦੁਆਰਾ ਸੁਧਾਰ ਲਹਿਰ ਜਾਂ ਅਕਾਲੀ ਲਹਿਰ ਦਾ ਚਰਿਤਰ ਠੋਸ ਰੂਪ ਵਿਚ ਸਰਕਾਰ ਵਿਰੋਧੀ ਉਸਰਨਾ ਚਾਹੀਦਾ ਸੀ। ਪਰ ਕੀ ਇੰਜ ਹੋ ਸਕਿਆ? ਇਸ ਗੱਲ ਦਾ ਨਿਰਣਾ ਕਰਨ ਲਈ ਸਾਨੂੰ ਹਰ ਉਸ ਸਮੇਂ ਬਾਰੇ ਅਕਾਲੀਆਂ ਦੇ ਰਵਈਏ ਉਪਰ ਝਾਤ ਮਾਰਨੀ ਚਾਹੀਦੀ ਹੈ ਜਿਸ ਸਮੇਂ ਵੀ ਸਰਕਾਰ ਅੰਗਰੇਜ਼ੀ ਸੰਕਟ ਵਿਚ ਫਸੀ।

ਸੰਨ ੧੮੫੭ ਦੇ ਗ਼ਦਰ ਵੇਲੇ, ਕੂਕਾ ਵਿਦਰੋਹ ਵੇਲੇ, ਅਕਾਲੀਆਂ ਦੇ ਪੂਰਵਜਾਂ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ। ੧੯੧੪—੧੮ ਦੀ ਜੰਗ ਵੇਲੇ ਸਰਕਾਰ ਅੰਗਰੇਜ਼ੀ ਨੂੰ ਫ਼ੌਜੀ ਭਰਤੀ ਦਿੱਤੀ ਤੇ ਸਾਡਾ ਫ਼ਰਜ਼ ਜਿਹਾ ਘਿਣਾਉਣਾ ਸਾਹਿਤ ਰਚਿਆ। ੧੯੨੦ ਵਿਚ ਗਾਂਧੀ ਜੀ ਦੀ ਅਗਵਾਈ ਵਿਚ ਕਾਂਗਰਸ ਨੇ ਨਾ ਮਿਲਵਰਤਣ ਤੇ ਬਾਈਕਾਟ ਦੀ ਦੇਸ਼ ਵਿਆਪੀ ਲਹਿਰ ਚਲਾਈ ਤਾਂ ਅਕਾਲੀਆਂ ਨੇ ਨਿਰੋਲ ਫਿਰਕੂ ਗੁਰਦੁਆਰਾ ਸੁਧਾਰ ਲਹਿਰ ਚਲਾ ਕੇ ਪੰਜਾਬ ਦੇ ਹਿੰਦੂ-ਮੁਸਲਿਮ ਸਿੱਖਾਂ ਦੇ ਅੰਗਰੇਜ਼ ਵਿਰੋਧੀ ਸਾਂਝੇ ਸੰਘਰਸ਼ ਨੂੰ ਢਾਹ ਲਾ ਕੇ ਪੰਜਾਬ ਦਾ ਧਿਆਨ ਹੀ ਦੂਜੇ ਬੰਨੇ ਮੋੜ ਦਿੱਤਾ। ੧੯੨੯ ਵਿਚ ਜੇ ਪੂਰਨ ਆਜ਼ਾਦੀ ਦਾ ਪ੍ਰਣ ਦਾ ਦਿਨ ਆਇਆ ਤਾਂ ਅਕਾਲੀਆਂ ਨੇ ਕਾਂਗਰਸ ਦਾ ਵਿਰੋਧ ਕੀਤਾ।

ਅੰਗਰੇਜ਼ ਸਰਕਾਰ ਅਕਾਲੀ ਲਹਿਰ ਜਿਹੀ ਇਕੋ ਫ਼ਿਰਕੇ ਦੀ ਲਹਿਰ ਚਲਵਾ ਕੇ ਲਾਭ ਵਿਚ ਰਹਿਣ ਦੀ ਤਾਕ ਵਿਚ ਸੀ। ਉਸਨੂੰ ਪਤਾ ਸੀ ਕਿ ਸਿੱਖਾਂ ਜਿਹੇ ਜੋਸ਼ੀਲੇ ਫ਼ਿਰਕੇ ਵਿਚ ਜਦੋਂ ਰੋਹ ਜਾਗ ਪਵੇ ਤਾਂ ਉਸ ਰੋਹ ਨੂੰ ਕਿਸੇ ਵੀ ਪਾਸੇ ਮੋੜਿਆ ਜਾ ਸਕਦਾ ਹੈ। ਅੰਗਰੇਜ਼ਾਂ ਦੀ ਪਹਿਲੀ ਕੋਸ਼ਿਸ਼ ਇਹ ਸੀ ਕਿ

---

(ੳ) ਮਾਸਟਰ ਨੱਥਾ ਸਿੰਘ—(ਸਾਡਾ ਫ਼ਰਜ਼) ਪੰਨਾ ੪੭-੪੮

ਸਭ ਕੌਮਾਂ ਵਲੋਂ ਮਿਲ ਕੇ ਲੜੀ ਜਾ ਰਹੀ ਆਜ਼ਾਦੀ ਦੀ ਲਹਿਰ ਦਾ ਲੱਕ ਤੋੜਨ ਲਈ ਕਿਸੇ ਇਕ ਫ਼ਿਰਕੇ ਦਾ ਜੋਸ਼ ਕਿਸੇ ਅਡਰੇ ਪਾਸੇ ਲਗਾ ਦਿੱਤਾ ਜਾਵੇ । ਮਹੰਤਾਂ ਤੇ ਅਕਾਲੀਆਂ ਦੇ ਟਕਰਾ ਵਿਚ ਸਰਕਾਰ ਨੇ ਪੂਰੀ ਦਿਲਚਸਪੀ ਲਈ ਤੇ ਉਨ੍ਹਾਂ ਦੇ ਸੰਘਰਸ਼ ਨੂੰ ਵਧ ਤੋਂ ਵਧ ਉਤੇਜਨਾ ਦਿੱਤੀ । ਸਰਕਾਰ ਅੰਗਰੇਜ਼ੀ ਨੂੰ ਨਾ ਮਹੰਤਾਂ ਨਾਲ ਹਮਦਰਦੀ ਸੀ ਅਤੇ ਨਾ ਹੀ ਅਕਾਲੀਆਂ ਨਾਲ—ਕਿਉਂਕਿ ਮਹਾਰਾਜਾ ਰਣਜੀਤ ਸਿੰਘ ਵਾਂਗ ਇਹ ਦੋਵੇਂ ਧਿਰਾਂ ਹੀ ਉਸ ਦੀਆਂ ਦੋਸਤ ਬਣ ਚੁਕੀਆਂ ਹੋਈਆਂ ਸਨ । ਅੰਗਰੇਜ਼ਾਂ ਨੂੰ ਹਮਦਰਦੀ ਸੀ ਤਾਂ ਕੇਵਲ ਆਪਣੇ ਮਨੋਰਥ ਨਾਲ ਅਤੇ ਉਹ ਮਨੋਰਥ ਸੀ—ਸਾਰੀਆਂ ਕੌਮਾਂ ਵਲੋਂ ਚਲ ਰਹੀ ਆਜ਼ਾਦੀ ਦੀ ਲਹਿਰ ਨੂੰ ਕਿਸੇ ਹੋਰ ਪਾਸੇ ਨੂੰ ਮੋੜਨਾ । ਉਸ ਲਈ ਅਕਾਲੀ ਮਰਨ ਜਾਂ ਮਹੰਤ—ਅੰਗਰੇਜ਼ਾਂ ਨੂੰ ਵਕਤੀ ਤੌਰ ਤੇ ਦੋਹਾਂ ਵਿਚ ਹੀ ਲਾਭ ਸੀ, ਕਿਉਂਕਿ ਉਭਾਰ ਅਤੇ ਆਜ਼ਾਦੀ ਦੀ ਲਹਿਰ ਵਿਰੋਧੀ ਫ਼ਿਰਕੂ ਉਤੇਜਨਾ ਏਸੇ ਵਿਚੋਂ ਹੀ ਪੈਦਾ ਹੋ ਸਕਦੀ ਸੀ । ਤੇ ਜਦੋਂ ਇਹੋ ਜਿਹੀ ਉਤੇਜਨਾ ਸਿਖਰ ਨੂੰ ਪਹੁੰਚ ਜਾਵੇ ਉਸ ਵੇਲੇ ਜੇ ਮੋਰਚੇ ਉਪਰ ਖੜਾ ਉਹ ਫ਼ਿਰਕਾ ਨਾ ਵੀ ਚਾਹੇ ਤਾਂ ਵੀ ਕਿਸ ਦੂਜੇ ਫਿਰਕੇ ਦੇ ਕੁਝ ਭਾੜੇ ਦੇ ਟੱਟੂਆਂ ਕੋਲੋਂ ਛੇੜਖਾਨੀ ਕਰਵਾ ਕੇ ਪਹਿਲੇ ਫ਼ਿਰਕੇ ਦੇ ਜੋਸ਼ ਨੂੰ ਦੂਜੇ ਫ਼ਿਰਕੇ ਦੇ ਖ਼ਿਲਾਫ਼ ਬੜੀ ਆਸਾਨੀ ਨਾਲ ਵਰਤਿਆ ਜਾ ਸਕਦਾ ਸੀ । ਗੁਰਦੁਆਰਿਆਂ ਉਪਰ ਕਬਜ਼ੇ ਦੀ ਲਹਿਰ ਨੂੰ ਅਕਾਲੀਆਂ ਨੇ ਪੂਰੀ ਮਜ਼ਹਬੀ ਰੰਗਣ ਦੇ ਦਿੱਤੀ ਸੀ ਤੇ ਉਸਨੂੰ ਧਰਮ-ਜੁੱਧ ਵਾਂਗ ਹੀ ਲੜਿਆ ਜਾ ਰਿਹਾ ਸੀ । ਅੰਗਰੇਜ਼ੀ ਸਰਕਾਰ ਆਪਣੀਆਂ ਬੰਦੂਕਾਂ ਦੇ ਸਹਾਰੇ ਇਸ ਨੂੰ ਹੋਰ ਉਤੇਜਿਤ ਕਰਕੇ ਸਿਖਰ ਉਪਰ ਲੈ ਆਉਣਾ ਚਾਹੁੰਦੀ ਸੀ ਤੇ ਫਿਰ ਇਸ ਦਾ ਰੁਖ਼ ਬਦਲ ਕੇ ਦੂਜੇ ਫ਼ਿਰਕਿਆਂ ਨਾਲ ਸੰਘਰਸ਼ ਵਿਚ ਬਦਲ ਦੇਣ ਦੀ ਤਾਕ ਵਿਚ ਸੀ ।

ਪਰ ਜਿਵੇਂ ਕਿ ਅਕਾਲੀ ਲੀਡਰਾਂ ਦਾ ਪ੍ਰੋਗ੍ਰਾਮ ਸੀ—ਇਹ ਲਹਿਰ ਗੁਰਦੁਆਰਿਆਂ ਉਪਰ ਕਬਜ਼ੇ ਤੇ ਉਸ ਕਬਜ਼ੇ ਰਾਹੀਂ ਪੂਜਾ ਦੇ ਧਾਨ ਉਪਰ ਜੱਫੇ ਤੱਕ ਦਾ ਮਨੋਰਥ ਹਾਸਿਲ ਕਰਕੇ ਪਿਛਾਂਹ ਪਰਤ ਗਈ । ਦੇਸ਼ ਦੀ ਆਜ਼ਾਦੀ ਦੇ ਸੰਘਰਸ਼ਾਂ ਵਿਚ ਹਿੱਸਾ ਪਾਉਣਾ ਨਾ ਕਦੇ ਇਸ ਦਾ ਨਿਸ਼ਾਨਾ ਸੀ ਅਤੇ ਨਾ ਹੀ ਉਹ ਹਿੱਸਾ ਪਾਇਆ ਗਿਆ । ਕਾਂਗਰਸੀ ਨੇਤਾਵਾਂ ਦੀ ਸਿਆਣਪ ਤੇ ਦੂਰ-ਅੰਦੇਸ਼ੀ ਨੇ ਇਕ ਬੰਨੇ ਇਸ ਨੂੰ ਦੂਜੇ ਫਿਰਕਿਆਂ ਨਾਲ ਫਿਰਕੂ ਫ਼ਸਾਦ ਤੋਂ ਬਚਾਇਆ ਅਤੇ ਇਸ ਤਰ੍ਹਾਂ ਆਮ ਸਿੱਖ ਜਨਤਾ ਦੇ ਜੋਸ਼ ਵਿਚ ਆਪਣੀ ਅਵਾਜ਼ ਰਲਾ ਕੇ ਉਸ ਜੋਸ਼ ਨੂੰ ਅੱਗੋਂ ਲਈ ਆਜ਼ਾਦੀ ਦੇ ਸੰਗ੍ਰਾਮੀਆਂ ਜੋਸ਼ ਵਿਚ ਢਾਲ ਦੇਣ ਦਾ ਸਫਲ ਜਤਨ ਕੀਤਾ । ਅਤੇ ਨਿਸਚੇ ਹੀ ਕਾਂਗਰਸੀ ਨੇਤਾਵਾਂ ਦੀ ਸੋਚਣੀ ਅਨੁਸਾਰ ਓਦੋਂ ਤੋਂ ਬਾਅਦ ਸਿੱਖਾਂ ਨੇ ਅਕਾਲੀ ਦਲ ਤੋਂ ਲਾਂਭੇ ਹੋ ਕੇ ਕਾਂਗਰਸ ਦੇ ਝੰਡੇ ਹੇਠ ਵਡੇ ਪੈਮਾਨੇ ਉਪਰ ਆਜ਼ਾਦੀ ਦੇ ਸੰਗ੍ਰਾਮਾਂ ਵਿਚ ਹਿੱਸਾ ਲਿਆ ।

ਪਰ ਅਕਾਲੀ ਲਹਿਰ ਦੇ ਲੀਡਰਾਂ ਨੇ ਕੀ ਕੀਤਾ ? ਅਕਾਲੀ ਲਹਿਰ ਵਿਚੋਂ ਹੀ ਨਿਕਲੀ ਨਿਰੋਲ ਦੇਸ਼ ਭਗਤਕ ਬੱਬਰ ਲਹਿਰ ਦਾ ਅਕਾਲੀ ਲੀਡਰਾਂ ਜਾਂ ਸ਼ਰੋਮਣੀ ਕਮੇਟੀ ਨੇ ਕੋਈ ਸਾਥ ਨਾ ਦਿੱਤਾ । ਇਸ ਬਾਰੇ ਅਕਾਲੀ ਲਹਿਰ ਦੇ ਵਕੀਲ

ਸਰਦਾਰ ਪਿਆਰਾ ਸਿੰਘ ਜੀ ਪਦਮ ਲਿਖਦੇ ਹਨ —

"ਅਜੇਹੀ ਹਾਲਤ ਵਿਚ ਦੋ ਵਾਰ (ਸ਼ਰੋਮਣੀ) ਕਮੇਟੀ ਨੇ ਥੱਖਰਾਂ ਨਾਲ ਦਿਲੀ ਹਮਦਰਦੀ ਰਖਾਂਦਿਆਂ ਹੋਇਆਂ ਵੀ ਇਸ ਲਹਿਰ ਨਾਲ ਆਪਣੀ ਬੇ-ਤਅੱਲਕੀ ਪਰਗਟ ਕੀਤੀ।" (ੳ)

ਅਕਾਲੀ ਲਹਿਰ ਜਾਂ ਗੁਰਦੁਆਰਾ ਸੁਧਾਰ ਲਹਿਰ ਪੂਰਨ ਰੂਪ ਵਿਚ ਫਿਰਕੂ ਹੋਣ ਦੀ ਮਿਸਾਲ ਇਸ ਲਹਿਰ ਦੇ ਅੰਤ ਵਿਚ ਇਸ ਦੇ ਲੀਡਰਾਂ ਵੱਲੋਂ ਹੀ ਸਥਾਪਤ ਕੀਤੀ ਗਈ। ਅਕਾਲੀ ਇਤਿਹਾਸਕਾਰ ਗਿਆਨੀ ਨਾਹਰ ਸਿੰਘ ਜੀ ਬੀ. ਏ. ਆਪਣੀ ਪੁਸਤਕ 'ਅਜ਼ਾਦੀ ਦੀਆਂ ਲਹਿਰਾਂ' ਵਿਚ ਲਿਖਦੇ ਹਨ--

"੧੯੩੧ ਦੇ ਅਖ਼ੀਰਲੇ ਮਹੀਨਿਆਂ ਵਿਚ ਡਸਕੇ ਵਿਚ ਗੁਰਦੁਆਰਾ ਭਾਈ ਵਰਿਆਮ ਸਿੰਘ ਜੀ ਸੰਬੰਧੀ ਮੋਰਚਾ ਲੱਗਾ। ਡਸਕਾ ਜ਼ਿਲਾ ਸਿਆਲਕੋਟ ਵਿਚ ਹੈ। ਇਥੇ ਗੁਰਦੁਆਰੇ ਦੇ ਨਾਲ ਨਾਲ ਕੁਝ ਦੁਕਾਨਾਂ ਵੀ ਸਨ। ਉੱਥੇ ਦੇ ਹਿੰਦੂ ਗੁਰਦੁ-ਆਰੇ ਤੇ ਇਨ੍ਹਾਂ ਦੁਕਾਨਾਂ ਦੇ ਸਬੰਧ ਵਿਚ ਕੁਝ ਦਖ਼ਲ ਦਿੰਦੇ ਸਨ। ਪਹਿਲਾ ਜਥਾ ਮਾਸਟਰ ਤਾਰਾ ਸਿੰਘ, ਦੂਜਾ ਸ੍ਰ: ਖੜਕ ਸਿੰਘ ਤੇ ਤੀਜਾ ਜਥਾ ਗਿਆਨੀ ਸ਼ੇਰ ਸਿੰਘ ਲੈ ਕੇ ਗਏ। ਹਿੰਦੂਆਂ ਦੇ ਲੀਡਰ ਲਾਲਾ ਅਮਰ ਨਾਥ ਵਕੀਲ ਤੇ ਇਕ ਹੋਰ ਹਿੰਦੂ ਵਕੀਲ ਸਜਣ ਸਨ। ਫਰਵਰੀ ੧੯੩੨ ਤਕ ਮੋਰਚਾ ਲੱਗਾ ਰਿਹਾ। ਓੜਕ ਸ਼ਰਤਾਂ ਮੰਨੇ ਗਏ ਤੇ ਇਸ ਮੋਰਚੇ ਦੀ ਸਮਾਪਤੀ ਹੋਈ। ਜਥਿਆਂ ਨੂੰ ਥੋੜੀਆਂ ਥੋੜੀਆਂ ਸਜ਼ਾਵਾਂ ਹੁੰਦੀਆਂ ਸਨ, ਗੁਰਦੁਆਰੇ ਜਥਾ ਲੈ ਜਾਣ ਦੀ ਪਾਬੰਦੀ ਸੀ...!"

ਇਹ ਤੇ ਖ਼ੈਰ ਹਿੰਦੂਆਂ ਦੇ ਖ਼ਿਲਾਫ਼ ਗੁਰਦੁਆਰੇ ਦੀਆਂ ਦੁਕਾਨਾਂ ਦੀ ਆਮਦਨ ਉੱਤੇ ਕਬਜ਼ੇ ਲਈ ਮੋਰਚਾ ਸੀ। ਬਾਕੀ ਦੇ ਮੋਰਚੇ ਵੀ ਆਪਣੇ ਮੂਲ ਮੰਤਵ ਵੱਲੋਂ ਇਹੋ ਜਿਹੇ ਹੀ ਸਨ।

ਅਕਾਲੀ ਇਤਿਹਾਸਕਾਰਾਂ ਵੱਲੋਂ ਇਕ ਗੱਲ ਅਖੀ ਜਾਂਦੀ ਹੈ ਕਿ ਸਰਕਾਰ ਅੰਗਰੇਜ਼ੀ ਮਹੰਤਾਂ ਪੁਜਾਰੀਆਂ ਦੇ ਹੱਕ ਵਿਚ ਸੀ ਤੇ ਅਕਾਲੀਆਂ ਦੇ ਖ਼ਿਲਾਫ਼ ਸੀ। ਪਰ ਅਕਾਲੀ ਲਹਿਰ ਦਾ ਇਤਿਹਾਸ ਇਸ ਗੱਲ ਦੀ ਪੁਸ਼ਟੀ ਨਹੀਂ ਕਰਦਾ। ਗਿਆਨੀ ਨਾਹਰ ਸਿੰਘ ਜੀ ਬੀ. ਏ. 'ਅਕਾਲੀ ਲਹਿਰ ਦਾ ਸੰਖੇਪ ਇਤਿਹਾਸ' ਨਾਮੀ ਲੇਖ ਵਿਚ ਅਕਾਲੀ ਲਹਿਰ ਵੱਲੋਂ ਅੰਮ੍ਰਿਤਸਰ ਹਰਿਮੰਦਰ ਸਾਹਿਬ ਉੱਤੇ ਕਬਜ਼ੇ ਦੀ ਕਹਾਣੀ ਦੱਸਦੇ ਹੋਏ ਲਿਖਦੇ ਹਨ—

"੧੨ ਅਕਤੂਬਰ, ੧੯੨੦ ਨੂੰ ਖ਼ਾਲਸਾ ਬ੍ਰਾਦਰੀ ਸ਼ਹਿਰ ਅੰਮ੍ਰਿਤਸਰ ਦੇ ਸਾਲਾਨਾ ਦੀਵਾਨ ਵਿਚ ਕੁਝ ਅਖੌਤੀ ਅਛੂਤ ਅੰਮ੍ਰਿਤ ਛਕ ਕੇ ਕੜਾਹ ਪ੍ਰਸ਼ਾਦ ਦੀ ਦੇਗ ਤੇ ਮਾਇਆ ਲੈ ਕੇ ਸ੍ਰੀ ਹਰਿਮੰਦਿਰ ਸਾਹਿਬ ਭੇਟਾ ਕਰਨ ਆਏ ਤਾਂ ਉਥੋਂ ਕੁਝ ਢਿਲ ਮਠ ਦੇ ਬਾਅਦ ਉਨ੍ਹਾਂ ਦਾ ਅਰਦਾਸਾ ਕੀਤਾ ਗਿਆ ਤੇ ਪ੍ਰਸ਼ਾਦ ਵਰਤ ਗਿਆ। ਜਦ ਉਹ ਪਰੇਮੀ ਸ੍ਰੀ ਅਕਾਲ ਤਖ਼ਤ ਸਾਹਿਬ ਆਏ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੁਜਾਰੀ ਸੇਵਾ ਛੱਡ ਕੇ ਭੱਜ ਗਏ। ਹਾਜ਼ਰ ਸੰਗਤ ਨੇ ਫੈਸਲਾ ਕੀਤਾ ਕਿ

---

(ੳ) ਸੰਖੇਪ ਸਿੱਖ ਇਤਿਹਾਸ

ਤੱਖਤ ਸਾਹਿਬ ਸੁੰਞਾਂ ਨਹੀਂ ਰਹਿਣਾ ਚਾਹੀਦਾ, ਸੋ ਪੰਝੀ ਸਿੰਘਾਂ ਦਾ ਜਥਾ ਸੇਵਾ ਲਈ ਨੀਯਤ ਕੀਤਾ ਗਿਆ ਅਤੇ ਇਸ ਦੀ ਇਤਿਲਾਹ ਸਰਬਰਾਹ ਨੂੰ ਦਿੱਤੀ ਗਈ। ਨੱਠੇ ਹੋਏ ਪੁਜਾਰੀ ਡਿਪਟੀ ਕਮਿਸ਼ਨਰ ਅਤੇ ਸਰਬਰਾਹ ਦੇ ਕਹਿਣ ਤੇ ਭੀ ਹਾਜ਼ਰ ਨਾ ਹੋਏ । ਜਿਸ ਕਰਕੇ ਡਿਪਟੀ ਕਮਿਸ਼ਨਰ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਸ੍ਰੀ ਅਕਾਲ ਤਖ਼ਤ ਦੇ ਪ੍ਰਬੰਧ ਲਈ ੯ ਆਦਮੀਆਂ ਦੀ-ਜੋ ਸਾਰੇ ਹੀ ਗੁਰਦੁਆਰਾ ਸੁਧਾਰ ਲਹਿਰ ਦੇ ਹਾਮੀ ਸਨ-ਆਰਜ਼ੀ ਕਮੇਟੀ ਨੀਯਤ ਕਰ ਦਿੱਤੀ।" (ੳ)

ਅਕਾਲੀ ਸਿੱਖਾਂ ਦੇ ਸਭ ਤੋਂ ਵੱਡੇ ਗੁਰਧਾਮ ਉਪਰ ਕਬਜ਼ੇ ਦੀ ਇਸ ਕਹਾਣੀ ਵਿਚ ਅੰਗਰੇਜ਼ਾਂ ਵੱਲੋਂ ਅਕਾਲੀਆਂ ਦੇ ਵਿਰੋਧ ਦਾ ਕਿਧਰੇ ਝੌਲਾ ਵੀ ਨਹੀਂ ਪੈਂਦਾ, ਸਗੋਂ ਇਸ ਤੋਂ ਉਲਟ ਡਿਪਟੀ ਕਮਿਸ਼ਨਰ ਨੇ ਹੀ ਅਕਾਲੀਆਂ ਦੀ ਕਮੇਟੀ ਬਣਾ ਕੇ ਉਨ੍ਹਾਂ ਦੇ ਕਬਜ਼ੇ ਨੂੰ ਸਥਾਈ ਰੂਪ ਦਿੱਤਾ।

ਗਿਆਨੀ ਨਾਹਰ ਸਿੰਘ ਜੀ ਇਸੇ ਕਹਾਣੀ ਨੂੰ ਅੱਗੇ ਤੋਰਦੇ ਹੋਏ ਗੁਰਦ-ਵਾਰਾ ਸੁਧਾਰ ਲਹਿਰ ਦੇ ਮੰਤਵ ਦੀ ਚਰਚਾ ਕਰਦੇ ਹਨ—

"ਇਸ ਗੁਰਦਵਾਰਾ ਸੁਧਾਰ ਲਹਿਰ ਦੇ ਮੰਤਵ ਨੂੰ ਪੂਰਾ ਕਰਨ ਲਈ ਸਾਰੇ ਪੰਥ ਨੂੰ ਜਥੇਬੰਦ ਕਰਕੇ ਪੰਥ ਦੀ ਇਕ ਪ੍ਰਤੀਨਿਧ ਤੇ ਸਾਂਝੀ ਕਮੇਟੀ ਕਾਇਮ ਕਰਨ ਦੀ ਲੋੜ ਨੂੰ ਪ੍ਰਤੀਤ ਕਰਕੇ ਨਵੇਂ ਪ੍ਰਬੰਧਕਾਂ ਦੀ ਮਨਸ਼ਾ ਮੁਤਾਬਕ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਇਕ ਹੁਕਮ ਨਾਮਾ ਜਾਰੀ ਕੀਤਾ ਗਿਆ ਕਿ ਸਾਰਾ ਪੰਥ ਅਜੇਹੀ ਕਮੇਟੀ ਕਾਇਮ ਕਰਨ ਲਈ ੧੫ ਨਵੰਬਰ ੧੯੨੦ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਇਕੱਤਰ ਹੋਵੇ । ੧੫-੧੬ ਨਵੰਬਰ ਦੀ ਸਾਂਝੀ ਪੰਥਕ ਇਕੱਤ੍ਰਤਾ ਨੇ ੧੭੫ ਆਦਮੀਆਂ ਦੀ ਇਕ ਪ੍ਰਤੀ-ਨਿਧ ਕਮੇਟੀ ਚੁਣੀ ਜਿਸਦਾ ਨਾਮ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਰਖਿਆ । ਜਿਸਦੀ ਪਹਿਲੀ ਇਕੱਤਰਤਾ ੧੨ ਦਸੰਬਰ ੧੯੨੦ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਹੋਈ। ਇਸ ਇਕੱਤ੍ਰਤਾ ਦੇ ਸਾਰੇ ਮੈਂਬਰਾਂ ਦੀ ਸੋਧ ਕਰਕੇ ਅਹੁਦੇਦਾਰ ਚੁਣੇ ਗਏ ਅਤੇ ਇਕ ਸਬ ਕਮੇਟੀ ਨਿਯਮਾਂ ਦਾ ਖਰੜਾ ਤਿਆਰ ਕਰਨ ਲਈ ਨੀਯਤ ਕੀਤੀ ਗਈ । ਸ਼੍ਰੋ: ਗੁ: ਪ੍ਰ: ਕਮੇਟੀ ੩੦ ਅਪਰੈਲ ੧੯੨੧ ਨੂੰ ਰਜਿਸਟਰ ਕਰਾਈ ਗਈ ਅਤੇ ਨਿਯਮਾਂ ਦੇ ਬਣਨ ਉਪਰੰਤ ਇਸਦੀ ਨਵੀਂ ਚੋਣ ਜੁਲਾਈ ੧੯੨੧ ਨੂੰ ਕੀਤੀ ਗਈ। ਚੁਣੇ ਹੋਏ ਮੈਂਬਰਾਂ ਨੇ ਕੁਲ ਗਿਣਤੀ ਦਾ ਪੰਜਵਾਂ ਹਿੱਸਾ ੧੪ ਅਗਸਤ ੧੯੨੧ ਨੂੰ ਨਾਮਜ਼ਦ ਕੀਤਾ ਅਤੇ ਮੁਕੰਮਲ ਕਮੇਟੀ ਦੀ ਇਕੱਤ੍ਰਤਾ ੨੭ ਅਗਸਤ ਨੂੰ ਹੋਈ । ਥੋੜ੍ਹੇ ਚਿਰ ਪਿੱਛੋਂ ਅੰਤ੍ਰਿਮ ਕਮੇਟੀ ਨੇ ਵਰਕਿੰਗ ਕਮੇਟੀ ਨੀਯਤ ਕਰਕੇ ਕਾਰ ਕਮੇਟੀ, ਮਿਸ਼ਨਰੀ ਅਤੇ ਪਬਲਿਸਿਟੀ ਆਦਿ ਮਹਿਕਮਿਆਂ ਨੂੰ ਅੱਡ ਅੱਡ ਮੈਂਬਰਾਂ ਦੇ ਸਪੁਰਦ ਕਰ ਦਿੱਤਾ।

"ਸ਼੍ਰੋਮਣੀ ਕਮੇਟੀ ਦੀ ਬਣਤਰ ਨੇ ਇਸਦਾ ਅਜੇਹਾ ਪਰਤਾਪ ਵਧਾਇਆ ਅਤੇ ਸਿੱਖਾਂ ਦੇ ਢੱਠੇ ਹਿਰਦਿਆਂ ਵਿਚ ਅਜੇਹਾ ਉਤਸ਼ਾਹ ਪੈਦਾ ਕੀਤਾ ਕਿ ਥੋੜ੍ਹੇ ਸਮੇਂ ਵਿਚ ਹੀ ਸੈਂਕੜੇ ਗੁਰਦੁਆਰੇ ਸ਼੍ਰੋਮਣੀ ਕਮੇਟੀ ਨਾਲ ਸਬੰਧਤ ਹੋ ਗਏ ਅਤੇ

(ੳ) ਆਜ਼ਾਦੀ ਦੀਆਂ ਲਹਿਰਾਂ— ਪੰਨਾ ੧੯੮-੯੯

ਸਬੰਧਤ ਕਰਾਉਣ ਵਿਚ ਜੋ ਜੋ ਔਕੜਾਂ ਸਿੱਖਾਂ ਦੇ ਰਸਤੇ ਵਿਚ ਆਈਆਂ ਉਨ੍ਹਾਂ ਦਾ ਬਹਾਦਰੀ ਨਾਲ ਮੁਕਾਬਲਾ ਕੀਤਾ ਤੇ ਜੋ ਜੋ ਕੁਰਬਾਨੀਆਂ ਕਰਨੀਆਂ ਪਈਆਂ, ਖਿੜੇ ਮੱਥੇ ਕੀਤੀਆਂ। ਇਥੇ ਉਨ੍ਹਾਂ ਕੁਰਬਾਨੀਆਂ ਦਾ ਵਰਣਨ ਕਰਨਾ ਅਸੰਭਵ ਹੈ। ਫਿਰ ਵੀ ਕੁਝ ਕੁ ਘਟਨਾਵਾਂ ਦਾ ਸੰਖੇਪ ਸਮਾਚਾਰ ਦੱਸਣਾ ਜ਼ਰੂਰੀ ਹੈ—

"੨੫ ਜਨਵਰੀ ੧੯੨੧ ਨੂੰ ਜਦ ਕਿ ਸ੍ਰੀ ਤਰਨ ਤਾਰਨ ਸਾਹਿਬ ਦੇ ਪੁਜਾਰੀਆਂ ਅਤੇ ਸੁਧਾਰ ਕਰਨ ਵਾਲਿਆਂ (ਅਕਾਲੀਆਂ) ਦੇ ਵਿਚਕਾਰ ਸਮਝੌਤੇ ਦੀਆਂ ਸ਼ਰਤਾਂ ਉੱਤੇ ਵਿਚਾਰ ਹੋ ਰਹੀ ਸੀ, ਪੁਜਾਰੀਆਂ ਨੇ ਇਕ ਦਮ ਛਵ੍ਹੀਆਂ, ਸੋਟਿਆਂ ਆਦਿ ਨਾਲ ਅਕਾਲੀਆਂ ਨੂੰ ਮਾਰਨਾ ਅਰੰਭ ਦਿੱਤਾ, ਜਿਸ ਨਾਲ ਸਤਾਰ੍ਹਾਂ ਸਿੰਘ ਜ਼ਖ਼ਮੀ ਹੋਏ ਅਤੇ ਭਾਈ ਹਜ਼ਾਰਾ ਸਿੰਘ ਅਤੇ ਭਾਈ ਹੁਕਮ ਸਿੰਘ ਸ਼ਹੀਦੀ ਪਾ ਗਏ।" (ੳ)

ਕੁਰਬਾਨੀ ਦੇ ਇਸ ਤਰਨ ਤਾਰਨੀ ਦੌਰ ਵਿਚ ਵੀ ਗਿਆਨੀ ਨਾਹਰ ਸਿੰਘ ਜੀ ਨੇ ਅੰਗਰੇਜ਼ੀ ਸਰਕਾਰ ਦੀ ਪੁਲਿਸ ਜਾਂ ਫੌਜ ਦੇ ਦਰਸ਼ਨ ਕਿਧਰੇ ਨਹੀਂ ਕਰਵਾਏ, ਸਗੋਂ ਗੁਰਦਵਾਰੇ ਦੇ ਪਹਿਲੇ ਕਾਬਜ਼ਾਂ ਤੇ ਦੂਜੇ ਕਬਜ਼ਾ ਚਾਹਣ ਵਾਲਿਆਂ ਵਿਚ ਲੜਾਈ ਦਾ ਜ਼ਿਕਰ ਹੀ ਕੀਤਾ ਹੈ। ਗੁਰਦਵਾਰਾ ਸੁਧਾਰ ਰਾਹੀਂ ਦੇਸ਼ ਦੀ ਆਜ਼ਾਦੀ ਦੇ ਮੰਤਵ ਦਾ ਤਾਂ ਉਸ ਵਿਚ ਨਾਮ ਵੀ ਨਹੀਂ ਲਿਆ।

ਗਿਆਨੀ ਜੀ ਦੀ ਕਹਾਣੀ ਅੱਗੇ ਚਲਦੀ ਹੈ—

## ਸਾਕਾ ਨਨਕਾਣਾ ਸਾਹਿਬ

"ਸ੍ਰੀ ਨਨਕਾਣਾ ਸਾਹਿਬ ਵਿਚ ਮਹੰਤ ਨਾਰਾਇਣ ਦਾਸ ਨੇ ਮਹੰਤ ਬਣਨ ਸਮੇਂ ਦੇ ਕੀਤੇ ਹੋਏ ਸਾਰੇ ਇਕਰਾਰ ਭੁਲਾ ਕੇ ਗੁਰਦੁਆਰੇ ਵਿਚ ਅਤਿਆਚਾਰ ਅਰੰਭ ਕਰ ਦਿੱਤੇ, ਆਪਣੇ ਘਰ ਇਕ ਮਰਾਸਣ ਵਸਾ ਲਈ, ਰੰਡੀਆਂ ਦਾ ਨਾਚ ਕਰਵਾਇਆ, ਜੜ੍ਹਾਂ ਵਾਲੇ ਦੀਆਂ ੬ ਸਿੰਘਣੀਆਂ ਦੀ ਬਪਤੀ ਕੀਤੀ ਗਈ, ਇਸ ਤਰ੍ਹਾਂ ਦੇ ਘੋਰ ਪਾਪ ਸੁਣ ਕੇ (ਤੁਲਨਾ ਕਰੋ ਪੰਨਾ ੯੦ ਉਪਰ ਦਿੱਤੇ ਮਾਸਟਰ ਤਾਰਾ ਸਿੰਘ ਜੀ ਦੇ ਬਿਆਨ ਨਾਲ) ਸੰਗਤਾਂ ਵਿਚ ਬਹੁਤ ਜੋਸ਼ ਵਧਿਆ ਪਰ ਕੁਝ ਪੇਸ਼ ਨਾ ਜਾਏ। ਸ਼ੁਰੂ ਅਕਤੂਬਰ ੧੯੨੦ ਨੂੰ ਧਾਰੋਵਾਲ ਵਿਚ ਇਕ ਭਾਰੀ ਦੀਵਾਨ ਹੋਇਆ ਜਿਸ ਵਿਚ ਪਾਸ ਹੋਇਆ ਕਿ ਮਹੰਤ ਆਪਣਾ ਅਤੇ ਪ੍ਰਬੰਧ ਦਾ ਸੁਧਾਰ ਕਰੇ। ਇਸ ਦੇ ਉਲਟ ਮਹੰਤ ਨੇ ਸੰਗਤਾਂ ਦੇ ਮੁਕਾਬਲੇ ਲਈ ਬਦਮਾਸ਼ ਅਤੇ ਹਥਿਆਰ ਇਕੱਠੇ ਕਰਨੇ ਅਰੰਭ ਕਰ ਦਿਤੇ। ਪਰ ਸਿੱਖ ਫਿਰ ਭੀ ਇਸ ਯਤਨ ਵਿਚ ਸਨ ਕਿ ਸ਼ਾਂਤਮਈ ਤਰੀਕੇ ਨਾਲ ਹੀ ਸੁਧਾਰ ਹੋ ਜਾਵੇ। ਏਸੇ ਖਿਆਲ ਨਾਲ ਸ਼੍ਰੋਮਣੀ ਕਮੇਟੀ ਨੇ ਆਪਣੀ ਜਨਰਲ ਇਕੱਤ੍ਰਤਾ ਵਿਚ ੨੪ ਜਨਵਰੀ ੧੯੨੧ ਨੂੰ ਪਾਸ ਕੀਤਾ ਕਿ ਚਾਰ ਪੰਜ ਅਤੇ ਛੇ ਮਾਰਚ ਨੂੰ ਨਨਕਾਣੇ ਸਾਹਿਬ ਵਿਚ ਇਕ ਭਾਰੀ ਦੀਵਾਨ ਕੀਤਾ ਜਾਵੇ। ਜਿਸ ਵਿਚ ਸਾਰਾ ਪੰਥ ਇਕੱਠਾ ਹੋ ਕੇ ਮਹੰਤ ਨੂੰ ਕਹੇ ਕਿ ਉਹ

---

(ੳ) ਆਜ਼ਾਦੀ ਦੀਆਂ ਲਹਿਰਾਂ—ਪੰਨਾ ੧੩੦

ਆਪਣਾ ਸੁਧਾਰ ਕਰੇ। ਪਰ ਮਹੰਤ ਨੇ ਲੜਾਈ ਦੀ ਤਿਆਰੀ ਅੱਗੇ ਨਾਲੋਂ ਜ਼ਿਆਦਾ ਤੇਜ਼ੀ ਨਾਲ ਸ਼ੁਰੂ ਕਰ ਦਿੱਤੀ। ਭਰੋਸੇ ਯੋਗ ਵਸੀਕੇ ਤੋਂ ਪਤਾ ਲਗਾ ਕਿ ਮਹੰਤ ਨੇ ਆਪਣੇ ਸਲਾਹਕਾਰਾਂ ਦੀ ਇਕੱਤਰਤਾ ਵਿਚ ੧੪ ਫਰਵਰੀ ਨੂੰ ਪਾਸ ਕੀਤਾ ਕਿ ਜਦ ਸਾਰਾ ਪੰਥ ੫ ਮਾਰਚ ਨੂੰ ਇਕੱਤਰ ਹੋਵੇ ਤਾਂ ਸਾਰੇ ਸਿੱਖ ਮੁਖੀਆਂ ਨੂੰ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਸੱਦ ਕੇ ਕਤਲ ਕੀਤਾ ਜਾਵੇ। ਪਰ ਮਹੰਤ ਨੇ ੫ ਮਾਰਚ ਤੋਂ ਪਹਿਲਾਂ ਹੀ ਆਪਣੀ ਇਹ ਨੀਚ ਇੱਛਿਆ ਪੂਰੀ ਕਰ ਲਈ। ਤਕਰੀਬਨ ੧੫੦ ਸਿੰਘਾਂ ਦਾ ਇਕ ਜੱਥਾ ਭਾਈ ਲਛਮਣ ਸਿੰਘ ਜੀ ਧਾਰੋਵਾਲ ਦੀ ਜੱਥੇਦਾਰੀ ਹੇਠ ਚੰਦਰ ਕੋਟ ਤੋਂ ਵਾਪਸ ਆਉਂਦਾ ਹੋਇਆ ੨੦ ਫਰਵਰੀ ੧੯੨੧ ਦੀ ਸਵੇਰ ਨੂੰ ਸ੍ਰੀ ਨਨਕਾਣੇ ਸਾਹਿਬ ਦੇ ਵਿਚੋਂ ਦੀ ਲੰਘਿਆ। ਜੱਥੇ ਦੇ ਇਕ ਮੈਂਬਰ ਭਾਈ ਟਹਿਲ ਸਿੰਘ ਨੇ ਜੱਥੇਦਾਰ ਨੂੰ ਕਿਹਾ ਕਿ ਗੁਰਦੁਆਰੇ ਦੇ ਦਰਸ਼ਨ ਤਾਂ ਕਰ ਚੱਲੋ। ਜੱਥੇਦਾਰ ਸਾਹਿਬ ਭੀ ਮੰਨ ਗਏ, ਪਰ ਉਨ੍ਹਾਂ ਨੂੰ ਮਹੰਤ ਦੀ ਤਿਆਰੀ ਦਾ ਪਤਾ ਸੀ, ਇਸ ਲਈ ਜੱਥੇ ਨੂੰ ਤਾਕੀਦ ਕੀਤੀ ਕਿ ਅਜ ਗੁਰੂ ਹਰਿ ਰਾਏ ਸਾਹਿਬ ਦਾ ਅਵਤਾਰ ਗੁਰਪੁਰਬ ਹੈ ਸੋ ਉਹਨਾਂ ਵਾਂਗ ਬਲ ਹੁੰਦਿਆਂ ਹੋਇਆਂ ਭੀ ਸ਼ਾਂਤ ਰਹਿਣਾ ਹੋਵੇਗਾ ਭਾਂਵੇ ਉਹ ਸਾਰੇ ਸ਼ਹੀਦ ਹੀ ਕਿਉਂ ਨਾ ਕੀਤੇ ਜਾਣ। ਜੱਥਾ ੬ ਵਜੇ ਗੁਰਦੁਆਰੇ ਸਾਹਿਬ ਦੇ ਅੰਦਰ ਦਾਖਲ ਹੋਇਆ ਅਤੇ ਜਦ ਸ਼ਬਦ ਕੀਰਤਨ ਕਰਨ ਲਗ ਪਿਆ ਤਾਂ ਮਹੰਤ ਨੇ ਕਤਲਾਮ ਸ਼ੁਰੂ ਕਰ ਦਿੱਤੀ। ਗੋਲੀਆਂ, ਛਵੀਆਂ ਅਤੇ ਗੰਡਾਸਿਆਂ ਨਾਲ ਸਿੰਘ ਸ਼ਹੀਦ ਕੀਤੇ ਗਏ। ਲੋਥਾਂ ਕੁਤਰਾ ਕੁਤਰਾ ਕਰਕੇ ਮਿੱਟੀ ਦਾ ਤੇਲ ਪਾ ਕੇ ਸਾੜੀਆਂ ਗਈਆਂ, ਕੁਝ ਸਿੰਘ ਜਿਊਂਦੇ ਹੀ ਤੇਲ ਪਾ ਕੇ ਸਾੜੇ ਗਏ। ਭਾਈ ਲਛਮਣ ਸਿੰਘ ਜੀ ਨੂੰ ਤਾਂ ਦਰਖ਼ਤ ਨਾਲ ਬੰਨ੍ਹ ਕੇ ਜਿਊਂਦਿਆਂ ਹੀ ਸਾੜਿਆ ਗਿਆ। ਜਿਹੜੇ ਸਿੰਘ ਗੁਰਦੁਆਰੇ ਦੇ ਬਾਹਰ ਕਤਲ ਕੀਤੇ ਗਏ ਉਹਨਾਂ ਨੂੰ ਭੱਠੀਆਂ ਵਿਚ ਪਾ ਕੇ ਸਾੜਿਆ ਗਿਆ। ਜਦ ਭਾਈ ਦਲੀਪ ਸਿੰਘ ਜੀ ਸਾਂਗਲੇ ਵਾਲਿਆਂ ਨੇ ਭਾਈ ਲਛਮਣ ਸਿੰਘ ਜੀ ਦੇ ਜੱਥੇ ਸਮੇਤ ਨਨਕਾਣੇ ਸਾਹਿਬ ਪਹੁੰਚਣ ਦੀ ਖ਼ਬਰ ਸੁਣੀ ਤਾਂ ਉਹ ਉਨ੍ਹਾਂ ਨੂੰ ਵਾਪਸ ਮੋੜਨ ਲਈ ਉੱਥੇ ਪਹੁੰਚੇ। ਭਾਂਵੇਂ ਰਸਤੇ ਵਿਚ ਹੀ ਉਨ੍ਹਾਂ ਨੂੰ ਪਤਾ ਲਗ ਗਿਆ ਸੀ ਕਿ ਗੋਲੀ ਚਲ ਰਹੀ ਹੈ ਅਤੇ ਸਿੱਖ ਕਤਲ ਕੀਤੇ ਜਾ ਰਹ ਹਨ, ਪਰ ਉਹ ਤਾਂ ਭੀ ਨਾ ਰੁਕੇ। ਮਹੰਤ ਭਾਈ ਦਲੀਪ ਸਿੰਘ ਦਾ ਵਾਕਫ਼ ਸੀ। ਭਾਈ ਸਾਹਿਬ ਨੇ ਮਹੰਤ ਨੂੰ ਕਤਲਾਮ ਕਰਨ ਤੋਂ ਹਟਣ ਲਈ ਅਧੀਨਗੀ ਨਾਲ ਆਖਿਆ; ਪਰ ਮਹੰਤ ਨੇ ਇਹ ਕਹਿ ਕੇ 'ਕੀ ਤੂੰ ਸਿੱਖ ਨਹੀਂ' ਪਸਤੌਲ ਚਲਾ ਕੇ ਉੱਥੇ ਹੀ ਸਿੱਟ ਲਿਆ ਅਤੇ ਭੱਠੀ ਵਿਚ ਸਾੜ ਦਿੱਤਾ। ਇਸ ਸਾਕੇ ਦੀ ਖ਼ਬਰ ਸੁਣ ਕੇ ਹਜ਼ਾਰਾਂ ਸਿੱਖ ਸਭ ਪਾਸਿਆਂ ਤੋਂ ਉੱਥੇ ਪੁਜ ਗਏ। ਸਰਕਾਰੀ ਅਫ਼ਸਰ, ਪੁਲਿਸ ਅਤੇ ਲਾਟ ਸਾਹਿਬ ਭੀ ਉੱਥੇ ਪਹੁੰਚ ਗਏ। ੨੧ ਫ਼ਰਵਰੀ ਸ਼ਾਮ ਨੂੰ ਗੁਰੰਦਵਾਰੇ ਦੀਆਂ ਚਾਬੀਆਂ ਸ਼੍ਰੋਮਣੀ ਕਮੇਟੀ ਨੂੰ ਦਿੱਤੀਆਂ ਗਈਆਂ। ਮਹੰਤ ਤੇ ਉਸ ਦੇ ਸਾਥੀ ਫੜੇ ਗਏ, ਮੁਕੱਦਮਾ ਹੋਇਆ, ਕੁਝ ਦੋਸ਼ੀ ਫਾਂਸੀ ਲੱਗੇ ਅਤੇ ਮਹੰਤ ਨੂੰ ਕੈਦ ਹੋਈ।"

ਇਸ ਸਾਰੀ ਕਹਾਣੀ ਵਿਚ ਸਰਕਾਰੀ ਅਫ਼ਸਰਾਂ ਤੇ ਅੰਗਰੇਜ਼ ਲਾਟ ਦਾ

ਇਕ ਵਾਰੀ ਜ਼ਿਕਰ ਅਇਆ ਹੈ ਤੇ ਉਹ ਵੀ ਗੁਰਦੁਆਰੇ ਦੀਆਂ ਚਾਬੀਆਂ ਸ਼੍ਰੋਮਣੀ ਕਮੇਟੀ ਨੂੰ ਦਿਵਾਨ ਅਤੇ ਮਹੰਤ ਤੇ ਉਸ ਦੇ ਸਾਥੀਆਂ ਨੂੰ ਮੌਤ ਜਾਂ ਕੈਦ ਦੀ ਸਜ਼ਾ ਦਿਵਾਣ ਵੇਲੇ। ਇਸ ਤੋਂ ਸਪਸ਼ਟ ਹੈ ਕਿ ਸਰਕਾਰ ਅੰਗਰੇਜ਼ੀ ਕਿਸ ਦੀ ਹਮਾਇਤ ਵਿਚ ਸੀ ਤੇ ਕਿਸ ਦੇ ਹੱਕ ਵਿਚ। ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਦਾ ਕਬਜ਼ਾ ਅਕਾਲੀਆਂ ਨੂੰ ਬਿਨਾਂ ਝਗੜੇ ਤੋਂ ਮਿਲ ਗਿਆ. ਤਰਨ ਤਾਰਨ ਵਿਚ ਪੁਜਾਰੀਆਂ ਨਾਲ ਝਗੜੇ ਤੋਂ ਬਾਅਦ ਅਤੇ ਨਨਕਾਣੇ ਸਾਹਿਬ ਨਾਲ ਚਲਦੇ ਆ ਰਹੇ ਲੰਮੇ ਝਗੜੇ ਦੇ ਨਤੀਜੇ ਤੋਂ ਬਾਅਦ। ਇਨ੍ਹਾਂ ਸਾਰਿਆਂ ਕਬਜ਼ਿਆਂ ਵੇਲੇ ਸਰਕਾਰ ਅੰਗਰੇਜ਼ੀ ਦਾ ਅਮਲ ਅਕਾਲੀਆਂ ਦੇ ਪੱਖ ਵਿਚ ਰਿਹਾ ਤੇ ਸਰਕਾਰ ਦਾ ਇਹੋ ਰਵੱਈਯਾ ਹੀ ਅਕਾਲੀਆਂ ਨੂੰ ਬਾਅਦ ਦੇ ਮੋਰਚੇ ਲਗਾਉਣ ਲਈ ਉਕਸਾਹਟ ਦਾ ਕਾਰਨ ਬਣਿਆ ਕਿਉਂਕਿ ਸਰਕਾਰ ਉਸ ਵੇਲੇ ਹਰ ਹਾਲਤ ਵਿਚ ਸਿੱਖਾਂ ਨੂੰ ਆਜ਼ਾਦੀ ਦੀ ਲੜਾਈ ਵਿਚੋਂ ਬਾਹਰ ਖਿੱਚ ਲਿਆਉਣ ਤੇ ਨਿਰੋਲ ਫਿਰਕੂ ਲੀਹਾਂ ਉਤੇ ਚਲਾ ਕੇ ਆਜ਼ਾਦੀ ਦੀ ਲਹਿਰ ਦੀ ਰੀੜ੍ਹ ਹੀ ਤੋੜ ਦੇਣੀ ਚਾਹੁੰਦੀ ਸੀ।

ਇਸ ਤੋਂ ਬਆਦ ਅਕਾਲੀ ਲੀਡਰਾਂ ਨੇ ਬਿਨਾ ਇਹ ਸੋਚਿਆਂ ਕਿ ਉਨ੍ਹਾਂ ਦੀ ਇਸ 'ਕਬਜ਼ਾ ਲਹਿਰ' ਨਾਲ ਸਿੱਖ ਸਿੱਖ ਹੀ ਆਪਸ ਵਿਚ ਲੜਦੇ ਮਰਦੇ ਹਨ—ਮੋਰਚਿਆਂ ਦਾ ਇਕ ਲੰਮਾ ਸਿਲਸਿਲਾ ਸ਼ੁਰੂ ਕਰ ਦਿੱਤਾ। ਅਕਾਲੀ ਲੀਡਰਾਂ ਨੂੰ ਤਾਂ ਕੇਵਲ ਇਕ ਚੀਜ਼ ਦੀ ਲੋੜ ਸੀ—ਅਤੇ ਉਹ ਸੀ ਗੁਰਦੁਆਰਿਆਂ ਦੇ ਧਨ-ਮਾਲ ਉਪਰ ਪੁਜਾਰੀਆਂ-ਮਹੰਤਾਂ ਦੀ ਥਾਂ ਉਨ੍ਹਾਂ ਦਾ ਕਬਜ਼ਾ ਭਾਂਵੇਂ ਇਸ ਕੰਮ ਵਿਚ ਸੈਂਕੜੇ ਸਿੱਖ ਮੌਤ ਦਾ ਸ਼ਿਕਾਰ ਹੋ ਗਏ—ਪਰ ਅਕਾਲੀ ਲੀਡਰਾਂ ਦਾ ਕੀ ਵਿਗੜਿਆ ? ਉਨ੍ਹਾਂ ਨੂੰ ਅੰਗਰੇਜ਼ ਅਫ਼ਸਰਾਂ ਨੇ ਗੁਰਦੁਆਰਿਆਂ ਦੀਆਂ ਚਾਬੀਆਂ ਫੜਾਉਣੀਆਂ ਸ਼ੁਰੂ ਕਰ ਦਿੱਤੀਆਂ ਸਨ।

ਇਸ ਅਨੁਕੂਲ ਹਾਲਤ ਤੋਂ ਉਤਸ਼ਾਹ ਪਾ ਕੇ ਅਕਾਲੀ ਲੀਡਰਾਂ ਨੇ ਮੋਰਚਿਆਂ ਦਾ ਜਿਹੜਾ ਨਵਾਂ ਸਿਲਸਿਲਾ ਸ਼ੁਰੂ ਕੀਤਾ—ਉਹ ਅੰਗਰੇਜ਼ਾਂ ਦੀ ਇੱਛਿਆ ਦੇ ਠੀਕ ਮੁਤਾਬਕ ਸੀ। ਉਹ ਮੁਸਲਮਾਨਾਂ ਵਾਂਗ ਹੀ ਸਿੱਖਾਂ ਨੂੰ ਅਕਾਲੀਆਂ ਦੀ ਅਗਵਾਈ ਵਿਚ ਇਕ ਵਖਰੀ ਅਤੇ ਤਾਕਤਵਰ ਕੌਮ ਦੇ ਰੂਪ ਵਿਚ ਇਸ ਤਰ੍ਹਾਂ ਸ ਜਣਾ ਚਾਹੁੰਦੇ ਸਨ ਜਿਸ ਨਾਲ ਸਿੱਖ ਆਪਣੇ ਆਪ ਨੂੰ ਨਾ ਤੇ ਕਾਂਗਰਸੀ ਮੰਨਣ ਅਤੇ ਨਾ ਹੀ ਉਨ੍ਹਾਂ ਰਿਆਇਤਾਂ ਉਪਰ ਸੰਤੁਸ਼ਟ ਹੋਣ ਜਿਹੜੀਆਂ ਹਿੰਦੂਆਂ ਤੇ ਮੁਸਲਮਾਨਾਂ ਦੇ ਨਾਮ ਉੱਪਰ ਵਖਰੀਆਂ ਵਖਰੀਆਂ ਅਲਾਟ ਕਰਨੀਆਂ ਚਾਹੁੰਦੇ ਸਨ।

ਕਾਂਗਰਸ ਚੂੰਕਿ ਹਿੰਦੁਸਤਾਨੀਆਂ ਦੀਆਂ ਸਮੂਹ ਜਮਾਤਾਂ, ਕੌਮਾਂ, ਮਜ਼ਹਬਾਂ ਦੀ ਪ੍ਰਤੀਨਿਧ ਕੌਮੀ ਜਮਾਤ ਸੀ—ਇਸ ਲਈ ਉਸ ਨੂੰ ਏਸ ਗੱਲ ਨਾਲ ਕੋਈ ਖ਼ਾਸ ਫ਼ਰਕ ਨਹੀਂ ਸੀ ਪੈਂਦਾ ਕਿ ਅਸੈਂਬਲੀਆਂ ਦੀਆਂ ਕਿੰਨੀਆਂ ਸੀਟਾਂ ਮੁਸਲਮਾਨਾਂ ਨੂੰ ਅਲਾਟ ਹੁੰਦੀਆਂ ਹਨ ਅਤੇ ਕਿੰਨੀਆਂ ਗ਼ੈਰ ਮੁਸਲਮਾਨਾਂ ਨੂੰ, ਕਿਉਂਕਿ ਕਾਂਗਰਸ ਹਰ ਉਸ ਸੀਟ ਦੀ ਚੋਣ ਲੜਨ ਵਿਚ ਸਮੱਰਥ ਸੀ ਜਿਹੜੀ ਕਿਸੇ ਵੀ ਵਿਸ਼ੇਸ਼ ਫਿਰਕੇ ਲਈ ਰਾਖਵੀਂ ਸੀ। ਇਸ ਲਈ ਅੰਗਰੇਜ਼ ਇਕ ਬਾਕਾਇਦਾ ਯੋਜਨਾ ਨਾਲ

ਮੁਸਲਿਮ ਲੀਗੀ ਮਤ ਨੂੰ ਅਪਣਾਉਨ ਵਾਲੇ ਮੁਸਲਮਾਨਾਂ ਵਾਂਗ ਹੀ ਅਕਾਲੀਆਂ ਅੰਦਰ ਵੀ ਇਕ ਇਹੋ ਜਿਹੀ ਭਾਵਨਾ ਦਾ ਸੰਚਾਰ ਕਰਦੇ ਆ ਰਹੇ ਸਨ ਜਿਸ ਦੇ ਅਸਰ ਹੇਠ ਅਕਾਲੀ ਕਿਸੇ ਵੇਲੇ ਵੀ ਆਖ ਸਕਣ ਕਿ 'ਅਸੀਂ ਹਿੰਦੂ ਨਹੀਂ' ਸਾਨੂੰ ਵੱਖਰੀਆਂ ਸਹੂਲਤਾਂ ਦਿੱਤੀਆਂ ਜਾਣ।

ਪਰ ਇਹ ਗੱਲ ਤਦ ਹੀ ਹੋ ਸਕਦੀ ਸੀ ਜੇ ਇਹੋ ਜਹੀ ਗੱਲ ਕਰਨ ਵਾਲੀ ਜਮਾਤ ਸੰਗਠਤ ਹੋਵੇ ਤਾਂ। ਸੋ ਅੰਗਰੇਜ਼ ਇਕ ਬੰਨੇ ਅਕਾਲੀਆਂ ਨੂੰ ਉਨ੍ਹਾਂ ਦੇ ਨਿਜੀ ਹੱਕ ਹਕੂਕਾਂ ਦੇ ਨਾਅਰਿਆਂ ਦਵਾਲੇ ਸੰਗਠਤ ਕਰਦੇ ਰਹੇ ਸਨ ਦੂਜੇ ਬੰਨੇ ਸਿੱਖਾਂ ਨੂੰ ਅਕਾਲੀ ਲੀਡਰਾਂ ਦੀ ਛਤਰ ਛਾਇਆ ਹੇਠ।

ਗੁਰਦੁਆਰਾ ਸੁਧਾਰ ਲਹਿਰ ਸਿੱਖਾਂ ਨੂੰ ਸੰਗਠਤ ਕਰਨ ਤੇ ਵਖਰੇ ਹੱਕ ਹਕੂਕਾਂ ਦੇ ਅਧਾਰ ਉੱਪਰ ਵਿੱਟਰ ਕੇ ਸਾਰੀ ਕੌਮੀ ਖੇਡ ਨੂੰ ਵਿਗਾੜਨ ਦੀ ਹੱਦ ਤਕ ਤਿਆਰ ਕਰਨ ਦਾ ਇਕ ਸਾਧਨ ਸੀ। ਇਸ ਸਾਧਨ ਨੂੰ ਅੰਗਰੇਜ਼ਾਂ ਨੇ ਬੜੀ ਸੂਝ ਬੂਝ ਨਾਲ ਵਰਤਿਆ। ਪਹਿਲਾਂ ਗੁਰਦੁਆਰਿਆਂ ਤੋਂ ਸਿੱਖਾਂ-ਸਿੱਖਾਂ ਵਿਚ ਝਗੜੇ ਕਰਵਾਏ, ਅਕਾਲੀਆਂ ਨੂੰ ਕਬਜ਼ੇ ਦਿਵਾਏ ਤੇ ਫਿਰ ਅਕਾਲੀਆਂ ਅੰਦਰ ਹੋਰ ਕਬਜ਼ਿਆਂ ਦੀ ਰੁਚੀ ਜਗਾ ਕੇ ਨਵੇਂ ਮੋਰਚਿਆਂ ਲਈ ਉਨ੍ਹਾਂ ਅੰਦਰੋਂ ਅੰਤਰ ਪਰੇਰਨਾ ਜਗਾਈ। ਇਸ ਪਰੇਰਨਾ ਅਨੁਸਾਰ ਅਕਾਲੀ ਕਬਜ਼ਿਆਂ ਲਈ ਅਗਾਂਹ ਵਧੇ ਤਾਂ ਉਨ੍ਹਾਂ ਦੇ ਉਤਸਾਹ ਨੂੰ ਰੋਹ ਵਿਚ ਬਦਲ ਕੇ ਇਕ ਜਾਨਦਾਰ ਸੰਗਠਨ ਬਣਾਉਣ ਲਈ ਉਨ੍ਹਾਂ ਉਪਰ ਤਸ਼ੱਦਦ ਦਾ ਚੱਕਰ ਚਲਾਉਣਾ ਸ਼ੁਰੂ ਕਰ ਦਿੱਤਾ। ਇਸ ਨਾਲ ਸਿੱਖਾਂ ਨੂੰ ਇੰਜ ਮਹਿਸੂਸ ਹੋਇਆ, ਜਿਵੇਂ ਉਨ੍ਹਾਂ ਉਪਰ ਜ਼ੁਲਮ ਢਾਇਆ ਜਾ ਰਿਹਾ ਹੈ। ਇਸ ਦੇ ਮੁਕਾਬਲੇ ਲਈ ਸਿੱਖ ਰੋਹ ਖਾ ਕੇ ਸੰਗਠਤ ਹੋਣੇ ਸ਼ੁਰੂ ਹੋਏ—ਪਰ ਸੰਗਠਨ, ਦਾ ਆਧਾਰ ਕੀ ਸੀ ?—ਨਿਰੋਲ ਫਿਰਕੂ ਮੰਗਾਂ।

ਅੰਗਰੇਜ਼ਾਂ ਨੂੰ ਨਿਰੀ ਗੁਰਦੁਆਰਾ ਸੁਧਾਰ ਲਹਿਰ ਦੇ ਆਧਾਰ ਉਪਰ ਸੰਗਠਤ ਹੋਈ ਅਕਾਲੀ ਜਥੇਬੰਦੀ ਉਪਰ ਵੀ ਓਨਾ ਭਰੋਸਾ ਨਹੀਂ ਸੀ। ਕਿਉਂਕਿ ਅੰਤ ਨੂੰ ਇਹ ਮੋਰਚੇ ਤੇ ਸਿੱਖਾਂ ਕੋਲੋਂ ਗੁਰਦੁਆਰੇ ਖੋਹਣ ਲਈ ਹੀ ਸਨ। ਇਸ ਨਾਲ ਆਪਣੇ ਧਾਰਮਕ ਹੱਕਾਂ ਦੀ ਰਾਖੀ ਅਤੇ ਦੂਜੇ ਫ਼ਿਰਕਿਆਂ ਨਾਲੋਂ ਪੂਰੀ ਤਰ੍ਹਾਂ ਅਡਰੇ ਹੋਣ ਦੀ ਰੁਚੀ ਪੂਰੇ ਜ਼ੋਰ ਨਾਲ ਨਹੀਂ ਸੀ ਉਭਰ ਸਕਦੀ। ਸੋ ਅੰਗਰੇਜ਼ਾਂ ਨੇ ਉਸ ਫਿਰਕੂ ਭਾਵਨਾ ਨੂੰ ਪਾਨ ਚਾੜ੍ਹਨ ਲਈ ਸਿੱਖਾਂ ਦੇ ਬਹੁਤ ਹੀ ਨਾਜ਼ਕ ਜਜ਼ਬੇ ਨੂੰ ਥੋੜ੍ਹਾ ਛੇੜਿਆ। ਸਿੱਖਾਂ ਉਤੇ ਇਕ ਨਿਸਚਿਤ ਲੰਮਾਈ ਤੋਂ ਵੱਧ ਲੰਮਾਈ ਵਾਲੀ ਕ੍ਰਿਪਾਨ ਰੱਖਣ ਤੇ ਪਾਬੰਦੀ ਲਗਾ ਦਿੱਤੀ। ਇਸ ਪਾਬੰਦੀ ਦੇ ਲਗਣ ਤੇ ਇਸ ਨੂੰ ਹਟਾਉਣ ਲਈ ਸਿੱਖਾਂ ਦੇ ਅੰਦਰ ਨਿਰੋਲ ਫਿਰਕੂ ਰੁਚੀ ਜਾਗਣੀ ਚਾਹੀਦੀ ਸੀ—ਸੋ ਉਹ ਜਾਗੀ ਤੇ ਅਕਾਲੀਆਂ ਨੇ ਇਹ ਮੋਰਚਾ ਵੀ ਜਿੱਤ ਲਿਆ।

ਇਸ ਹਾਲਤ ਵਿਚ ਅੰਗਰੇਜ਼ ਜਿਸ ਵੇਲੇ ਵੀ ਚਾਹੁੰਦੇ ਸਿੱਖਾਂ ਤੇ ਹਿੰਦੂਆਂ-ਮੁਸਲਮਾਨਾਂ ਦਾ ਫ਼ਸਾਦ ਕਰਵਾ ਕੇ ਆਜ਼ਾਦੀ ਦੀ ਲੜਾਈ ਨੂੰ ਚੋਖੇ ਸਮੇਂ ਲਈ ਅੱਗੇ ਪਾ ਸਕਦੇ ਸਨ। ਅਕਾਲੀ ਲੀਡਰਾਂ ਦੀ ਰਾਹੀਂ ਅੰਗਰੇਜ਼ਾਂ ਨੇ ਆਮ ਸਿੱਖਾਂ ਵਿਚ ਇਹ ਭਾਵਨਾ ਭਰ ਦਿੱਤੀ ਸੀ ਕਿ 'ਸਿੱਖ ਹਿੰਦੂ ਨਹੀਂ ਹਨ' ਅਤੇ ਮੁਸਲਮਾਨ

ਹੋਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। 'ਹਿੰਦੂ ਨਾ ਹੋਣਾ' ਹੀ ਅੰਗਰੇਜ਼ਾਂ ਲਈ ਕਾਫ਼ੀ ਸੀ।

ਪਰ ਕਾਂਗਰਸ ਤੇ ਸਿੱਖਾਂ ਨੂੰ ਆਪਣਾ ਜਿਉਂਦਾ ਜਾਗਦਾ ਅੰਗ ਮੰਨਦੀ ਸੀ।

ਏਸੇ ਲਈ ਕਾਂਗਰਸ ਵੱਲੋਂ ਆਈ ਮੋਤੀ ਲਾਲ 'ਨਹਿਰੂ ਰਿਪੋਰਟ' ਵਿਚ ਸਿੱਖਾਂ ਨੂੰ ਫ਼ਿਰਕੂ ਆਧਾਰ ਉਪਰ ਕੋਈ ਬਹੁਤੀਆਂ ਉਚੇਚੀਆਂ ਰਿਆਇਤਾਂ ਦੇਣ ਦੀ ਗੱਲ ਨਹੀਂ ਸੀ ਆਖੀ ਗਈ ਕਿਉਂਕਿ ਕਾਂਗਰਸ ਦੇ ਸਾਹਮਣੇ ਪਹਿਲਾਂ ਹੀ ਮੁਸਲਿਮ ਫ਼ਿਰਕਾ ਪ੍ਰਸਤੀ ਦੇ ਰੂਪ ਵਿਚ ਬੇ-ਓੜਕ ਮੁਸ਼ਕਿਲਾਂ ਸਨ। ਇਸ ਹਾਲਤ ਵਿਚ ਇਹ ਜ਼ਰੂਰੀ ਸੀ ਕਿ ਕਾਂਗਰਸ ਦਾ ਆਕਾਰ ਬਹੁਤ ਵੱਡਾ ਹੋਵੇ ਅਤੇ ਉਸਦਾ ਸਰੂਪ ਇਹੋ ਜਿਹਾ ਹੋਵੇ ਕਿ ਉਸ ਵਿਚੋਂ ਹਰ ਜਾਤੀ, ਹਰ ਕੌਮ ਤੇ ਹਰ ਮਜ਼ਹਬ ਦਾ ਸਰਬ ਸਾਂਝਾ ਰੂਪ ਪਰਗਟ ਹੋਵੇ।

ਪਰ ਅਕਾਲੀ ਪੰਥ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਤੇ ਮਾਸਟਰ ਤਾਰਾ ਸਿੰਘ ਜੀ ਨੇ ਨਹਿਰੂ ਰਿਪੋਰਟ ਦੇ ਆਧਾਰ ਉਪਰ ਕਾਂਗਰਸ ਦਾ ਬਾਈਕਾਟ ਕਰ ਦਿੱਤਾ, ਕਾਂਗਰਸ ਦੇ ੧੯੨੯ ਵਾਲੇ ਲਾਹੌਰ ਸੈਸ਼ਨ ਦਾ ਵੀ ਬਾਈਕਾਟ ਕਰ ਦਿੱਤਾ ਅਤੇ ਠੀਕ ਆਪਣੀ ਅਸਲੀ ਥਾਵੇਂ (ਸਰਕਾਰ ਦੀ ਝੋਲੀ ਵਿਚ) ਜਾ ਬੈਠੇ।

ਜਿਵੇਂ ਕਿ ਅੱਜ ਅਸੀਂ ਵੇਖ ਰਹੇ ਹਾਂ ਕਿ ਆਜ਼ਾਦ ਹਿੰਦੁਸਤਾਨ ਦੀ ਪੰਜਾਬ ਅਸੈਂਬਲੀ ਵਿਚ ਸਿੱਖਾਂ ਨੂੰ ਫ਼ਿਰਕੂ ਅਧਾਰ ਉਪਰ ਕੋਈ ਉਚੇਚੀਆਂ ਤੇ ਵਖਰੀਆਂ ਰਿਆਇਤਾਂ ਨਹੀਂ ਮਿਲੀਆਂ ਹੋਈਆਂ, ਨਾ ਗਿਣਤੀ ਦੀਆਂ ਅਲੱਗ ਸੀਟਾਂ। ਏਸੇ ਤਰ੍ਹਾਂ ਮੁਸਲਮਾਨਾਂ ਨੂੰ ਵੀ ਹਿੰਦੁਸਤਾਨ ਦੇ ਕਿਸੇ ਵੀ ਸੂਬੇ ਵਿਚ ਜਾਂ ਕੇਂਦਰ ਵਿਚ ਫਿਰਕੂ ਅਧਾਰ ਉੱਤੇ ਕੋਈ ਉਚੇਚੀਆਂ ਰਿਆਇਤਾਂ ਨਹੀਂ ਮਿਲੀਆਂ ਹੋਈਆਂ। ਪਰ ਓਦੋਂ ਚੂੰਕਿ ਮੁਸਲਿਮ ਫਿਰਕਾ ਪ੍ਰਸਤ ਵਖਰੀਆਂ ਰਿਆਇਤਾਂ ਮੰਗਦੇ ਸਨ, ਇਸ ਲਈ ਅਕਾਲੀ ਫਿਰਕੂ ਲੀਡਰ ਵੀ ਠੀਕ ਮੁਸਲਿਮ ਲੀਗ ਦੇ ਪੈਰ ਚਿੰਨ੍ਹਾਂ ਉੱਤੇ ਚਲਦੇ ਹੋਏ ਫਿਰਕੂ ਅਧਾਰ ਉਤੇ ਵਖਰੀਆਂ ਰਿਆਇਤਾਂ ਮੰਗਦੇ ਸਨ।

ਇਹੋ ਗੱਲ ਅੰਗਰੇਜ਼ ਚਾਹੁੰਦੇ ਸਨ। ਅੰਗਰੇਜ਼ਾਂ ਦੀ ਹਿੰਦੁਸਤਾਨ ਨੂੰ ਆਜ਼ਾਦੀ ਨਾ ਦੇਣ ਦੇ ਪੱਖ ਵਿਚ ਦਲੀਲ ਹੀ ਇਹ ਹੁੰਦੀ ਸੀ ਕਿ ਤੁਸੀਂ ਹਿੰਦੁਸਤਾਨੀ ਆਪਸ ਵਿਚ ਲੜਦੇ ਓ, ਕਾਂਗਰਸ ਨੂੰ ਨਾ ਮੁਸਲਮਾਨ ਸਾਂਝੀ ਕੌਮੀ ਜਥੇਬੰਦੀ ਮੰਨਦੇ ਹਨ, ਨਾ ਸਿੱਖ। ਫਿਰ ਅਸੀਂ ਆਜ਼ਾਦੀ ਦੇਈਏ ਤਾਂ ਕਿਸ ਦੇ ਹੱਥ ਵਿਚ।

ਮੁਸਲਿਮ ਫਿਰਕਾ ਪ੍ਰਸਤਾਂ ਨੂੰ ਚੁਕ ਚੁਕਾ ਕੇ ਅੰਗਰੇਜ਼ਾਂ ਨੇ ਮੁਸਲਿਮ ਲੀਗ ਖੜੀ ਕਰਵਾ ਦਿੱਤੀ, ਜਿਸ ਦਾ ਦਾਅਵਾ ਸੀ ਕਿ ਸਾਰੇ ਮੁਸਲਮਾਨਾਂ ਦੀ ਸਹੀ ਨੁਮਾਇੰਦਗੀ ਓਹੋ ਹੀ ਕਰਦੀ ਹੈ ਅਤੇ ਸਿੱਖ ਫਿਰਕਾ ਪ੍ਰਸਤ ਅਕਾਲੀਆਂ ਨੂੰ ਚੁਕ ਚੁਕਾ ਕੇ ਅਕਾਲੀ ਦਲ ਨੂੰ ਸਿੱਖਾਂ ਦੀ ਨੁਮਾਇੰਦਾ ਜਮਾਤ ਦੇ ਰੂਪ ਵਿਚ ਖੜ੍ਹਿਆਂ ਕਰ ਦਿੱਤਾ ਸੀ।

ਸੋ ਜਦੋਂ ਵੀ ਕਦੇ ਹਿੰਦੁਸਤਾਨ ਨੂੰ ਦਿੱਤੇ ਜਾਣ ਵਾਲੇ ਹੱਕ ਹਕੂਕਾਂ ਦਾ ਜਾਂ ਆਜ਼ਾਦੀ ਦਾ ਸਵਾਲ ਆਉਂਦਾ-ਇਕ ਬੰਨੇ 'ਮੁਸਲਿਮ ਲੀਗ' ਵਿਟਰ ਬਹਿੰਦੀ ਤੇ ਦੂਜੇ ਬੰਨੇ ਅਕਾਲੀ। ਅੰਗਰੇਜ਼ ਇਸ ਹਾਲਤ ਤੋਂ ਪੂਰੀ ਤਰ੍ਹਾਂ ਫ਼ਾਇਦਾ ਉਠਾਉਂਦੇ ਰਹੇ

ਤੇ ਹਿੰਦੁਸਤਾਨ ਦੀ ਆਜ਼ਾਦੀ ਲਗਾਤਾਰ ਪਿਛਾਂਹ ਹੀ ਪਿਛਾਂਹ ਪੈਂਦੀ ਰਹੀ ।

੧੯੩੫ ਵਿਚ ਪਾਸ ਹੋਏ 'ਗੌਰਮੈਂਟ ਆਫ਼ ਇੰਡੀਆ ਐਕਟ' ਅਨੁਸਾਰ ਸਰਕਾਰ ਵੱਲੋਂ ਜਿਹੜਾ ਫਿਰਕੂ ਫੈਸਲਾ ਲਾਗੂ ਕੀਤਾ ਗਿਆ ਉਸ ਮੁਤਾਬਕ ਪੰਜਾਬ ਅਸੈਂਬਲੀ ਦੀਆਂ ਕੁਲ ੧੭੫ ਸੀਟਾਂ ਵਿਚੋਂ ੮੯ ਮੁਸਲਮਾਨਾਂ ਨੂੰ, ੪੩ ਹਿੰਦੂਆਂ ਨੂੰ, ੩੨ ਸਿੱਖਾਂ ਨੂੰ, ੨ ਈਸਾਈਆਂ ਨੂੰ, ੧ ਐਂਗਲੋ ਇੰਡੀਅਨ ਨੂੰ ੧ ਯੂਰਪੀਅਨ ਨੂੰ ਅਲਾਟ ਹੋਈਆਂ । ੧੦ ਸੀਟਾਂ ਸਾਂਝੀਆਂ ਰਖੀਆਂ ਗਈਆਂ ।

ਇਸ ਫੈਸਲੇ ਦਾ ਅਕਾਲੀਆਂ ਨੇ ਵਿਰੋਧ ਕੀਤਾ ਅਤੇ ਐਜੀਟੇਸ਼ਨ ਚਲਾਈ । ਇਸ ਫੈਸਲੇ ਨੂੰ ਅਕਾਲੀਆਂ ਨੇ ਫਿਰਕੂ ਫੈਸਲਾ ਜਾਂ ਕਮਿਊਨਲ ਐਵਾਰਡ ਆਖਿਆ । ਪਰ ਇਸ ਨੂੰ ਫਿਰਕੂ ਫੈਸਲਾ ਆਖਣ ਦਾ ਜਾਂ ਇਸ ਦੇ ਵਿਰੋਧ ਦਾ ਕਾਰਨ ਇਹ ਨਹੀਂ ਸੀ ਕਿ ਸਿੱਖਾਂ ਨੂੰ ਦੂਜੀਆਂ ਕੌਮਾਂ ਨਾਲੋਂ ਵਖਰਿਆਂ ਕਰਕੇ ਵਖਰੀਆਂ ਸੀਟਾਂ ਕਿਉਂ ਦਿੱਤੀਆਂ ਗਈਆਂ ਹਨ, ਸਗੋਂ ਇਸ ਵਿਰੋਧ ਦਾ ਕਾਰਣ ਇਹ ਸੀ ਕਿ ਮੁਸਲਮਾਨਾਂ ਨੂੰ ਜ਼ਿਆਦਾ ਸੀਟਾਂ ਕਿਉਂ ਦਿੱਤੀਆਂ ਗਈਆਂ ਹਨ ਅਤੇ ਸਿੱਖਾਂ ਨੂੰ ਘੱਟ ਸੀਟਾਂ ਕਿਉਂ ਮਿਲੀਆਂ ਹਨ ।

ਅਕਾਲੀ ਨੇਤਾ ਜੇ ਦੇਸ਼ ਭਗਤੀ ਦੀ ਭਾਵਨਾ ਨਾਲ ਹੀ ਸੋਚਦੇ ਤਾਂ ਉਹ ਆਪਣੇ ਆਪ ਨੂੰ ਕਾਂਗਰਸ ਵਿਚ ਸ਼ਾਮਲ ਕਰ ਕੇ ਅਸੈਂਬਲੀ ਦੀਆਂ ਚੋਣਾਂ ਲੜਦੇ । ਕਾਂਗਰਸ ਜਿੱਥੇ ਮੁਸਲਿਮ ਲੀਗੀ ਉਮੈਦਵਾਰਾਂ ਦੇ ਮੁਕਾਬਲੇ ਕਾਂਗਰਸੀ ਮੁਸਲਿਮ ਉਮੈਦਵਾਰ ਖੜੇ ਕਰਕੇ ਚੋਣਾਂ ਜਿੱਤਦੀ ਉਥੇ ਉਹਨੂੰ ਰਾਜਿਆਂ ਤੇ ਜਾਗੀਰਦਾਰਾਂ ਦੀ ਯੂਨੀਅਨਿਸਟ ਪਾਰਟੀ ਦੇ ਸਿੱਖ ਉਮੈਦਵਾਰਾਂ ਦੇ ਮੁਕਾਬਲੇ ਵਿਚ ਸਿੱਖ ਜਨਤਾ ਦੇ ਬਹੁਤੇ ਵੋਟ ਵੀ ਮਿਲ ਜਾਂਦੇ । ਇਸ ਤਰ੍ਹਾਂ ਕਰਨ ਨਾਲ ਕਾਂਗਰਸ ਦੀ ਸਾਂਝੀ ਤਾਕਤ ਵਧਦੀ ਤੇ ਉਹ ਇਕੋ ਇਕ ਸਰਬ ਸਾਂਝੀ ਕੌਮੀ ਜਥੇਬੰਦੀ ਦੇ ਰੂਪ ਵਿਚ ਅਜ਼ਾਦੀ ਦੀ ਵਾਗ ਡੋਰ ਸੰਭਾਲਣ ਦਾ ਦਾਅਵਾ ਕਰ ਸਕਦੀ । ਪਰ ਅਕਾਲੀਆਂ ਨੇ ਏਥੇ ਵੀ ਮੁਸਲਿਮ ਲੀਗ ਦੇ ਪੈਰ ਚਿੰਨ੍ਹਾਂ ਉਪਰ ਚਲ ਕੇ ਫ਼ਿਰਕਾ ਪ੍ਰਸਤੀ ਨੂੰ ਹੀ ਵਧਾਇਆ । ੧੯੩੭ ਵਿਚ ਹੋਈਆਂ ਚੋਣਾਂ ਸਮੇਂ ਭਾਵੇਂ ਅਕਾਲੀ ਬਹੁਤ ਸਾਰੇ ਜਿੱਤ ਗਏ ਪਰ ਉਹਦਾ ਲਾਭ ਸਿਰਫ਼ ਅੰਗਰੇਜ਼ੀ ਸਰਕਾਰ ਨੂੰ ਪੁੱਜਾ ।

ਉਪਰੋਕਤ ਫ਼ਿਰਕੂ ਫੈਸਲੇ ਨੂੰ ਤੁੜਵਾਉਣ ਲਈ ਅਕਾਲੀਆਂ ਨੇ ਜਿਹੜੀ ਐਜੀਟੇਸ਼ਨ ਕੀਤੀ ਉਸ ਨੂੰ ਅਰੰਭ ਕਰਨ ਵੇਲੇ ਮਾਸਟਰ ਤਾਰਾ ਸਿੰਘ ਜੀ ਨੇ ਜਿਹੜਾ ਬਿਆਨ ਦਿੱਤਾ ਉਹ ਇੰਜ ਸੀ—

"ਜੇ ਫ਼ਿਰਕੂ ਫੈਸਲਾ ਤੁੜਵਾਉਣ ਵਿਚ ਅਸੀਂ ਕਾਮਯਾਬ ਨਾ ਹੋਈਏ ਤਾਂ ਅਸੀਂ ਗੁਰੂ ਕੇ ਸਿੱਖ ਨਹੀਂ ਅਤੇ ਜੇ ਗੁਰੂ ਇਸ ਨੂੰ ਤੁੜਾਉਣ ਵਿਚ ਸਾਡੀ ਸਹਾਇਤਾ ਨਾ ਕਰੇ, ਤਾਂ ਉਹ ਸਾਡਾ ਗੁਰੂ ਨਹੀਂ ।"

ਬਾਅਦ ਵਿਚ ਏਸੇ ਫ਼ਿਰਕੂ ਫੈਸਲੇ ਨੂੰ ਪਰਵਾਨ ਕਰਕੇ ਹੀ ਮਾਸਟਰ ਤਾਰਾ ਸਿੰਘ ਜੀ ਨੇ ਅਸੈਂਬਲੀ ਦੀਆਂ ਚੋਣਾਂ ਲੜੀਆਂ । ਨਾ 'ਗੁਰੂ ਗ੍ਰੰਥ' ਜੀ ਨੇ ਸਿੱਖ ਨੂੰ ਕੁਝ ਆਖਿਆ ਅਤੇ ਨਾ ਸਿੱਖ ਨੇ ਮੁੜਕੇ ਗੁਰੂ ਨੂੰ ਉਲਾਹਮਾ ਦਿੱਤਾ । ਇਸ ਬਾਰੇ ਸ੍ਰ: ਈਸ਼ਰ ਸਿੰਘ ਜੀ ਮਝੈਲ ਲਿਖਦੇ ਹਨ—"੧੯੩੭ ਵਿਚ ਫ਼ਿਰਕੂ ਫੈਸਲੇ ਦੇ ਆਧਾਰ

ਉੱਤੇ ਕੌਂਸਲ ਦੀਆਂ ਚੋਣਾਂ ਹੋਈਆਂ। ਮਾਸਟਰ ਤਾਰਾ ਸਿੰਘ ਦੀ ਅਗਵਾਈ ਵਿਚ ਸ਼ਰੋਮਣੀ ਅਕਾਲੀ ਦਲ ਚੋਣਾਂ ਵਿਚ ਐਉਂ ਨਿਤਰਿਆ, ਜਿਵੇਂ ਛਿੰਝਾਂ ਵਿਚ ਪਹਿਲਵਾਨ ਪੈਲਾਂ ਪਾਉਂਦੇ ਹਨ।" (ੳ)

ਯੂਨੀਅਨਿਸਟ ਪਾਰਟੀ ਦੀ ਵਜ਼ਾਰਤ ਵਿਚ ਇਕ ਵਜ਼ੀਰ ਸਰ ਸੁੰਦਰ ਸਿੰਘ ਮਜੀਠੀਆ ਦੀ ਮੌਤ ਤੋਂ ਬਾਅਦ ਮਾਸਟਰ ਤਾਰਾ ਸਿੰਘ ਜੀ ਨੇ ਹੀ 'ਸਿਕੰਦਰ ਬਲਦੇਵ ਸਿੰਘ ਪੈਕਟ' ਨਾਮ ਦਾ ਸਮਝੌਤਾ ਕਰਵਾ ਕੇ ਅਕਾਲੀ ਦਲ ਵਲੋਂ ਸਰਦਾਰ ਬਲਦੇਵ ਸਿੰਘ ਨੂੰ ਵਜ਼ੀਰ ਬਣਵਾਇਆ। ਈਸ਼ਰ ਸਿੰਘ ਮਝੈਲ ਦੇ ਕਥਨ ਅਨੁਸਾਰ—"ਏਸ ਸਮਝੌਤੇ ਦਾ ਨਾਮ ਤਾਂ 'ਮਾਸਟਰ ਤਾਰਾ ਸਿੰਘ ਸਿਕੰਦਰ ਹਯਾਤ ਖਾਣ ਪੈਕਟ' ਹੋਣਾ ਚਾਹੀਦਾ ਸੀ, ਪਰ ਰੱਖਿਆ ਗਿਆ 'ਬਲਦੇਵ ਸਿੰਘ ਸਿਕੰਦਰ ਪੈਕਟ'। ਏਸ ਸਮਝੌਤੇ ਦੇ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ, ਪਰੰਤੂ ਇਹ ਗੱਲ ਬੜੀ ਪਰਤੱਖ ਹੈ ਕਿ ਇਸ ਦੇ ਪਿਛੋਂ ਸਰਦਾਰ ਬਲਦੇਵ ਸਿੰਘ ਨੂੰ ਯੂਨੀਅਨਿਸਟ ਵਜ਼ਾਰਤ ਵਿਚ ਲੈ ਲਿਆ ਗਿਆ। ਸਿੱਖਾਂ ਦੀਆਂ ਸਾਰੀਆਂ ਉਹ ਮੰਗਾਂ ਜਿਨ੍ਹਾਂ ਉਤੇ ਮਾਸਟਰ ਜੀ ਜ਼ਮੀਨ ਅਸਮਾਨ ਦੇ ਕਲਾਬੇ ਮਿਲਾਉਂਦੇ ਰਹੇ ਸਨ, ਇਕ ਵਜ਼ੀਰੀ ਤੋਂ ਕੁਰਬਾਨ ਕਰ ਦਿੱਤੀਆਂ ਗਈਆਂ।

"ਪਰੰਤੂ ਇਹ ਗੱਲ ਅਜੇ ਏਥੇ ਹੀ ਮੁਕਣ ਵਾਲੀ ਨਹੀਂ ਸੀ। ਮਹਾਰਾਜਾ ਸਰ ਯਾਦਵਿੰਦਰ ਸਿੰਘ ਜੀ ਪਟਿਆਲਾ ਅਤੇ ਸਰਦਾਰ ਬਲਦੇਵ ਸਿੰਘ ਜੀ ਦੀ ਅਗਵਾਈ ਵਿਚ ਐਨ ਉਸ ਸਮੇਂ ਜਦੋਂ ਸਾਰਾ ਦੇਸ਼ ਆਜ਼ਾਦੀ ਦੀ ਜੰਗ ਵਿਚ ਕੁੱਦਿਆ ਹੋਇਆ ਸੀ, ਅਤੇ ਸਿਰ ਧੜ ਦੀ ਬਾਜ਼ੀ ਲਾ ਕੇ ਅੰਗਰੇਜ਼ਾਂ ਦੀ ਗੁਲਾਮੀ ਤੋਂ ਛੁਟਕਾਰਾ ਪਾਉਣ ਲਈ ਹੱਥ-ਪੈਰ ਮਾਰ ਰਿਹਾ ਸੀ, ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਅਤੇ ਉਨ੍ਹਾਂ ਦੇ ਹੋਰ ਸਾਥੀ ਅਕਾਲੀ ਵਰਕਰਾਂ ਨੇ 'ਖ਼ਾਲਸਾ ਡੀਫੈਂਸ ਆਫ਼ ਇੰਡੀਆ ਲੀਗ' ਸਥਾਪਤ ਕੀਤੀ। ਇਸਦਾ ਪਰਯੋਜਨ ਜੰਗ ਵਿਚ ਸਰਕਾਰ ਦੀ ਸਹਾਇਤਾ ਕਰਨੀ ਸੀ। ਮੁਸਲਿਮ ਲੀਗ ਭੀ ਮਿਸਟਰ ਜਿਨਾਹ ਦੀ ਅਗਵਾਈ ਵਿਚ ਸਰਕਾਰ ਦੀ ਜੰਗ ਵਿਚ ਸਹਾਇਤਾ ਕਰ ਰਹੀ ਸੀ।" (ਅ)

ਅਕਾਲੀ ਲੀਡਰਾਂ ਨੇ ਆਪਣੀ ਅੰਗਰੇਜ਼ ਭਗਤ ਪਰੰਪਰਾ ਅਨੁਸਾਰ ਹੀ ਦੂਜੀ ਵਡੀ ਜੰਗ ਸਮੇਂ ਅੰਗਰੇਜ਼ਾਂ ਦੀ ਖੁਲ੍ਹ ਕੇ ਮਦਦ ਕੀਤੀ ਅਤੇ ਦੇਸ਼ ਨਾਲ ਧਰੋਹ ਕਮਾਇਆ।

ਦੂਜੀ ਵਡੀ ਸੰਸਾਰ ਜੰਗ ਸਮੇਂ, ਜਦੋਂ ਕਿ ਗਾਂਧੀ ਜੀ ਨੇ ੧੯੪੨ ਵਿਚ 'ਹਿਦੁਸਤਾਨ ਛੱਡੋ' ਲਹਿਰ ਸ਼ੁਰੂ ਕੀਤੀ, ਓਦੋਂ ਅੰਗਰੇਜ਼ਾਂ ਲਈ ਉਨ੍ਹਾਂ ਦੇ ਹਿੰਦੁਸਤਾਨ ਉੱਤੇ ਰਾਜ ਸਮੇਂ ਦੀ ਇਹ ਸਭ ਤੋਂ ਔਖੀ ਘੜੀ ਸੀ। ਉਧਰ ਇੰਗਲੈਂਡ ਉਪਰ ਜਰਮਨੀ ਵਲੋਂ ਬੰਬਾਰੀ ਹੋ ਰਹੀ ਸੀ, ਅੰਗਰੇਜ਼ਾਂ ਨੂੰ ਆਪਣੇ ਹੀ ਘਰ ਵਿਚ ਟਿਕਾਣਾ ਨਹੀਂ ਸੀ ਮਿਲ ਰਿਹਾ ਅਤੇ ਏਧਰ ਹਿੰਦੁਸਤਾਨ ਨੇ 'ਕੁਇਟ ਇੰਡੀਆ' ਦੇ ਨਾਅਰੇ ਨੂੰ

---

(ੳ) ਪੰਜਾਬ—ਜੋਧ ਸਿੰਘ ਅਭਿਨੰਦਨ ਗ੍ਰੰਥ—ਪੰਨਾ-੨੯੩
(ਅ) ਈਸ਼ਰ ਸਿੰਘ ਮਝੈਲ—ਪੰਜਾਬ-ਜੋਧ ਸਿੰਘ ਅਭਿਨੰਦਨ ਗ੍ਰੰਥ-ਪੰਨਾ ੨੯੩

ਅਮਲ ਵਿਚ ਲਿਆ ਕੇ ਅੰਗਰੇਜ਼ਾਂ ਨੂੰ ਭਾਜੜਾਂ ਪਾ ਦਿੱਤੀਆਂ। ਪਰ ਹਿੰਦੁਸਤਾਨ ਦੀ ਆਜ਼ਾਦੀ ਦੀ ਉਸ ਅਤਿ ਨੇੜਲੀ ਘੜੀ ਵਿਚ ਵੀ ਅੰਗਰੇਜ਼ੀ ਸਰਕਾਰ ਬੇ ਯਾਰੋ ਮਦਦਗਾਰ ਨਹੀਂ ਸੀ–ਉਸ ਦੇ ਪੁਰਾਣੇ ਪਰੰਪਰਾਗਤ ਨਿਮਕ ਹਲਾਲ ਅਕਾਲੀ ਸਿੰਘ ਉਸ ਦੇ ਨਾਲ ਸਨ। ਅਕਾਲੀਆਂ ਦੇ ਹੀ ਇਕ ਨੇਤਾ ਈਸ਼ਰ ਸਿੰਘ ਜੀ ਮਝੈਲ–ਜੋ ਕਿ ਗਾਂਧੀ ਜੀ ਤੇ ਕਾਂਗਰਸ ਲਹਿਰ ਤੋਂ ਪ੍ਰਭਾਵਤ ਹੋ ਕੇ ਕਾਂਗਰਸ ਵਲੋਂ ਚਲਾਈ ਜਾ ਰਹੀ ਆਜ਼ਾਦੀ ਦੀ ਲਹਿਰ ਵਿੱਚ ਹਿੱਸਾ ਲੈਣ ਲਗ ਪਏ ਸਨ, ਲਿਖਦੇ ਹਨ—

"ਅਕਾਲੀ ਦਲ...ਲਈ ਜੋ ਸਰਕਾਰ ਵਲੋਂ ਕੁਝ ਪ੍ਰਾਪਤ ਕਰਨ ਨੂੰ ਹੀ ਪੰਥ ਦੀ ਸੇਵਾ ਸਮਝਦਾ ਸੀ, ਇਹ ਅਤਿਅੰਤ ਨਾਜ਼ਕ ਸਮਾਂ ਸੀ। ਨਾ ਉਹ ਗਰਿਫਤਾਰ ਹੋਣਾ ਚਾਹੁੰਦੇ ਸਨ ਅਤੇ ਨਾ ਹੀ ਚੌਧਰ ਛੱਡਣ ਨੂੰ ਉਨ੍ਹਾਂ ਦਾ ਜੀ ਕਰਦਾ ਸੀ...।

"... ਉਨ੍ਹਾਂ ਹੀ ਦਿਨਾਂ ਵਿਚ, ਸੱਚ ਜਾਂ ਝੂਠ, ਇਹ ਪਰਚਾਰਿਆ ਗਿਆ ਕਿ ਸਿੱਖਾਂ ਦੇ ਵੱਡੇ ਬਾਈ ਪਿੰਡ ਹਨ, ਜਿਨ੍ਹਾਂ ਵਿਚੋਂ ਸਰਕਾਰ ਨੇ ਫੌਜੀ ਭਰਤੀ ਕਰਨੀ ਬੰਦ ਕਰ ਦਿੱਤੀ ਹੈ। ਇਸ ਗੱਲ ਨੂੰ ਬਹੁਤ ਉਛਾਲਿਆ ਗਿਆ। ਕੁਝ ਫੌਜੀ ਸਰਦਾਰ ਮਾਸਟਰ ਤਾਰਾ ਸਿੰਘ ਜੀ ਨੂੰ ਮਿਲੇ। ਉਨ੍ਹਾਂ ਰਾਹੀਂ ਹੀ ਮੇਜਰ ਰਾਬਟ ਅਤੇ ਮੇਜਰ ਕਿਲਰਾਏ ਦੀ ਮਾਸਟਰ ਜੀ ਨਾਲ ਮੁਲਾਕਾਤ ਹੋਈ। ਇਨ੍ਹਾਂ ਮੁਲਾਕਾਤਾਂ ਨੇ ਮਾਸਟਰ ਤਾਰਾ ਸਿੰਘ ਦੇ ਖਿਆਲਾਂ ਅੰਦਰ ਤੌਖਲਾ ਅਤੇ ਹਲਚਲੀ ਪੈਦਾ ਕਰ ਦਿਤੀ ਅਤੇ ਅਖੀਰ ਮਾਸਟਰ ਜੀ ਪੰਥ ਨੂੰ ਸੁਰਜੀਤ ਰਖਣ ਲਈ ਅੰਗਰੇਜ਼ੀ ਸਰਕਾਰ ਦੀ ਸਹਾਇਤਾ ਕਰਨ ਲਈ ਤਿਆਰ ਹੋ ਗਏ। ਮਹਾਰਾਜਾ ਪਟਿਆਲਾ ਦੀ ਸਰਪਰਸਤੀ ਅਤੇ ਸਰਦਾਰ ਬਲਦੇਵ ਸਿੰਘ ਦੀ ਅਗਵਾਈ ਵਿਚ 'ਖ਼ਾਲਸਾ ਡੀਫ਼ੈਂਸ ਆਫ਼ ਇੰਡੀਆ ਲੀਗ' ਨਾਮ ਦੀ ਜਥੇਬੰਦੀ ਬਣਾਈ ਗਈ। ਇਸ ਦਾ ਮੁਖ ਉਦੇਸ਼ ਅੰਗਰੇਜ਼ੀ ਸਰਕਾਰ ਦੀ ਜੰਗ ਵਿਚ ਪੂਰਨ ਸਹਾਇਤਾ ਕਰਨਾ ਸੀ। ਅਕਾਲੀ ਦਲ ਦੇ ਚੰਗੇ ਸੱਜਣ ਆਪ ਫੌਜ ਵਿਚ ਭਰਤੀ ਹੋਏ ਅਤੇ ਡਾਂਗਾਂ ਫੜ ਕੇ ਭਰਤੀ ਦਾ ਕੰਮ ਕਰਨ ਲਗ ਪਏ। ਮਾਸਟਰ ਤਾਰਾ ਸਿੰਘ ਜੀ ਦਾ ਫੌਜੀਆਂ ਵਿਚ ਸਵਾਗਤ ਹੋਣਾ ਸ਼ੁਰੂ ਹੋ ਗਿਆ। ਇਕ ਛਾਉਣੀ ਵਿਚ ਆਪ ਦੀਆਂ ਖ਼ਿਦਮਤਾਂ ਦੀ ਸਲਾਹੁਤਾ ਵਜੋਂ ਕਿਰਪਾਨ ਪੇਸ਼ ਕੀਤੀ ਗਈ। ਨਿਤਨੇਮ ਦੇ ਗੁਟਕਿਆਂ ਉੱਤੇ ਮਾਸਟਰ ਜੀ ਦੀ ਤਸਵੀਰ ਛਾਪ ਕੇ ਦੂਰ ਨੇੜੇ ਸਿਖ ਫੌਜੀਆਂ ਵਿਚ ਵੰਡੀ ਗਈ। ਇਸ ਨਾਲ ਉਨ੍ਹਾਂ ਸਿੱਖ ਫ਼ੌਜੀਆਂ ਦੀ, ਜੋ ਸਰਕਾਰ ਦੀ ਜੰਗ ਸਮੇਂ ਦੀ ਵਿਤਕਰੇ ਭਰੀ ਨੀਤੀ ਤੋਂ ਅਸੰਤੁਸ਼ਟ ਸਨ, ਤਸੱਲੀ ਕਰਾਉਣ ਦੀ ਕੋਸ਼ਿਸ਼ ਕੀਤੀ ਗਈ।

"ਉਨ੍ਹਾਂ ਹੀ ਦਿਨਾਂ ਵਿਚ ਅੰਮ੍ਰਿਤਸਰ ਅੰਦਰ ਅਕਾਲੀ ਵਰਕਰਾਂ ਦੀ ਇਕ ਇਕੱਤਰਤਾ ਦੇਸ਼–ਭਗਤ ਸਿੱਖਾਂ ਵਲੋਂ ਸੱਦੀ ਗਈ, ਤਾਕਿ ਆਜ਼ਾਦੀ ਦੀ ਉਸ ਜੰਗ ਨੂੰ ਹੋਰ ਵਧੇਰੇ ਜ਼ੋਰ ਨਾਲ ਚਲਾਇਆ ਜਾਵੇ। ਮਾਸਟਰ ਤਾਰਾ ਸਿੰਘ ਜੀ ਉਸ ਵਿਚ ਸ਼ਾਮਲ ਨਹੀਂ ਸਨ। ਕੁਝ ਸੱਜਣਾਂ ਨੇ ਮਾਸਟਰ ਜੀ ਦੇ ਖ਼ਿਆਲ ਜਾਣਨ ਦੀ ਇੱਛਾ ਪਰਗਟ ਕੀਤੀ। ਜਦੋਂ ਉਨ੍ਹਾਂ ਨੇ ਆਪ ਨਾਲ ਆਜ਼ਾਦੀ ਦੀ ਜੰਗ ਸਬੰਧੀ ਖਿਆਲਾਂ ਦਾ ਵਟਦਰਾ ਕਰਨਾ ਚਾਹਿਆ, ਤਾਂ ਮਾਸਟਰ ਜੀ ਨੇ ਸਪਸ਼ਟ ਤੌਰ ਤੇ ਆਖਿਆ, ਕਿ ਇਸ ਨਾਲ ਪੰਥ ਨੂੰ ਬੜਾ ਭਾਰੀ ਖਤਰਾ ਹੈ ਅਤੇ ਏਸ ਲਹਿਰ ਵਿਚ ਸ਼ਾਮਲ ਹੋਣ ਦੀ

ਕੋਈ ਜ਼ਿਮੇਵਾਰੀ ਮੈਂ ਨਹੀਂ ਲੈ ਸਕਦਾ, ਕਿਉਂਕਿ ਸਰਕਾਰ ਸ਼ਰੋਮਣੀ ਅਕਾਲੀ ਦਲ ਅਤੇ ਸ਼ਰੋਮਣੀ ਕਮੇਟੀ ਨੂੰ ਕਾਨੂੰਨ ਵਿਰੁਧ ਜਥੇਬੰਦੀਆਂ ਕਰਾਰ ਦੇ ਦੇਵੇਗੀ।" (ੳ)

ਯਾਦ ਰਹੇ ਕਿ ਇਹ ਓਹੋ ਅਕਾਲੀ ਲੀਡਰ ਹਨ ਜਿਹੜੇ ਅਕਾਲੀ ਲਹਿਰ ਜਾਂ ਗੁਰਦੁਆਰਾ ਸੁਧਾਰ ਲਹਿਰ ਦੇ ਸੰਚਾਲਕ ਅਤੇ ਕਰਤਾ ਧਰਤਾ ਹਨ ਤੇ ਜਿਹੜੇ ਅਕਾਲੀ ਲਹਿਰ ਨੂੰ ਸਾਮਰਾਜ ਵਿਰੋਧੀ ਦੇਸ਼ ਭਗਤੀ ਦੀ ਲਹਿਰ ਕਹਿ ਕੇ ਆਮ ਲੋਕਾਂ ਨੂੰ ਲਗਾਤਾਰ ਭੁਲੇਖੇ ਵਿਚ ਪਾਉਂਦੇ ਆ ਰਹੇ ਹਨ। ਭਰਸ਼ਟ ਮਹੰਤਾਂ ਤੇ ਪੁਜਾਰੀਆਂ ਕੋਲੋਂ ਗੁਰਦੁਆਰੇ ਅਤੇ ਗੁਰਦੁਆਰਿਆਂ ਦੀ ਬੇਅੰਤ ਆਮਦਨੀ ਨੂੰ ਖੋਹ ਕੇ ਆਪਣੇ ਕਬਜ਼ੇ ਵਿਚ ਕਰਕੇ ਅੰਗਰੇਜ਼ ਪ੍ਰਭੂ ਦੀ ਹੋਰ ਵੀ ਵਡੇ ਪੈਮਾਨੇ ਉਤੇ ਸੇਵਾ ਤੇ ਸਹਾਇਤਾ ਨੂੰ ਹੀ ਜੇ ਦੇਸ਼ ਭਗਤੀ ਕਿਹਾ ਜਾਣਾ ਹੈ—ਤਾਂ ਫਿਰ ਦੇਸ਼ ਤੇ ਕੌਮ ਨਾਲ ਧਰੋਹ ਕਿਸ ਗੱਲ ਨੂੰ ਆਖਿਆ ਜਾਏਗਾ ?

ਅਕਾਲੀ ਲਹਿਰ ਦਾ ਸੰਪੂਰਨ ਚਰਿਤ੍ਰ ਉਨ੍ਹਾਂ ਦਿਨਾਂ ਵਿਚ ਪਰਚੱਲਤ ਇਸ ਤੁਕ ਬੰਦੀ ਵਿਚੋਂ ਮਿਲ ਜਾਂਦਾ ਹੈ—

'ਆ ਗਈ ਫੌਜ ਅਕਾਲੀ,
ਡੇਰੇ ਕਰ ਦਿਓ ਖਾਲੀ'।

ਡੇਰੇ ਖਾਲੀ ਕਰਵਾਣਾ ਜਾਂ ਉਨ੍ਹਾਂ ਉੱਤੇ ਕਬਜ਼ੇ ਕਰਨਾ ਹੀ ਅਕਾਲੀ ਫੌਜ ਦਾ ਮੁਖ ਕੰਮ ਸੀ। ਅਤੇ ਇਹ ਡੇਰੇ ਅੰਗਰੇਜ਼ਾਂ ਕੋਲ ਨਹੀਂ ਸਨ—ਸਗੋਂ ਗੁਰੂ ਨਾਨਕ ਦਾ ਨਾਮ ਲੈਣ ਵਾਲੇ ਸਿੱਖਾਂ, ਉਦਾਸੀਆਂ, ਨਿਰਮਲਿਆਂ ਪੁਜਾਰੀਆਂ, ਮਹੰਤਾਂ ਕੋਲ ਸਨ।

ਜੇ ਅੰਗਰੇਜ਼ਾਂ ਦੇ ਕਬਜ਼ੇ ਵਿਚ ਵੀ ਹੁੰਦੇ ਤਾਂ ਨਿਸਚੇ ਹੀ ਇਹ ਗੁਰਧਾਮ ਉਸੇ ਹਿੰਦੁਸਤਾਨ ਦੀ ਧਰਤੀ ਉਤੇ ਹੀ ਬਣੇ ਹੋਏ ਸਨ ਜਿਸ ਧਰਤੀ ਦੇ ਹਰੇਕ ਇੰਚ ਉਪਰ ਅੰਗਰੇਜ਼ ਦਾ ਕਬਜ਼ਾ ਸੀ। ਜਿਸ ਹਿੰਦੁਸਤਾਨ ਦੀ ਪਵਿੱਤਰ ਧਰਤੀ ਵਿਚ ਗੁਰਦੁਆਰਿਆਂ ਦੀਆਂ ਨੀਹਾਂ ਹੋਣ ਉਹ ਹਿੰਦੁਸਤਾਨ ਤੇ ਗੁਲਾਮ ਰਹੇ ਪਰ ਉਸੇ ਧਰਤੀ ਉਪਰ ਖੜੇ ਗੁਰਦੁਆਰੇ ਅਕਾਲੀਆਂ ਦੇ ਕਬਜ਼ੇ ਵਿਚ ਆ ਜਾਣ ਨਾਲ 'ਆਜ਼ਾਦ' ਹੋ ਜਾਣ! ਕੈਸੀ ਵਿਚਿੱਤਰ ਗੱਲ ਹੈ!!

ਇਸ ਵਿਚ ਕੋਈ ਸ਼ੱਕ ਨਹੀਂ ਕਿ ਗਾਂਧੀ ਜੀ ਨੇ ਅਕਾਲੀ ਲਹਿਰ ਨੂੰ ਕੌਮੀ ਆਜ਼ਾਦੀ ਦੀ ਲਹਿਰ ਦਸਦਿਆਂ ਹੋਇਆਂ ਆਖਿਆ ਸੀ—

"ਸਿੱਖ ਬਹਾਦਰ ਹਨ, ਇਹ ਆਪਣੇ ਗੁਰਦੁਆਰੇ ਤਾਂ ਆਜ਼ਾਦ ਕਰਾ ਹੀ ਰਹੇ ਹਨ, ਇਨ੍ਹਾਂ ਨੂੰ ਜਾਨਣਾ ਚਾਹੀਦਾ ਹੈ ਕਿ ਹਿੰਦੁਸਤਾਨ ਵੀ ਇਕ ਵਡਾ ਗੁਰਦੁਆਰਾ ਹੈ ਜੋ ਇਨ੍ਹਾਂ ਦੀਆਂ ਕੁਰਬਾਨੀਆਂ ਨਾਲ ਹੀ ਆਜ਼ਾਦ ਹੋਵੇਗਾ।" ਡਾਕਟਰ ਕਿਚਲੂ ਨੇ ਵੀ ਆਖਿਆ ਸੀ—"ਖ਼ੁਦਾ ਦਾ ਸ਼ੁਕਰ ਹੈ ਕਿ ਅੱਜ ਬਰਤਾਨਵੀ ਸਰਕਾਰ ਦਾ ਸੱਜਾ ਹੱਥ ਕੱਟਿਆ ਗਿਆ ਹੈ ਅਤੇ ਹੁਣ ਇਹ ਆਜ਼ਾਦੀ ਲਿਆਉਣ ਵਾਲੀ ਕਾਂਗਰਸ ਦਾ ਸੱਜਾ ਹੱਥ ਬਣ ਗਿਆ ਹੈ।"

---

(ੳ) ਈਸ਼ਰ ਸਿੰਘ ਮਝੈਲ—ਪੰਜਾਬ, ਜੋਧ ਸਿੰਘ ਅਭਿਨੰਦਨ ਗਰੰਥ—ਪੰਨਾ ੨੪੮ ਸੰਪਾਦਕ—ਡਾਕਟਰ ਗੰਡਾ ਸਿੰਘ।

ਗਾਂਧੀ ਜੀ ਦੇ ਕਥਨ ਤੋਂ ਉਨ੍ਹਾਂ ਦੀ ਵਿਆਪਕ ਦ੍ਰਿਸ਼ਟੀ ਦਾ ਪਤਾ ਲਗਦਾ ਹੈ ਤੇ ਡਾਕਟਰ ਕ੍ਰਿਚਲੂ ਦੇ ਸ਼ਬਦਾਂ ਤੋਂ ਸਾਫ਼ ਹੀ ਅਕਾਲੀਆਂ ਦੀ ਪਰੰਪਰਾ ਦਾ ਪਤਾ ਲਗਦਾ ਹੈ।

ਗਾਂਧੀ ਜੀ ਦੇ ਇਸ ਕਥਨ ਨੂੰ ਉਸ ਦੇ ਸਹੀ ਅਰਥਾਂ ਵਿਚ ਸਮਝਣ ਲਈ ਚਲ ਰਹੀਆ ਦੂਸਰੀਆਂ ਲਹਿਰਾਂ ਵੱਲ ਵੀ ਧਿਆਨ ਨਾਲ ਵੇਖਣਾ ਪਏਗਾ।

ਗਾਂਧੀ ਜੀ ਨੇ 'ਖ਼ਿਲਾਫ਼ਤ' ਲਹਿਰ ਨੂੰ ਦੇਸ਼ ਭਗਤ ਲਹਿਰ ਆਖਿਆ, ਖ਼ਿਲਾਫ਼ਤ ਲਹਿਰ ਵਿਚ ਆਪ ਸ਼ਾਮਲ ਹੋਏ ਅਤੇ ਕਾਂਗਰਸ ਦੇ ਹਿੰਦੂ ਸਿੱਖ ਮੈਂਬਰਾਂ ਨੂੰ ਵੀ ਉਸ ਵਿਚ ਸਰਗਰਮ ਹਿੱਸਾ ਲੈਣ ਦੀ ਪ੍ਰੇਰਨਾ ਦਿੱਤੀ। ਪਰ ਜੇ ਖ਼ਿਲਾਫ਼ਤ ਲਹਿਰ ਦੇ ਆਦਿ-ਅੰਤ ਨੂੰ ਸਥੂਲ ਦ੍ਰਿਸ਼ਟੀ ਨਾਲ ਵੇਖੀਏ ਤਾਂ ਉਸ ਦਾ ਹਿੰਦੁਸਤਾਨ ਦੀ ਕੌਮੀ ਆਜ਼ਾਦੀ ਦੀ ਲੜਾਈ ਤੇ ਕਿਧਰੇ ਰਹੀ ਹਿੰਦੁਸਤਾਨ ਨਾਲ ਵੀ ਦੂਰ ਦਾ ਵਾਸਤਾ ਨਹੀਂ ਲਭੇਗਾ। ਪਰ ਗਾਂਧੀ ਜੀ ਨੇ ਖ਼ਿਲਾਫ਼ਤ ਲਹਿਰ ਦੀ ਡਟਵੀਂ ਮਦਦ ਕੀਤੀ।

ਯੂਰਪ ਵਿਚ ਹੋਏ ਇਕ ਇਕਰਾਰ ਨਾਮੇ ਅਨੁਸਾਰ ਤੁਰਕੀ ਦੇ ਸੁਲਤਾਨ ਨੂੰ ਗੱਦੀਓਂ ਲਾਹ ਦਿੱਤਾ ਗਿਆ ਸੀ । ਤੁਰਕੀ ਵਿਚ ਬਾਦਸ਼ਾਹਤ ਖ਼ਤਮ ਕਰ ਦਿੱਤੀ ਗਈ ਸੀ। ਪਰ ਸਾਰਾ ਮੁਸਲਿਮ ਜਗਤ ਤੁਰਕੀ ਦੇ ਸੁਲਤਾਨ ਨੂੰ ਮਜ਼ਹਬੀ ਪੱਖ ਤੋਂ ਆਪਣਾ ਖ਼ਲੀਫ਼ਾ ਮੰਨਦਾ ਸੀ। ਇਸ ਲਈ ਸਾਰੇ ਮੁਸਲਿਮ ਜਗਤ ਵਿਚ ਇਸ ਤੇ ਬੜੀ ਬੇਚੈਨੀ ਪੈਦਾ ਹੋ ਗਈ। ਹਿੰਦੁਸਤਾਨ ਦੇ ਮੁਸਲਮਾਨ ਵੀ ਇਸ ਗੱਲ ਵਿਚ ਪਿੱਛੇ ਨਹੀਂ ਸਨ। ਇਨ੍ਹਾਂ ਨੇ ਤੁਰਕੀ ਦੇ ਇਸ ਕਾਂਡ ਨੂੰ ਲੈ ਕੇ ਹਿੰਦੁਸਤਾਨ ਵਿਚ ਐਜੀਟੇਸ਼ਨ ਸ਼ੁਰੂ ਕਰ ਦਿੱਤੀ ਜਿਸ ਦਾ ਨਾਮ 'ਖ਼ਿਲਾਫ਼ਤ ਲਹਿਰ' ਰੱਖਿਆ ਗਿਆ।

ਜਿਸ ਤਰੀਕੇ ਨਾਲ ਅਤੇ ਜਿਨ੍ਹਾਂ ਮਨੋਰਥਾਂ ਲਈ ਇਹ ਲਹਿਰ ਸ਼ੁਰੂ ਹੋਈ ਸੀ – ਜੇ ਉਹ ਨਿਰੋਲ ਮੁਸਲਿਮ ਲਹਿਰ ਹੀ ਰਹਿਣ ਦਿੱਤੀ ਜਾਂਦੀ ਤਾਂ ਸਪਸ਼ਟ ਹੈ ਕਿ ਉਸਦੇ ਨਤੀਜੇ ਹਿੰਦੁਸਤਾਨ ਲਈ ਕਿੰਨੇ ਖ਼ਤਰਨਾਕ ਨਿਕਲਦੇ । ਸਾਰੇ ਮੁਸਲਮਾਨ ਉਲਾਰ ਫ਼ਿਰਕੂ ਰੁਚੀਆਂ ਦਾ ਸ਼ਿਕਾਰ ਹੋ ਕੇ ਇਸ ਢੰਗ ਨਾਲ ਜੱਥੇਬੰਦ ਹੋ ਜਾਂਦੇ ਕਿ ਦੇਸ਼ ਦੀਆਂ ਬਾਕੀ ਕੌਮਾਂ ਨਾਲ ਉਨ੍ਹਾਂ ਦੀ ਜਜ਼ਬਾਤੀ ਸਾਂਝ ਉੱਕਾ ਹੀ ਖ਼ਤਮ ਹੋ ਜਾਂਦੀ। ਦੇਸ਼ ਦੀ ਕੌਮੀ ਜਮਾਤ ਕਾਂਗਰਸ ਵਿਚ ਜਿਹੜੇ ਮੁਸਲਮਾਨ ਸਰਗਰਮੀ ਨਾਲ ਹਿੱਸਾ ਲੈ ਰਹੇ ਸਨ ਉਹ ਵੀ ਉਲਾਰ ਫਿਰਕੂ ਨੀਤੀਆਂ ਦਾ ਸ਼ਿਕਾਰ ਹੋ ਜਾਂਦੇ ਤੇ ਹਿੰਦੁਸਤਾਨ 'ਵਿਰੋਧੀ ਕੌਮਾਂ' ਦੇ ਇਕ ਜ਼ਬਰਦਸਤ ਕੈਂਪ ਵਿਚ ਵੰਡਿਆ ਦਿੱਸਦਾ । ਭਾਵੇਂ ਮੁਸਲਿਮ ਲੀਗ ਅਤੇ ਅਕਾਲੀ ਦਲ ਜਿਹੀਆਂ ਫ਼ਿਰਕੂ ਪਾਰਟੀਆਂ ਨੇ ਹਿੰਦੁਸਤਾਨ ਦੀ ਇਹ ਜਿਹੀ ਤਸਵੀਰ ਘੜਨ ਵਿਚ ਕੋਈ ਕਸਰ ਨਹੀਂ ਸੀ ਛੱਡੀ ਅਤੇ ਇਹ ਤਸਵੀਰ ਅੰਗਰੇਜ਼ਾਂ ਦੀ ਵਿਉਂਤ-ਬੰਦ ਨੀਤੀ ਦਾ ਸਦਕਾ ਹੀ ਸੀ—ਪਰ ਚੂੰਕਿ ਕਾਂਗਰਸ ਦੀ ਵਾਗਡੋਰ ਓਦੋਂ ਗਾਂਧੀ ਜੀ ਵਰਗੇ ਦੂਰ-ਅੰਦੇਸ਼ ਨੇਤਾ ਦੇ ਹੱਥ ਸੀ—ਇਸ ਲਈ ਅੰਗਰੇਜ਼ਾਂ, ਮੁਸਲਿਮ ਲੀਗੀਆਂ ਅਤੇ ਅਕਾਲੀਆਂ ਦੇ ਸਾਰਾ ਟਿੱਲ ਲਗਾਉਣ ਦੇ ਬਾਵਜੂਦ ਸਭ ਕੌਮਾਂ ਦੀ ਸਾਂਝੀ ਸੰਸਥਾ ਕਾਂਗਰਸ ਹਿੰਦੁਸਤਾਨ ਦੀ ਤਸਵੀਰ ਵਿਚ ਸਦਾ ਉਘੜਵੇਂ ਤੇ ਵਡੇਰੇ ਰੂਪ ਵਿਚ ਹੀ

ਉਜਾਗਰ ਰਹੀ।

ਗਾਂਧੀ ਜੀ ਨੇ ਤੁਰਕੀ ਦੇ 'ਖ਼ਲੀਫ਼ਾ' ਦੇ ਸਵਾਲ ਉਪਰ ਜੱਥੇਬੰਦ ਹੋਏ ਹਿੰਦੁਸਤਾਨੀ ਮੁਸਲਮਾਨਾਂ ਦੀ ਐਜੀਟੇਸ਼ਨ ਨੂੰ ਦੇਸ਼ ਭਗਤਕ ਆਖ ਕੇ ਅਤੇ ਉਸ ਵਿਚ ਹਿੰਦੂਆਂ ਸਿੱਖਾਂ ਦਾ ਹਿੱਸਾ ਪਵਾ ਕੇ ਉਸ ਲਹਿਰ ਦੇ ਵੱਡੇ ਹਿੱਸੇ ਨੂੰ ਅੰਗਰੇਜ਼ਾਂ ਦੀ ਕੁਟਲ ਤੇ ਫਿਰਕੂ ਨੀਤੀ ਦਾ ਸ਼ਿਕਾਰ ਹੋਣੋਂ ਬਚਾ ਲਿਆ ਅਤੇ ਉਸ ਹਿੱਸੇ ਨੂੰ ਭਵਿਖਤ ਹਿੰਦੁਸਤਾਨ ਦੇ ਸਾਂਝੇ ਵਿਰਸੇ ਦੇ ਰੂਪ ਵਿਚ ਸੰਭਾਲ ਕੇ ਰਖਦੇ ਹੋਏ ਨਵੇਂ ਅਤੇ ਆਜ਼ਾਦ ਹਿੰਦੁਸਤਾਨ ਦੀ ਸਾਜਨਾ ਵਿਚ ਲਗਾਇਆ।

ਠੀਕ ਇਹੋ ਗੱਲ ਅਕਾਲੀ ਲਹਿਰ ਬਾਰੇ ਹੈ। ਅਕਾਲੀ ਲਹਿਰ ਪੂਰਨ ਰੂਪ ਵਿਚ ਫਿਰਕੂ ਅਤੇ ਅੰਗਰੇਜ਼ ਹਮਾਇਤੀ ਲਹਿਰ ਸੀ—ਪਰ ਗਾਂਧੀ ਜੀ ਨੇ ਉਸ ਵਿਚੋਂ ਆਮ ਸਿੱਖ ਜਨਤਾ ਦੇ ਅੰਗਰੇਜ਼ ਵਿਰੋਧੀ ਹਿੱਸੇ ਨੂੰ ਛਾਂਟ ਕੇ ਬਾਹਰ ਕੱਢ ਲਿਆ ਅਤੇ ਉਸ ਹਿੱਸੇ ਦੇ ਸੱਜਣ ਬਾਕਾਇਦਾ ਜੰਗੇ ਆਜ਼ਾਦੀ ਵਿਚ ਹਿੱਸਾ ਲੈਂਦੇ ਰਹੇ ਤੇ ਆਜ਼ਾਦ ਹਿੰਦੁਸਤਾਨ ਵਿਚ ਉਸ ਦੀ ਅਫਿਰਕੂ ਉਸਾਰੀ ਵਿਚ ਵੀ ਉਸੇ ਲਗਨ ਨਾਲ ਜੁਟੇ ਹੋਏ ਹਨ।

ਪਰ ਅਕਾਲੀ ਲਹਿਰ ਦੇ ਜਿਹੜੇ ਲੀਡਰ ਸਨ ਉਹ ਬਾਕਾਇਦਾ ਆਪਣੇ ਪਰੰਪਰਾਗਤ ਕੰਮ—ਅੰਗਰੇਜ਼ੀ ਸਾਮਰਾਜ ਦੀ ਸੇਵਾ—ਵਿਚ ਲੱਗੇ ਰਹੇ।

ਇਹ ਗੱਲ ਕਹਿਣੀ ਗ਼ਲਤ ਨਹੀਂ ਹੋਵੇਗੀ ਕਿ ਅਕਾਲੀ ਦਲ ਆਪਣੇ ਇਸ ਮਨੋਰਥ ਵਿਚ ਬਹੁਤ ਹੱਦ ਤਕ ਸਫਲ ਹੋਇਆ। ਗੁਰਦੁਆਰਿਆਂ ਉਪਰ ਕਬਜ਼ੇ ਇਨ੍ਹਾਂ ਦੇ ਹੋ ਗਏ ਅਤੇ ਉਨ੍ਹਾਂ ਦੀ ਆਮਦਨ ਨੂੰ ਇਨ੍ਹਾਂ ਨੇ ਕਿਵੇਂ ਵਰਤਣਾ ਸ਼ੁਰੂ ਕੀਤਾ, ਕਿਵੇਂ ਗੁਰਦੁਆਰਿਆਂ ਵਿਚ ਭੈੜੀ ਕਿਸਮ ਦੇ ਜੁਰਮਾਂ ਨੂੰ ਵਧਾਇਆ, ਕਿਵੇਂ ਕਾਲੇ ਕਾਰਨਾਮੇ ਕੀਤੇ—ਇਸ ਬਾਰੇ ਪਿੱਛੇ ਮਾਸਟਰ ਤਾਰਾ ਸਿੰਘ ਜੀ ਤੇ ਉਨ੍ਹਾਂ ਦੇ ਮੁਖ਼ਾਲਫ਼ਾਂ ਦੇ ਲੇਖਾਂ—ਬਿਆਨਾਂ ਰਾਹੀਂ ਪੂਰੀ ਤਸਵੀਰ ਪੇਸ਼ ਕੀਤੀ ਜਾ ਚੁੱਕੀ ਹੈ। ਇਕ ਤਸਵੀਰ ਇਹ ਹੈ ਅਤੇ ਇਸਦੇ ਮੁਕਾਬਲੇ ਵਿਚ ਇਕ ਤਸਵੀਰ ਕੂਕਿਆਂ ਦੀ ਹੈ।

## ਕੂਕੇ

ਕੂਕੇ—ਜਿਨ੍ਹਾਂ ਦੇ ਕੇਂਦਰ ਭੈਣੀ ਸਾਹਿਬ ਵਿਚ ੧੮੭੨ ਤੋਂ ੧੯੨੨ ਤੱਕ ਪੁਲਿਸ ਦੀ ਚੌਂਕੀ ਬੈਠੀ ਰਹੀ, ਭੈਣੀ ਸਾਹਿਬ ਵਿਚ ਜਾਣ ਆਉਣ ਵਾਲੇ ਹਰ ਵਿਅਕਤੀ ਦੀ ਤਲਾਸ਼ੀ ਤੇ ਉਸਦੀ ਘਰੇਲੂ ਨਕਲੋ-ਹਰਕਤ ਉਪਰ ਵੀ ਨਿਗਰਾਨੀ ਹੁੰਦੀ ਰਹੀ। ਇਸ ਦੇ ਬਾਵਜੂਦ ਡਟ ਕੇ ਉਹ ਆਜ਼ਾਦੀ ਦੀਆਂ ਲਹਿਰਾਂ ਵਿਚ ਹਿੱਸਾ ਲੈਂਦੇ ਰਹੇ। ੧੯੨੦ ਵਿਚ ਹੋਏ ਕਲਕੱਤਾ ਕਾਂਗਰਸ ਦੇ ਇਜਲਾਸ ਵਿਚ ਪੰਜਾਬ ਦੇ ਸਨਮਾਨਤ ਅਹੁਦੇਦਾਰਾਂ ਦੀ ਹੈਸੀਅਤ ਵਿਚ ਕੂਕਿਆਂ ਦੇ ਨੇਤਾ ਸ਼ਾਮਲ ਸਨ, ੧੯੨੯ ਦੇ ਲਾਹੌਰ ਸੈਸ਼ਨ ਵੇਲੇ ਕੂਕੇ ਸਾਰੇ ਸਮਾਗਮ ਦੇ ਪਰਬੰਧਕ ਸਨ, ਉਸ ਤੋਂ ਬਾਅਦ ੧੯੩੦ ਵਿਚ ਕਾਂਗਰਸ ਵੱਲੋਂ ਚਲੀ ਧਰਨੇ ਦੀ ਲਹਿਰ ਸਮੇਂ ਨਾਮਧਾਰੀ ਸਤਿਗੁਰੂ ਜੀ ਦੇ ਭਾਈ ਪੰਜਾਬ ਵਿਚ ਉਸ ਲਹਿਰ ਦੇ ਡਿਕਟੇਟਰ ਸਨ ਤੇ ਅਨੇਕਾਂ ਕੂਕਿਆਂ ਸਮੇਤ ਆਪ ਨੇ ਜੇਹਲ ਯਾਤਰਾ ਕੀਤੀ। ੧੯੩੨ ਤੇ ਫਿਰ

੧੯੪੨ ਵਿਚ ਜੇਹਲੀਂ ਗਏ। ਗੱਲ ਕੀ ਦੇਸ਼ ਭਗਤਾਂ ਤੇ ਦੇਸ਼ ਦੀ ਇਕੋ ਇਕ ਕੌਮੀ ਸੰਸਥਾ 'ਕਾਂਗਰਸ' ਵਲੋਂ ਚਲਾਈ ਗਈ ਹਰ ਲਹਿਰ ਵਿਚ ਕੂਕੇ ਤਨ ਮਨ ਧਨ ਨਾਲ ਸ਼ਾਮਲ ਸਨ।

ਇਸ ਤੋਂ ਅਲਾਵਾ ਵੀ ਕੂਕਿਆਂ ਦੇ ਆਪਣੇ ਇਤਿਹਾਸ ਨਾਲ ਸਬੰਧਤ ਸਮਾਗਮਾਂ ਵਿਚ ਕੀ ਹੁੰਦਾ ਸੀ—ਇਸ ਦੀ ਇਕ ਤਸਵੀਰ ਏਥੇ ਪੇਸ਼ ਕਰਨੀ ਬੜੀ ਮੁਨਾਸਿਬ ਹੋਵੇ।

੧੯੨੭ ਦਾ ਸਾਲ ਸੀ। 'ਮੁਠੱਡਾ ਕਲਾਂ' ਜ਼ਿਲਾ ਜਲੰਧਰ ਵਿਚ ਮਲੇਰ ਕੋਟਲੇ ਦੇ ਸ਼ਹੀਦਾਂ ਦਾ ਦਿਨ ਮਨਾਇਆ ਗਿਆ। ਦਿਨ ਤੇ ਨਿਰੋਲ ਸਿੱਖ ਸ਼ਹੀਦਾਂ ਦਾ ਸੀ—ਪਰ ਇਸ ਦਾ ਸਰੂਪ ਕੌਮੀ ਅਤੇ ਦੇਸ਼ ਭਗਤਕ ਸੀ। ਨਿਰੋਲ ਖ਼ਾਲਸਈ ਅਥਵਾ ਫ਼ਿਰਕੂ ਨਹੀਂ ਸੀ। ੧੭-੧੮ ਤੇ ੧੯ ਜਨਵਰੀ—ਤਿੰਨ ਦਿਨਾਂ ਦਾ ਕੌਮੀ ਸੰਮੇਲਣ ਰਖਿਆ ਗਿਆ ਜਿਸ ਦਾ ਸਮੁੱਚਾ ਪ੍ਰਭਾਵ ਸਿਆਸੀ ਅਤੇ ਸਰਕਾਰ ਵਿਰੋਧੀ ਸੀ। ਇਸ ਸੰਮੇਲਣ ਦੇ ਪਰਧਾਨ ਸਤਿਗੁਰੂ ਪਰਤਾਪ ਸਿੰਘ ਜੀ ਸਨ। ਇਸ ਸੰਮੇਲਣ ਵਿਚ ਨਿਰੇ ਨਾਮਧਾਰੀ ਨੇਤਾ ਹੀ ਨਹੀਂ ਸਨ ਆਏ ਹੋਏ ਸਗੋਂ ਉਸ ਜ਼ਮਾਨੇ ਦੇ ਪਰਸਿੱਧ ਹਿੰਦੂ ਤੇ ਮੁਸਲਿਮ ਨੇਤਾ ਵੀ ਪਹੁੰਚੇ ਹੋਏ ਸਨ। ਹੇਠਾਂ ਦਿੱਤੀ ਉਸ ਸੰਮੇਲਣ ਦੀ ਰਿਪੋਰਟ ਤੋਂ—ਜੋ ਕਿ ੧੪ ਮਾਘ ਸੰਮਤ ੧੯੭੭ ਦੇ ਸਤਿਜੁਗ ਵਿਚ ਛਪੀ ਸੀ—ਸਪਸ਼ਟ ਹੋਵੇਗਾ ਕਿ ਉਸ ਦਹਿਸ਼ਤ ਦੇ ਜ਼ਮਾਨੇ ਵਿਚ ਵੀ ਕੂਕਿਆਂ ਦੀਆਂ ਸਰਗਰਮੀਆਂ ਕਿਵੇਂ ਦੇਸ਼ ਦੀ ਆਜ਼ਾਦੀ ਲਈ ਸਮਰਪਤ ਸਨ।

## ਮੁਠੱਡਾ ਕਲਾਂ ਜ਼ਿਲਾ ਜਲੰਧਰ ਵਿਚ ਭਾਰੀ ਦੀਵਾਨ

## ਸਟੇਸ਼ਨ ਫਿਲੌਰ ਤੋਂ ਪ੍ਰਧਾਨ ਜੀ ਅਤੇ ਲੀਡਰਾਂ ਦਾ ਜਲੂਸ

"੧੭ ਤ੍ਰੀਕ ਨੂੰ ਦੁਪਹਿਰ ਦੇ ਪਿਛੋਂ ਇਕ ਬਜੇ ਸ੍ਰੀਮਾਨ ਮਹਾਰਾਜ ਗੁਰਦਿਆਲ ਸਿੰਘ ਜੀ, ਚੌਧਰੀ ਗੁਲਾਮ ਹੈਦਰ ਖ਼ਾਂ ਐਡੀਟਰ 'ਸਦਾਕਤ' ਲਾਹੌਰ, ਭਾਈ ਨਿਧਾਨ ਸਿੰਘ ਜੀ 'ਆਲਿਮ' ਐਡੀਟਰ ਸਤਿਜੁਗ ਲਾਹੌਰ, ਸ੍ਰੀਮਾਨ ਭਾਈ ਇੰਦਰ ਸਿੰਘ ਜੀ ਚਕ੍ਰਵਰਤੀ 'ਲਲਕਲਾਂ' ਰਿਆਸਤ ਪਟਿਆਲਾ, ਸ੍ਰੀ ਮਾਨ ਪੰਡਤ ਅਮਰ ਸਿੰਘ ਜੀ ਅਤੇ ਸੰਤ ਅਣਖਾ ਸਿੰਘ ਜੀ ਸਨਖਤ੍ਰਾ ਜ਼ਿਲਾ ਸਿਆਲ ਕੋਟ ਲਾਹੌਰ ਤੋਂ ਲੁਧਿਆਣੇ ਨੂੰ ਜਾਣ ਵਾਲੀ ਏਂਟੀ ਡਾਊਨ ਗੱਡੀ ਵਿਚੋਂ ਫਿਲੌਰ ਦੇ ਸਟੇਸ਼ਨ ਉਤੇ ਉਤਰੇ। ਇਨ੍ਹਾਂ ਦੇ ਸਤਿਕਾਰ ਲਈ ਸਟੇਸ਼ਨ ਉਤੇ ਸੇਵਾ ਸੰਮਤੀ ਫਲੌਰ ਅਤੇ ਖ਼ਿਲਾਫ਼ਤ ਕਮੇਟੀ ਲੁਧਿਆਣਾ ਦੇ ਵਾਲੰਟੀਅਰਜ਼ ਸਮੇਤ ਬਹੁਤ ਸਾਰੇ ਹਿੰਦੂ ਮੁਸਲਮਾਨ ਅਤੇ ਸਿੱਖ ਸੱਜਣਾਂ ਦੇ ਜਿਨ੍ਹਾਂ ਦੀ ਗਿਣਤੀ ਹਜ਼ਾਰਾਂ ਦੀ ਸੀ, ਖੜੇ ਸਨ। ਲੀਡਰਾਂ ਦੇ ਗੱਡੀਓਂ ਉਤਰਦਿਆਂ ਸਾਰ ਹੀ 'ਸਤਿ ਸ੍ਰੀ ਅਕਾਲ', 'ਬੰਦੇ ਮਾਤ੍ਰਮ' ਅਤੇ 'ਅੱਲਾ ਹੂ ਅਕਬਰ' ਦੇ ਜੈਕਾਰਿਆਂ ਦੀ ਆਵਾਜ਼ ਨੇ ਇਕ ਅਦਭੁਤ ਹੀ ਰੰਗ ਬਣਾ ਦਿੱਤਾ ਸੀ। ਸਟੇਸ਼ਨ ਉੱਤੇ ਭੀੜ ਏਨੀ ਸੀ ਕਿ ਸੇਵਕਾਂ ਦੇ ਪ੍ਰਬੰਧ ਦੇ ਹੁੰਦਿਆਂ ਭੀ ਲੀਡਰਾਂ ਨੂੰ ਹਜੂਮ ਵਿਚ ਦੀ ਲੰਘਣਾ ਔਖਾ ਹੋ ਰਿਹਾ ਸੀ। ਸਟੇਸ਼ਨ ਦੇ ਨੇੜੇ ਅਤੇ ਸਾਹਮਣੀ ਬੈਠਕ ਵਿਚ ਇਨ੍ਹਾਂ ਨੂੰ ਉਤਾਰ ਦਿੱਤਾ ਗਿਆ ਜਿੱਥੇ ਕਿ ਸਰਦਾਰ ਕਿਸ਼ਨ ਸਿੰਘ ਜੀ, ਸਰਦਾਰ ਸਰਦਾਰਾ ਸਿੰਘ ਜੀ ਐਡੀਟਰ 'ਖਾਲਸਾ

ਅਖ਼ਬਾਰ' ਲਾਹੌਰ, ਮਹਿਤਾ ਅਨੰਦ ਕਿਸ਼ੋਰ ਜੀ ਲਾਹੌਰ, ਮਹਾਤਮਾ ਨੰਦ ਗੋਪਾਲ ਅਰ ਲਾਲਾ ਮੁਨਸ਼ੀ ਰਾਮ ਸਵਰਾਜ ਆਸ਼ਰਮ ਅੰਮ੍ਰਿਤਸਰ, ਪਹਿਲਾਂ ਤੋਂ ਹੀ ਪੁਜ ਗਏ ਸਨ—ਨਾਲ ਸ਼ਾਮਲ ਹੋ ਗਏ। ਲਗ ਭਗ ਸ਼ਾਮ ਦੇ ਚਾਰ ਬਜੇ ਪਰਧਾਨ ਜੀ ਵੀ ਸਮੇਤ ਆਪਣੇ ਜਥੇ ਦੇ ਲੁਧਿਆਣਿਓਂ ਮੋਟਰਕਾਰ ਵਿਚ ਫਲੌਰ ਪੁਜ ਗਏ ਜਿਨ੍ਹਾਂ ਦਾ ਸਵਾਗਤ ਬੜੀ ਧੂਮ ਧਾਮ ਨਾਲ ਕੀਤਾ ਗਿਆ। ਆਪ ਦੇ ਪੁਜਣ ਨਾਲ ਖ਼ਲਕਤ ਦੀ ਭੀੜ ਅੱਗੇ ਨਾਲੋਂ ਦੂਣੀ ਹੋ ਗਈ। ਆਪਦੀ ਸੇਵਾ ਵਿਚ ਪਹਿਲੋਂ ਪੁਜ ਚੁਕੇ ਲੀਡਰਾਂ ਨੇ ਆਪਦਾ ਮੋਟਰੋਂ ਉਤਰਦਿਆਂ ਸਾਰ ਹੀ ਨਿਯਮਾਨੁਸਾਰ ਸਵਾਗਤ ਕੀਤਾ ਅਤੇ ਉਸ ਬੈਠਕ ਵਿਚ ਬੈਠ ਕੇ ਪਰਸਪਰ ਕੁਸ਼ਲ ਆਨੰਦ ਪੁੱਛੀ ਅਤੇ ਪਰਧਾਨ ਜੀ ਦੇ ਜਲ ਪਾਣੀ ਛਕਣ ਦੇ ਪਿਛੋਂ ਜਲੂਸ ਟਮਟਮਾ ਵਿਚ ਬੜੀ ਧੂਮ ਧਾਮ ਨਾਲ ਮੁਠੱਡਿਆਂ ਨੂੰ ਤੁਰਿਆ। ਅਤੇ ਲਗਭਗ ੬ ਬਜੇ ਮੁਠੱਡੀਂ ਪੁਜਾ। ਮੁਠੱਡਿਆਂ ਵਿਚ ਸ਼ਬਦ ਕੀਰਤਨ ਕਰਦਿਆਂ ਹੋਇਆਂ ਪਰਵੇਸ਼ ਕੀਤਾ ਅਤੇ ਰਾਤ ਦੇ ੮ ਵਜੇ ਸਮਾਪਤੀ ਹੋਈ।

## ਸਤਿਕਾਰ ਯੋਗ ਸ੍ਰੀਮਾਨ ਮਹਾਰਾਜ ਪ੍ਰਤਾਪ ਸਿੰਘ ਜੀ ਪ੍ਰਧਾਨ ਜਲਸਾ ਦਾ ਐਡ੍ਰੈਸ—

### ਐਡ੍ਰੈਸ

"ਮੇਰੇ ਪਿਆਰੇ ਹਿੰਦੂ ਮੁਸਲਮਾਨ ਅਤੇ ਸਿੱਖ ਸਜਣੋ, ਮੈਂ ਆਪ ਦੀ ਉਸ ਕ੍ਰਿਪਾ ਦੀ ਜਿਹੜੀ ਕਿ ਆਪ ਨੇ ਮੈਨੂੰ ਪ੍ਰਧਾਨਗੀ ਦੀ ਉੱਚ ਪਦਵੀ ਦਾ ਆਦਰ ਬਖਸ਼ਣ ਵਿਚ ਮੇਰੇ ਉਤੇ ਕੀਤੀ ਹੈ ਅਤੀ ਧਨਵਾਦੀ ਹਾਂ।

### ਏਸ ਇਕੱਤ੍ਰਤਾ ਦਾ ਕਾਰਣ

"ਸਭ ਥੀਂ ਪਹਿਲਾਂ ਮੈਂ ਆਪ ਦੀ ਸੇਵਾ ਵਿਚ ਇਹ ਦੱਸ ਦੇਣਾ ਯੋਗ ਸਮਝਦਾ ਹਾਂ ਕਿ ਸਾਡਾ ਇਕੱਤ੍ਰਤਾ ਕਰਨ ਦਾ ਕੀ ਕਾਰਣ ਅਤੇ ਕੀ ਮੰਤਵ ਹੈ? ਕੀ ਅਸੀਂ ਏਥੇ ਇਸ ਲਈ ਇਕੱਠੇ ਹੋਏ ਹਾਂ ਕਿ ਕਿਸੇ ਹਸਤੀ ਦੀ ਯਾ ਕਿਸੇ ਸ਼੍ਰੇਣੀ ਦੀ ਯਾ ਕਿਸੇ ਹਕੂਮਤ ਦੀ ਅਯੋਗ ਵਿਰੋਧਤਾ ਕਰੀਏ? ਕੀ ਸਾਡੇ ਏਥੇ ਇਕੱਠਿਆਂ ਹੋਣ ਦਾ ਕਾਰਣ ਇਹ ਹੈ ਕਿ ਅਸੀਂ ਦੇਸ਼ ਵਿਚ ਫੁਟ ਈਰਖਾ ਅਤੇ ਰਾਗ ਦਵੇਖ ਦਾ ਪਰਚਾਰ ਕਰਕੇ ਹਿੰਦੁਸਤਾਨ ਦੀ ਅਸਲੀ ਹਸਤੀ ਨੂੰ ਨਸ਼ਟ ਕਰੀਏ? ਪਿਆਰਿਓ! ਨਹੀਂ, ਕਦੀ ਨਹੀਂ। ਸਾਡੇ ਏਥੇ ਇਕੱਠਿਆਂ ਹੋਣ ਦਾ ਵਿਸ਼ੇਸ਼ ਕਾਰਨ ਉਨ੍ਹਾਂ ੮੦ ਨਾਮਧਾਰੀ ਸਿੱਖ ਸ਼ਹੀਦਾਂ ਦੀ ਸ਼ਹਾਦਤ ਅਥਵਾ ਕੁਰਬਾਨੀ ਤੋਂ ਸਿਖਿਆ ਪ੍ਰਾਪਤ ਕਰਨ ਦਾ ਹੈ ਜਿਹੜੇ ਜਨਵਰੀ ਸੰਨ ੧੮੭੨ ਈਸਵੀ ਵਿਚ ਆਪਣੀ ਆਜ਼ਾਦੀ ਭਾਵ ਸੁਤੰਤਰਤਾ ਦੇ ਦੇਵਤਾ ਨੂੰ ਪਰਸੰਨ ਕਰਨ ਹਿਤ ਮਲੇਰ ਕੋਟਲੇ ਵਿਖੇ ਕਾਵਨ ਡਿਪਟੀ ਕਮਿਸ਼ਨਰ ਅੰਬਾਲਾ ਦੀ ਫਾਂਸੀ ਦਾ ਅਤੀ ਪਰਸੰਨਤਾ ਨਾਲ ਸ਼ਿਕਾਰ ਹੋਏ ਅਤੇ ਏਸ ਲਈ ਕਿ ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਦਾ ਭਾਰਤ ਦੇਸ਼ ਅਤੇ ਧਰਮ ਨੂੰ ਸੁਤੰਤਰ ਕਰਨ ਹਿਤ ਆਪਣੇ ਪਰਮ ਪਵਿਤਰ ਜੀਵਨ ਨੂੰ, ਆਪਣੇ ਸਰਬੰਸ, ਆਪਣੇ ਦੇਸ਼, ਆਪਣੀ ਕੌਮ ਅਤੇ ਆਪਣੀ ਸੰਗਤ ਤੋਂ ਵਿਛੋੜ ਕੇ ਪਰਦੇਸ ਵਿਚ ਲੈ ਜਾਣ ਭਾਵ ਦੂਜੇ ਅਰਥਾਂ ਵਿਚ ਉਸ ਸਮੇਂ ਦੀ ਸਰਕਾਰ ਦੇ ਕਥਨ ਅਨੁਸਾਰ ਜਲਾਵਤਨ ਹੋ

ਜਾਣ ਤੋਂ ਸਬਕ ਹੈ। ਜੇ ਕੋਈ ਪੁਰਸ਼ ਇਹ ਗਲਤੀ ਨਾਲ ਆਖਣ ਦੀ ਦਲੇਰੀ ਕਰੇ ਕਿ ਸਿੱਖਾਂ ਨੂੰ ਤੋਪਾਂ ਦੇ ਨਿਸ਼ਾਨੇ ਬਣਾ ਕੇ ਅਤੇ ਉਨ੍ਹਾਂ ਨੂੰ ਫਾਂਸੀ ਦੇ ਸ਼ਿਕਾਰ ਕਰਕੇ ਅਰ ਸਤਿਗੁਰੂ ਰਾਮ ਸਿੰਘ ਜੀ ਨੂੰ ਸਮੇਤ ਉਨ੍ਹਾਂ ਦੇ ਸੂਬਿਆਂ ਦੇ ਜਲਾਵਤਨ ਕਰਕੇ ਉਨ੍ਹਾਂ ਦੀ ਜਾਰੀ ਕੀਤੀ ਹੋਈ ਨਾ ਮਿਲਵਰਤਣ ਦੀ ਲਹਿਰ ਨੂੰ ਨਸ਼ਟ ਕਰ ਦਿੱਤਾ ਗਿਆ ਸੀ ਜੋ ਕਿ ਸਤਿਗੁਰੂ ਦੀ ਦਰਗਾਹ ਵਿਚੋਂ ਹਿੰਦੁਸਤਾਨ ਨੂੰ ਗੁਲਾਮੀ ਦੀਆਂ ਬੇੜੀਆਂ ਤੋਂ ਮੁਕਤ ਕਰਨ ਲਈ ਧਰਮ ਦਾ ਪਰਚਾਰ ਅਤੇ ਜ਼ਾਲਮਾਂ ਅਭਿਮਾਨੀਆਂ ਦਾ ਅਭਿਮਾਨ ਨਵਿਰਤ ਕਰਨ ਹਿਤ ਅਰ ਹਿੰਦੂ ਮੁਸਲਿਮ ਅਤੇ ਸਿਖ ਇਤਿਹਾਦ ਦੀ ਇਸਥਿਤੀ ਆਪਣੇ ਨਾਲ ਲੈ ਕੇ ਆਏ। ਪਰੰਤੂ ਕੋਈ ਸਮਝਦਾਰ ਪੁਰਸ਼ ਇਹ ਮੰਨਣ ਲਈ ਕਦੇ ਤਿਆਰ ਨਹੀਂ। ਮੇਰਾ ਨਿਸ਼ਚਾ ਹੈ ਕਿ ਅੱਜ ਭਾਵ ਵਰਤਮਾਨ ਕਾਲ ਵਿਚ ਜੇਹੜੀ ਲਹਿਰ ਮਹਾਤਮਾ ਗਾਂਧੀ ਦੀ ਰਾਹੀਂ ਜਾਰੀ ਹੋਈ ਹੈ ਅਜੇ ਉਹ ਉਸ ਮੰਜ਼ਿਲ ਤਕ ਨਹੀਂ ਪੁਜੀ ਕਿ ਜਿੱਥੇ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਸੰਮਤ ੧੯੨੮ ਵਿਚ ਹੀ ਪੁਜ ਗਏ ਸਨ। ਹੁਣ ਮੈਂ ਏਥੇ ਥੋੜੀ ਜਿਹੀ ਚਰਚਾ ਇਸ ਉਕਤ ਕਥਨ ਦੀ ਸਿੱਧੀ ਹਿੱਤ ਕਰ ਦੇਣੀ ਅਤੀ ਯੋਗ ਅਨੁਭਵ ਕਰਦਾ ਹਾਂ। 'ਜਰਨਾ' ਮਹਾਤਮਾ ਗਾਂਧੀ ਦਾ ਨਾ ਮਿਲਵਰਤਣ ਨੂੰ ਕਾਮਯਾਬ ਬਣਾਨ ਲਈ ਮੁਖ ਅਸੂਲ ਹੈ ਜੇਹੜਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ੧੯੭੨ ਤੋਂ ਹੀ ਸਰਕਾਰ ਤੇ ਪੁਲਿਸ ਦੇ ਅਸਹਿ ਤੇ ਅਕਹਿ ਕਸ਼ਟ ਸਹਾਰਦੇ ਹੋਏ ਧਾਰਨ ਕਰੀਆ ਰਹੇ ਹਨ। ਦੂਜਾ ਅਸੂਲ ਮਹਾਤਮਾ ਜੀ ਦਾ ਨਾ ਮਿਲਵਰਤਣ ਦੀ ਲਹਿਰ ਨੂੰ ਸਿਰੇ ਚਾੜ੍ਹਨ ਹਿਤ ਹਿੰਦੂ ਮੁਸਲਿਮ ਅਤੇ ਸਿੱਖ ਕੋਮ ਦਾ ਮਿਲਾਪ ਹੈ ਸੋ ਇਸ ਦੀ ਰੋ ਮਹਾਰਾਜ ਜੀ ਨੇ ਸਰਬੱਤ ਲਈ ਸਾਂਝਾ ਲੰਗਰ ਜਾਰੀ ਕਰਕੇ ਚਲਾਈ ਅਤੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਕੋਈ ਮਨੁਖ ਭਾਵੇਂ ਕਿਸੇ ਜਾਤੀ ਦਾ ਹੋਵੇ ਉਸਨੂੰ ਆਪਣਾ ਭਾਰਤ ਨਿਵਾਸੀ ਵੀਰ ਅਤੇ ਅਪਣਾ ਅੰਗ ਸਮਝਦੇ ਹੋਏ ਲੰਗਰ ਵਿਚੋਂ ਪਰਸ਼ਾਦਾ ਦਿਓ । ਅਤੇ ਜਦੋਂ ਤੁਹਾਨੂੰ ਕਿਸੇ ਦੇ ਦੁਖ ਤਕਲੀਫ ਔਕੜ ਅਤੇ ਬਿਪਤਾ ਦਾ ਪਤਾ ਲਗੇ ਤਾਂ ਜਥਾ ਸ਼ਕਤ ਉਸਦਾ ਦਰਦ ਵੰਡਾਓ। ਇਸ ਵੇਲੇ ਮਹਾਤਮਾ ਜੀ ਦੀ ਇੱਛਾ ਸਰਕਾਰੀ ਨੌਕਰੀ, ਸਰਕਾਰੀ ਸਕੂਲਾਂ ਕਾਲਜਾਂ ਅਤੇ ਸਰਕਾਰੀ ਅਦਾਲਤਾਂ ਦਾ ਤਿਆਗ ਕਰਕੇ ਸਵਰਾਜ ਦੇ ਉੱਚ ਆਦਰਸ਼ ਉੱਤੇ ਪੁੱਜਣ ਦੀ ਹੈ, ਪਰੰਤੂ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਮਹਾਤਮਾ ਜੀ ਦੀ ਉਕਤ ਇੱਛਾ ਦਾ ਪ੍ਰਤੱਖ ਨਮੂਨਾ ਹਨ। ਕੋਈ ਨਾਮਧਾਰੀ ਸਰਕਾਰੀ ਨੌਕਰ ਨਹੀਂ ਹੈ ਅਤੇ ਨਾ ਨੌਕਰੀ ਨੂੰ ਪਸੰਦ ਕਰਦਾ ਹੈ। ਕੋਈ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਅਖਵਾਉਂਦਾ ਹੋਇਆ ਸਰਕਾਰੀ ਅਦਾਲਤ ਵਿਚ ਜਾਣਾ ਨਹੀਂ ਚਾਹੁੰਦਾ, ਆਪਣੀਆਂ ਪੰਥਕ ਪੰਚਾਇਤਾਂ ਵਿਚ ਹੀ ਹਰ ਕਿਸਮ ਦੇ ਫੈਸਲੇ ਹੁੰਦੇ ਹਨ । ਕੋਈ ਨਾਮਧਾਰੀ ਅਪਣੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹਨੇ ਪਾ ਕੇ ਉਨ੍ਹਾਂ ਦੇ ਅਮੋਲਕ ਜੀਵਨ ਨੂੰ ਨਸ਼ਟ ਨਹੀਂ ਕਰਦਾ। ਇਹ ਕਿੰਨੇ ਹੀ ਗੱਲਾਂ—ਜਿਨ੍ਹਾਂ ਦੀ ਪੂਰਤੀ ਵਿਚ ਅਜੇ ਮਹਾਤਮਾ ਜੀ ਨੂੰ ਸਫਲਤਾ ਪ੍ਰਾਪਤ ਨਹੀਂ ਹੋਈ ਉਹ ਨਾਮਧਾਰੀ ਸਿੱਖਾਂ ਨੂੰ ੧੯੭੨ ਈਸਵੀ ਤੋਂ ਮਲੇਰ ਕੋਟਲੇ ਵਾਲੀਆਂ ੮੦ ਅਤੇ ਹੋਰ ਕਈ ਇਕ ਸਿੱਖਾਂ ਦੀਆਂ ਕੁਰਬਾਨੀਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਆਤਮ ਸ਼ਕਤੀ

ਦੇ ਅਸਰ ਕਾਰਨ ਹੋ ਚੁਕੀ ਹੈ।

ਇਹ ਮੰਜ਼ਿਲ ਹੈ ੧੯੭੨ ਦੀ ਨਾ-ਮਿਲਵਰਤਨ ਦਾ ਸਿੱਟਾ ਜਿਹੜਾ ਕਿ ਵਰਤਮਾਨ ਨਾ-ਮਿਲਵਰਤਨ ਅਜੇ ਪ੍ਰਾਪਤ ਨਹੀਂ ਕਰ ਸੱਕੀ। ਏਸ ਗੱਲ ਨੂੰ ਸਿੱਧ ਕਰਨ ਹਿਤ ਮੈਨੂੰ ਬਹੁਤੇ ਪ੍ਰਮਾਣ ਦੇਣ ਦੀ ਲੋੜ ਨਹੀਂ, ਕਿਉਂਕਿ ਕਲਕੱਤੇ ਦੇ ਪੁਰਾਣੇ ਅਰ ਦੇਸ਼ ਦੇ ਪ੍ਰਸਿਧ ਸੇਵਕ ਅੰਮ੍ਰਿਤ ਬਾਜ਼ਾਰ ਪਤ੍ਰਿਕਾ ਵਰਗੇ ਅਖ਼ਬਾਰ ਇਸ ਗੱਲ ਉੱਤੇ ਚਾਨਣਾ ਪਾ ਚੁਕੇ ਹਨ। ਮੇਰਾ ਇਹ ਦਾਅਵਾ ਹੈ ਕਿ ਅਜ ਕਲ ਦੀ ਬੇਦਾਰੀ ਭਾਵ ਜਾਗ੍ਰਤ ਵਿਚ ਸਭ ਤੋਂ ਬਹੁਤਾ ਭਾਗ ਮਲੇਰ ਕੋਟਲੇ ਦੇ ਸ਼ਹੀਦਾਂ ਦੀਆਂ ਸ਼ਹਾਦਤਾਂ ਅਤੇ ਸਤਿਗੁਰਾਂ ਦੇ ਪ੍ਰਦੇਸ ਗਮਨ ਦਾ ਹੈ। ਇਸ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਉਨ੍ਹਾਂ ਦੀ ਇੱਜ਼ਤ ਕਰੀਏ ਅਤੇ ਐਸ ਵੇਲੇ ਉਨ੍ਹਾਂ ਦੀ ਇੱਜ਼ਤ ਕੇਵਲ ਇਹ ਹੈ ਕਿ ਅਸੀਂ ਉਨ੍ਹਾਂ ਦੀਆਂ ਸ਼ਾਹਦਤਾਂ ਦੇ ਮੂਲ ਕਾਰਨ ਦੇਸ ਰੱਖਿਅਕ ਅਸੂਲਾਂ ਉੱਤੇ ਡਟ ਜਾਈਏ।"

ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਅਦ ਸੰਤ ਨਿਧਾਨ ਸਿੰਘ ਜੀ ਆਲਿਮ ਤੇ ਹੋਰ ਕਈ ਹਿੰਦੂ ਸਿਖ ਨੇਤਾਵਾਂ ਦੇ ਭਾਸ਼ਣ ਹੋਏ। ਸਤਿਗੁਰੂ ਜੀ ਦੇ ਛੋਟੇ ਭਾਈ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਕਿਹਾ—

"ਮੇਰੇ ਪਿਆਰੇ ਹਿੰਦੂ, ਮੁਸਲਮਾਨ ਅਤੇ ਸਿੱਖ ਸਜਣੋਂ! ਇਹ ਸ਼ਹੀਦੀ ਦਿਨ ਇਕ ਲੁਕਿਆ ਹੋਇਆ ਦਿਨ ਸੀ...ਸਤਿਗੁਰੂ ਰਾਮ ਸਿੰਘ ਜੀ ਨੇ ਇਸ ਸੰਸਾਰ ਵਿਚ ਆ ਕੇ ਸਿੱਖਾਂ ਵਿਚ ਉਹ ਸ਼ਕਤੀ ਪੈਦਾ ਕਰ ਦਿੱਤੀ ਜਿਹੜੀ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜਨ ਵਾਲੀ ਕਹੀ ਜਾ ਸਕਦੀ ਹੈ। ਭਾਵੇਂ ਉਸ ਵੇਲੇ ਦੇ ਝੋਲੀ ਚੁਕਾਂ ਨੇ ਇਸ ਸਪਿਰਟ ਨੂੰ ਦਬਾਨ ਦਾ ਬਹੁਤ ਯਤਨ ਕੀਤਾ ਪਰੰਤੂ ਸਚਿਆਈ ਸਚਿਆਈ ਹੀ ਹੁੰਦੀ ਹੈ। ਇਸ ਲਈ ਉਨ੍ਹਾਂ ਦੀ ਇਹ ਕੂੜੀ ਆਸ ਪੂਰੀ ਨਾ ਹੋਈ।

"ਸੱਜਣੋ! ਭਾਵੇਂ ਅੱਜ ਸਾਨੂੰ ਆਖਿਆ ਜਾਂਦਾ ਹੈ ਕਿ ਤੁਹਾਡੇ ਉੱਤੋਂ ਪੁਲਿਸ ਦਾ ਪਹਿਰਾ ਉਠਾ ਲਿਆ ਗਿਆ ਹੈ ਪਰ ਅਸੀਂ ਓਨਾਂ ਚਿਰ ਸੁਖੀ ਨਹੀਂ ਹੋਵਾਂਗੇ ਜਿਨਾਂ ਚਿਰ ਖਿਲਾਫ਼ਤ ਦਾ ਮਾਮਲਾ ਅਤੇ ਪੰਜਾਬ ਦਾ ਸਵਾਲ ਹੱਲ ਨਹੀਂ ਹੋ ਜਾਂਦਾ। ਹਿੰਦੂਓ ਅਤੇ ਮੁਸਲਮਾਨੋਂ, ਅਸੀਂ ਜਦ ਤਕ ਜਿਊਂਦੇ ਹਾਂ ਤਦ ਤਕ ਤੁਹਾਡੇ ਨਾਲ ਹਾਂ। ਸਾਨੂੰ ਚਾਹੀਦਾ ਹੈ ਕਿ ਸ਼ਰਕਾਰ ਨਾਲ ਨਾ-ਮਿਲਵਰਤਨ ਕਰਨ ਲਈ ਸਾਡੀ ਆਪਸ ਵਿਚ ਗੂਹੜੀ ਮਿਲਵਰਤਨ ਹੋਵੇ। ੧੯੭੨ ਵਿਚ ਨਾਮਧਾਰੀਆਂ ਦਾ ਇਹ ਹਾਲ ਹੋਇਆ। ੧੯੧੯ ਵਿਚ ਜਲ੍ਹਿਆਂ ਵਾਲੇ ਬਾਗ਼ ਵਿਚ ਸਾਡੀ ਸਾਰਿਆਂ ਦੀ ਦੁਰਦਸ਼ਾ ਹੋਈ। ਮਹਾਤਮਾ ਗਾਂਧੀ ਕਈ ਵਾਰੀ ਆਖ ਚੁਕੇ ਹਨ ਕਿ ਜਿਨਾ ਚਿਰ ਤੁਸੀਂ ਆਪਸ ਵਿਚ ਚੰਗਾ ਮਿਲਾਪ ਨਾ ਕਰੋਗੇ ਓਨਾ ਚਿਰ ਤੁਹਾਨੂੰ ਸਰਕਾਰ ਨਾਲ ਨਾ-ਮਿਲਵਰਤਨ ਵਿਚ ਸਫਲਤਾ ਕਦਾਚਿਤ ਪ੍ਰਾਪਤ ਨਹੀਂ ਹੋ ਸਕਦੀ। ਸੁਰਾਜ ਦੀ ਪ੍ਰਾਪਤੀ ਲਈ ਆਤਮਕ ਬਲ ਦੀ ਲੋੜ ਹੈ। ਪਹਿਲੋਂ ਜਰਨਾ ਸਿੱਖੋ। ਜਦ ਤਕ ਤੁਹਾਡੇ ਵਿਚ ਆਤਮਕ ਸ਼ਕਤੀ ਨਹੀਂ ਤਦ ਤਕ ਤੁਸੀਂ ਜਰ ਨਹੀਂ ਸਕਦੇ ਅਤੇ ਜਰਨ ਤੋਂ ਬਿਨਾਂ ਤੁਸੀਂ ਮੁਰਦੇ ਅਤੇ ਗੁਲਾਮ ਹੋ।

"ਆਤਮਕ ਸ਼ਕਤੀ ਤੋਂ ਬਿਨਾਂ ਨਾ-ਮਿਲਵਰਤਨ ਵਿਚ ਕਦੀ ਵੀ ਸਫਲਤਾ

ਪ੍ਰਾਪਤ ਨਹੀਂ ਹੋ ਸਕਦੀ ।"

ਏਸ ਸੰਮੇਲਣ ਵਿਚ ਹੀ ਚੌਧਰੀ ਗੁਲਾਮ ਹੈਦਰ ਖਾਂ-ਐਡੀਟਰ 'ਸਦਾਕਤ' ਨੇ ਆਖਿਆ—

"ਮੇਰੇ ਖ਼ਾਲਸਾ ਹਿੰਦੂ ਮੁਸਲਮਾਨ ਭਰਾਵੋ ! ਸਭ ਤੋਂ ਪਹਿਲਾਂ ਮੈਂ ਤੁਹਾਡੇ ਉਸ ਪਰੇਮ ਦਾ ਧੰਨਵਾਦ ਕਰਦਾ ਹਾਂ ਜਿਸ ਨਾਲ ਤੁਸਾਂ ਸਾਨੂੰ ਬੁਲਾਇਆ ਹੈ । ਭਰਾਓ, ਅਸੀਂ ਕੁਝ ਖਾਣ ਨੂੰ ਨਹੀਂ ਆਏ ਕੇਵਲ ਤੁਹਾਡੀਆਂ ਰੂਹਾਂ ਦਾ ਦਰਸ਼ਨ ਕਰਨ ਆਏ ਹਾਂ । ਅੱਜ ਪਰੇਮ ਅਤੇ ਮਿਲਾਪ ਦਾ ਇਕ ਸੋਹਣਾ ਨਜ਼ਾਰਾ ਵੇਖਣ ਵਿਚ ਆ ਰਿਹਾ ਹੈ । ਅੱਜ ਦਾ ਦਿਨ ਹਕੀਕਤ ਵਿਚ ਇਕ ਬੜਾ ਸੁਭਾਗਾ ਦਿਨ ਹੈ । ਦੁਨੀਆਂ ਵਿਚੋਂ ਕਦੀ ਜ਼ੁਲਮ ਅਤੇ ਸਿਤਮ ਦਾ ਅੰਤ ਨਹੀਂ ਹੋਇਆ ਕਿਉਂਕਿ ਦਿਨ ਦੇ ਨਾਲ ਹਨੇਰਾ ਅਤੇ ਹਨੇਰੇ ਨਾਲ ਦਿਨ ਦਾ ਹੋਣਾ ਇਕ ਕੁਦਰਤੀ ਨਿਯਮ ਹੈ । ਜੇ ਤੁਸੀਂ ਇਤਿਹਾਸ ਦੇ ਪੰਨਿਆਂ ਵਲ ਧਿਆਨ ਮਾਰੋਗੇ ਤਾਂ ਹਰ ਪੰਥ ਅਤੇ ਹਰ ਸ਼ਰੇਣੀ ਵਿਚ ਇਹ ਕੁਦਰਤੀ ਨਿਯਮ ਨਜ਼ਰ ਆਵੇਗਾ । ਮੂਰਖ ਤਾਂ ਇਹ ਸਮਝਦੇ ਹਨ ਕਿ ਸਾਡੇ ਉਤੇ ਜ਼ੁਲਮ ਹੋਇਆ ਹੈ ਪਰ ਸਮਝਦਾਰ ਪੁਰਸ਼ ਇੰਜ ਨਹੀਂ ਮੰਨਦੇ ਕਿਉਂਕਿ ਇਹ ਸਾਡੀ ਗ਼ਫਲਤ ਦੇ ਰੋਗ ਦੀ ਦਵਾਈ ਹੋਈ ਹੈ । ਬਹੁਤੇ ਪਦਾਰਥਾਂ ਵਾਲੇ, ਹਾਥੀਆਂ ਘੋੜਿਆਂ ਵਾਲੇ, ਮਹੱਲਾਂ ਵਿਚ ਨਿਵਾਸ ਰੱਖਣ ਵਾਲੇ ਵੱਡੇ ਲੋਕ ਨਹੀਂ ਹਨ । ਪਰ ਤੁਹਾਡੇ ਦੁਖ ਅਤੇ ਦਰਦ ਦੇ ਖ਼ਿਆਲ ਜਿਹੜੇ ਤੁਹਾਡੇ ਆਗੂ ਹਨ ਉਹ ਵਡੇ ਅਤੇ ਸਤਿਕਾਰ ਯੋਗ ਹਨ । ਸਾਡੇ ਵਿਚ ਇਹ ਇਕ ਵਡਾ ਘਾਟਾ ਰਿਹਾ ਹੈ ਕਿ ਅਸੀਂ ਛੋਟਿਆਂ ਨੂੰ ਵਡੇ ਅਤੇ ਵਡਿਆਂ ਨੂੰ ਛੋਟੇ ਸਮਝਦੇ ਰਹੇ ਹਾਂ । ਜਿਹੜੇ ਬਹੁਤ ਧਨੀ ਹਨ ਉਹ ਬਹੁਤੇ ਭੁਖੇ ਹਨ । ਭਰਾਵੋ, ਸਾਡੇ ਉਤੇ ਕੋਈ ਦੂਜਾ ਜ਼ੁਲਮ ਨਹੀਂ ਕਰ ਰਿਹਾ, ਪਰੰਤੂ ਅਸੀਂ ਆਪ ਆਪਣੇ ਉਤੇ ਕਹੀਆਂ ਕੁਹਾੜੀਆਂ ਚਲਾ ਰਹੇ ਹਾਂ । ਅੰਗਰੇਜ਼ੀ ਕੌਮ ਨੂੰ ਆਪਣੀ ਨਸਲ ਦੀ ਨਿਕੀ ਹਸਤੀ ਦਾ ਕਿੰਨਾ ਧਿਆਨ ਹੈ । ਉਹ ਚਾਹੁੰਦੇ ਹਨ ਕਿ ਉਨ੍ਹਾਂ ਦੀ ਨਸਲ ਭਾਂਵੇਂ ਦੁਨੀਆਂ ਦੇ ਕਿਸੇ ਹਿਸੇ ਵਿਚ ਜਾਵੇ ਉਸਦਾ ਭਲੀ ਪਰਕਾਰ ਆਦਰ ਹੋਵੇ ਤੇ ਲੋਕ ਉਨ੍ਹਾਂ ਨੂੰ ਸਲਾਮਾਂ ਕਰਨ । ਤੁਸੀਂ ਓਨਾ ਰੱਬ ਤੋਂ ਨਹੀਂ ਡਰਦੇ ਜਿਨਾਂ ਇਕ ਮਮੂਲੀ ਗੋਰੇ ਤੋਂ । ਇਸ ਦਾ ਕਾਰਨ ਇਹ ਹੈ ਕਿ ਤੁਸਾਂ ਸਤਿਗੁਰਾਂ ਦੇ ਉੱਦੇਸ਼ ਨੂੰ ਤਿਆਗ ਕੇ ਇਨ੍ਹਾਂ ਅੱਗੇ ਝੁਕਣਾ ਪਰਵਾਨ ਕਰ ਲਿਆ ਹੈ, ਤੁਸੀਂ ਗਹਿਰੀ ਨੀਂਦ ਵਿਚ ਸੌਂ ਗਏ । ਤੁਹਾਨੂੰ ਜਗਾਇਆ ਹੈ ਤਾਂ ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਨੇ । ਨਹੀਂ ਤਾਂ ਤੁਹਾਡੇ ਭਾਗਾਂ ਵਿਚ ਜਾਗ ਕਿੱਥੇ ਸੀ । ਦੁਨੀਆਂ ਵਿਚ ਵੇਖੋ, ਬਿਨਾਂ ਕੁਰਬਾਨੀ ਤੋਂ ਕੁਛ ਨਹੀਂ ਹੁੰਦਾ । ਜਿਹੜੇ ਲੋਕ ਕੁਰਬਾਨੀ ਨਹੀਂ ਕਰਦੇ ਉਹ ਹਮੇਸ਼ਾਂ ਗ਼ੁਲਾਮ ਰਹਿੰਦੇ ਨੇ....।"

ਉੱਪਰ ਨਾਮਧਾਰੀ ਅਥਵਾ ਕੂਕਿਆਂ ਦੇ ਨਿਤ ਦੇ ਪਰੋਗ੍ਰਾਮ ਦੀ ਇਕ ਛੋਟੀ ਜਿਹੀ ਤਸਵੀਰ ਪੇਸ਼ ਕੀਤੀ ਹੈ । ਕਿੱਥੇ ਤੇ ਇਹ ਹਿੰਦੂ ਸਿੱਖ ਮੁਸਲਮਾਨਾਂ ਦੀ ਏਕਤਾ ਉਪਰ ਖੜਾ ਆਜ਼ਾਦੀ ਦਾ ਸੰਘਰਸ਼ ਅਤੇ ਕਿੱਥੇ ਗੁਰਦਵਾਰਿਆਂ ਦੇ ਧਨ ਉਪਰ ਕਬਜ਼ੇ ਕਰਨ ਲਈ ਅਕਾਲੀ ਖ਼ਾਲਸਾ ਜੀ ਦੇ ਮੋਰਚੇ ਅਤੇ ਫਿਰ ਅਕਾਲੀ ਨੇਤਾਵਾਂ ਦੇ ਅੰਗਰੇਜ਼ਾਂ ਨੂੰ ਫੌਜੀ ਭਰਤੀ ਦੇਣ ਲਈ ਪਿੰਡਾਂ ਦੇ ਵਾਹਣਾਂ ਵਿਚ ਫਿਰਦਿਆਂ ਪੈਰਾਂ ਨੂੰ

ਪੈ ਗਏ ਛਾਲਿਆਂ ਦੀਆਂ ਦਰਦ ਭਰੀਆਂ ਕਹਾਣੀਆਂ। ਅਕਾਲੀ ਨੇਤਾ ਜਾਂ ਗੁਰਦੁ-ਆਰਿਆਂ ਨੂੰ ਪਹਿਲਾਂ ਕਾਬਜ਼ ਸਿਖਾਂ ਕੋਲੋਂ ਖੋਹਣ ਲਈ ਮੋਰਚੇ ਲਗਾਉਂਦੇ ਰਹੇ, ਅੰਗਰੇਜ਼ੀ ਸਰਕਾਰ ਨੂੰ ਮਦਦ ਦੇਣ ਲਈ ਕੰਮ ਕਰਦੇ ਰਹੇ ਅਤੇ ਜਾਂ ਫਿਰ ਅਸੈਂਬਲੀਆਂ ਵਿਚ ਅਕਾਲੀ ਸੀਟਾਂ ਦੀ ਗਿਣਤੀ ਵਧਾਉਣ ਲਈ ਲਹਿਰਾਂ ਚਲਾ ਚਲਾ ਕੇ ਦੇਸ਼ ਦੀ ਸਾਂਝੀ ਸੰਸਥਾ ਕਾਂਗਰਸ ਨੂੰ ਕਮਜ਼ੋਰ ਕਰਦੇ ਰਹੇ।

ਇਨ੍ਹਾਂ ਦੇ ਮੁਕਾਬਲੇ ਵਿਚ ਸੰਨ ੧੯੪੫ ਦੀ ਇਕ ਗੱਲ ਯਾਦ ਆ ਰਹੀ ਹੈ। ਸ਼ਿਮਲੇ ਵਿਚ ਅੰਗਰੇਜ਼ੀ ਸਰਕਾਰ ਵੱਲੋਂ ਲਾਰਡ ਵੇਵਲ ਤੇ ਭਾਰਤੀ ਨੇਤਾਵਾਂ ਦੀ ਕਾਨਫਰੰਸ ਹੋਣ ਵਾਲੀ ਸੀ। ਭਾਰਤ ਦੇ ਸਾਰੇ ਵੱਡੇ ਨੇਤਾ ਸ਼ਿਮਲੇ ਪਹੁੰਚੇ ਹੋਏ ਸਨ। ਸਤਿਗੁਰੂ ਪਰਤਾਪ ਸਿੰਘ ਜੀ ਵੀ ਉਨ੍ਹਾਂ ਦਿਨਾਂ ਵਿਚ ਸ਼ਿਮਲੇ ਹੀ ਸਨ। ਸਮਰਹਿੱਲ ਸਟੇਸ਼ਨ ਲਾਗਲੀ ਇਕ ਕੋਠੀ ਵਿਚ ਬੈਠਿਆਂ ਆਪ ਨੇ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਮੀਂਹ ਵਿਚ ਭਿਜਦਿਆਂ ਲੰਘਦਿਆਂ ਵੇਖਕੇ ਆਵਾਜ਼ ਦੇ ਕੇ ਕੋਲ ਸੱਦ ਲਿਆ; ਨਾਲ ਹੀ ਮੌਲਾਨਾ ਆਜ਼ਾਦ ਸਨ। ਗੱਲਬਾਤ ਦੇ ਦੌਰਾਨ ਪੰਡਿਤ ਜੀ ਨੇ ਸਹਿਜੇ ਜਿਹੇ ਕਿਹਾ—ਏਥੇ ਹੋਣ ਵਾਲੀ ਕਾਨਫਰੰਸ ਵਿਚ ਸਾਰੀਆਂ ਧਿਰਾਂ ਹੀ ਆਪਣੀ ਆਪਣੀ ਮੰਗ ਰਖ ਰਹੀਆਂ ਨੇ, ਮਾਸਟਰ ਤਾਰਾ ਸਿੰਘ ਜੀ ਵੀ ਆਪਣੀ ਮੰਗ ਰਖਣਗੇ। ਆਪ ਦਾ ਵੀ ਕੋਈ ਪੱਖ ਜਾਂ ਉਚੇਚੀ ਮੰਗ ਹੈ?

ਸਤਿਗੁਰਾਂ ਨੇ ਸਹਿਜ ਸਰਲ ਭਾਵ ਨਾਲ ਹੀ ਉੱਤਰ ਦੇਂਦਿਆਂ ਹੋਇਆਂ ਫ਼ਰਮਾਇਆ ਸੀ—ਸਾਡਾ ਪੱਖ ਤੁਹਾਡਾ ਪੱਖ ਹੀ ਏ ਅੰਗਰੇਜ਼ਾਂ ਕੋਲੋਂ ਅਸਾਂ ਮੰਗਣਾ ਕੁਝ ਨਹੀਂ, ਪਰ ਤੁਹਾਨੂੰ ਅਸੀਂ ਕੋਰੇ ਕਾਗਜ਼ ਉੱਪਰ ਦਸਤਖ਼ਤ ਕਰ ਕੇ ਦੇਣ ਲਈ ਵੀ ਤਿਆਰ ਹਾਂ। ਕਿਉਂਕਿ ਤੁਹਾਡੇ ਨਾਲ ਸਾਡੀ ਸਾਂਝ ਹੀ ਅਜ਼ਾਦੀ ਲਈ ਸੰਘਰਸ਼ ਦੀ ਸਾਂਝ ਏ। ਤੁਹਾਥੋਂ ਅਸੀਂ ਸਿਰਫ ਇਹ ਚਾਹਾਂਗੇ ਕਿ ਤੁਸੀਂ ਇਸ ਗੱਲ ਨੂੰ ਕਦੇ ਭੁਲਣਾ ਨਾ।

## ਬਾਰ੍ਹਵਾਂ ਗੁਰੂ

ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ।
ਜੁਗਿ ਜੁਗਿ ਪੀੜੀ ਚਲੇ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ।
—ਆਦਿ ਸ੍ਰੀ ਗ੍ਰੰਥ ਸਾਹਿਬ, ਸਿਰੀ ਰਾਗੁ ਮਹਲਾ ੪

ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧੰਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ।
ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ।
ਹਰਿ ਸਤਿਗੁਰੂ ਮੇਲਹੁ ਦਇਆ ਕਰਿ ਜਨੁ ਨਾਨਕ ਧੋਵੈ ਪਾਇ।
—ਆਦਿ ਸ੍ਰੀ ਗ੍ਰੰਥ ਸਾਹਿਬ, ਗਉੜੀ ਕੀ ਵਾਰ ਮਹਲਾ ੪,

ਅਕਾਲੀ ਇਤਿਹਾਸਕਾਰ ਗੁਰੂ ਰਾਮ ਸਿੰਘ ਜੀ ਨੂੰ ਸਿੱਖ ਪਰੰਪਰਾ ਦਾ ਬਾਰ੍ਹਵਾਂ ਗੁਰੂ ਨਹੀਂ ਮੰਨਦੇ, ਇਸ ਲਈ ਉਨ੍ਹਾਂ ਨੇ ਇਕ ਲੰਮੇ ਸਮੇਂ ਤੋਂ ਸਿੱਖ ਸੰਸਕਾਰਾਂ ਵਿਚੋਂ 'ਦੇਹ ਧਾਰੀ ਗੁਰੂ' ਨੂੰ ਹੀ ਕੱਢ ਕੇ ਉਸ ਦੀ ਥਾਂ 'ਗ੍ਰੰਥ ਗੁਰੂ' ਦੀ ਸਥਾਪਨਾ ਦੀ ਮੁਹਿੰਮ ਸ਼ੁਰੂ ਕੀਤੀ ਹੋਈ ਹੈ। ਇਸ ਸਬੰਧ ਵਿਚ ਉਹ ਨਿਤ ਨਵੀਆਂ ਤੇ ਵੱਖ ਵੱਖ ਕਿਸਮ ਦੀਆਂ ਦਲੀਲਾਂ ਘੜ ਘੜ ਕੇ ਪੇਸ਼ ਕਰਦੇ ਰਹਿੰਦੇ ਨੇ। ਪਰ ਫਿਰ ਵੀ ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਉਹ ਅਜੇ 'ਗੁਰੂ' ਤੋਂ ਹੀ ਮੁਨਕਰ ਨਹੀਂ—ਭਾਵੇਂ 'ਗ੍ਰੰਥ ਗੁਰੂ' ਨੂੰ ਹੀ ਮੰਨਦੇ ਹਨ, ਪਰ ਮੰਨਤੇ ਜ਼ਰੂਰ ਹਨ। ਖ਼ਿਲਾਫ਼ ਉਹ 'ਦੇਹ ਧਾਰੀ ਗੁਰੂ' ਦੇ ਹੀ ਹਨ—ਜਿਸ ਦੇਹ ਰੂਪ ਵਿਚ ਆਣ ਕੇ ਗੁਰੂ ਸਾਹਿਬਾਨ ਨੇ 'ਗ੍ਰੰਥ ਗੁਰੂ' ਦੀ ਰਚਨਾ ਕੀਤੀ।

ਆਪਣੇ ਇਸ ਸਿਧਾਂਤ ਨੂੰ ਸਿੱਧ ਕਰਨ ਲਈ ਇਹ ਸੱਜਣ ਜਿਨ੍ਹਾਂ ਤਰਕਾਂ ਦਾ ਸਹਾਰਾ ਲੈਂਦੇ ਹਨ—ਉਹ ਮੋਟੇ ਰੂਪ ਵਿਚ ਇੰਜ ਹਨ—

(੧) ਸ਼ਬਦ ਹੀ, ਅਰਥਾਤ ਦੇਹ ਧਾਰੀ ਗੁਰੂ ਦੀ ਰਚੀ ਹੋਈ ਬਾਣੀ ਹੀ 'ਗੁਰੂ' ਹੈ। ਗੁਰੂਬਾਣੀ ਵਿਚ ਇਸ ਦੇ ਬੇਅੰਤ ਪਰਮਾਣ ਹਨ।

(੨) ਸ੍ਰੀ ਆਦਿ ਗ੍ਰੰਥ ਸਾਹਿਬ ਹੀ ਗੁਰੂ ਹਨ, ਕਿਉਂਕਿ ਇਨ੍ਹਾਂ ਦੀ 'ਦੇਹ' ਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਨੇ 'ਗੁਰ ਗੱਦੀ' ਦਿੱਤੀ ਸੀ।

(੩) ਅਰੋੜਾ ਜਾਂ ਤਰਖਾਣ ਗੁਰੂ ਹੋ ਹੀ ਨਹੀਂ ਸਕਦਾ'—ਕਿਉਂਕਿ ਬੀਬੀ ਭਾਨੀ ਦੀ ਬੇਨਤੀ ਉਤੇ ਗੁਰੂ ਅਮਰਦਾਸ ਜੀ ਨੇ ਇਹ ਬਚਨ ਦੇ ਦਿੱਤਾ ਸੀ ਕਿ ਗੁਰਿਆਈ ਬੀਬੀ ਭਾਨੀ ਅਤੇ ਸੋਢੀ ਗੁਰੂ ਰਾਮਦਾਸ ਜੀ ਦੀ ਪੀੜ੍ਹੀ ਵਿਚ ਹੀ ਰਹੇਗੀ।

(੪) ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਦੇ ਪੰਥ ਨੂੰ ਗੁਰ ਗੱਦੀ ਦੇ ਕੇ ਪੰਚਾਇਤੀ ਪ੍ਰਬੰਧ ਦੀ ਪਰੰਪਰਾ ਤੋਰ ਦਿੱਤੀ ਸੀ।

(੫) ਗੁਰੂ ਰਾਮ ਸਿੰਘ ਜੀ ਨੇ ਆਪ ਲਿਖਿਆ ਹੈ ਕਿ ਮੈਂ ਗੁਰੂ ਨਹੀਂ ਹਾਂ।

ਦੇਹਧਾਰੀ ਗੁਰੂ ਦੇ ਇਸ ਮਸਲੇ ਨੂੰ ਲੈ ਕੇ ਕਈ ਵਾਰੀ ਅਕਾਲੀਆਂ ਅਤੇ ਕੂਕਿਆਂ ਵਿਚ ਲੰਮੇ ਸਮੇਂ ਤਕ ਵਾਕ-ਯੁਧ ਚੱਲ ਚੁਕਾ ਹੈ ਤੇ ਹਰ ਅਕਾਲੀ ਇਤਿਹਾਸਕਾਰ ਜਦੋਂ ਸਿੱਖ ਇਤਿਹਾਸ ਲਿਖਦਾ ਹੈ ਓਦੋਂ ਮੁਢੋਂ ਸੁਢੋਂ ਇਸ ਮਸਲੇ ਨੂੰ ਜ਼ਰੂਰ ਛੇੜਦਾ ਹੈ। ਉਹ ਗੁਰੂ ਰਾਮ ਸਿੰਘ ਜੀ ਨੂੰ 'ਬਾਬਾ' ਜਾਂ 'ਭਾਈ' ਦੇ ਸ਼ਬਦਾਂ ਨਾਲ ਪੇਸ਼ ਕਰਦਾ ਹੈ। ਪਰ ਅਸੀਂ ਸਮਝਦੇ ਹਾਂ ਕਿ ਅਕਾਲੀ ਇਤਿਹਾਸਕਾਰ ਬਾਬਾ ਜਾਂ ਭਾਈ—ਲਿਖਕੇ ਵੀ 'ਗੁਰੂ ਨਹੀਂ'—ਵਾਲੇ ਆਪਣੇ ਮਨੋਰਥ ਵਿਚ ਸਫਲ ਨਹੀਂ ਹੁੰਦੇ। ਕਿਉਂਕਿ ਸਿਖਾਂ ਵਿਚ 'ਬਾਬਾ' ਗੁਰੂ ਨਾਨਕ ਦੇਵ ਜੀ ਨੂੰ ਵੀ ਹੁਣ ਤਕ ਆਖਿਆ ਜਾਂਦਾ ਹੈ ਅਤੇ 'ਭਾਈ' ਸ਼ਬਦ ਵੀ ਸਿੱਖ ਪਰੰਪਰਾ ਵਿਚ ਆਦਰਯੋਗ ਥਾਂ ਰੱਖਦਾ ਹੈ। ਨਿਸਚੇ ਹੀ 'ਬਾਬਾ' ਅਤੇ 'ਭਾਈ' ਸ਼ਬਦ 'ਕੁਰਾਹੀਆ' ਅਤੇ 'ਬੇਤਾਲਾ' ਨਾਲੋਂ ਵਧੇਰੇ ਸਨਮਾਨ ਸੂਚਕ ਹਨ।

## ਸ਼ਬਦ ਗੁਰੂ

ਅਕਾਲੀ ਮਤ ਦੀਆਂ ਦਲੀਲਾਂ ਦੀ ਉਪਰ ਕੀਤੀ ਵੰਡ ਉਤੇ ਅਸੀਂ ਏਥੇ ਕ੍ਰਮਵਾਰ ਸੰਖੇਪ ਵਿਚਾਰ ਕਰਾਂਗੇ।

ਗੁਰਬਾਣੀ ਦੇ ਅਧਾਰ ਉੱਤੇ ਗੁਰਬਾਣੀ ਦੇ ਪਰਮਾਣ ਦੇ ਕੇ ਹੀ "**ਸ਼ਬਦ ਗੁਰੂ**" ਦੇ ਸਿਧਾਂਤ ਉੱਤੇ ਵਿਚਾਰ ਕਰਨੀ ਅਸੀਂ ਇਸ ਕਾਂਡ ਵਿਚ ਗ਼ੈਰ ਜ਼ਰੂਰੀ ਸਮਝਦੇ ਹਾਂ, ਕਿਉਂਕਿ ਜਿਸ ਗੁਰਬਾਣੀ ਵਿਚੋਂ 'ਸ਼ਬਦ ਗੁਰੂ' ਦੇ ਹੱਕ ਵਿਚ ਜਾਂ ਵਿਰੋਧ ਵਿਚ ਪ੍ਰਮਾਣ ਲੱਭ ਕੇ ਦਿੱਤੇ ਜਾਂਦੇ ਹਨ—ਉਹ ਬਾਣੀ ਉਨ੍ਹਾਂ ਦਸ ਗੁਰੂਆਂ ਵਿਚੋਂ ਹੀ ਛੇਆਂ ਗੁਰੂਆਂ ਦੇ ਦੇਹ ਸਰੂਪ ਨੇ, 'ਗੁਰੂ ਰੂਪ' ਵਿਚ ਰਚੀ ਸੀ।

ਕਿਸੇ ਵੀ ਸੰਤ, ਗੁਰੂ ਜਾਂ ਮਹਾਂਪੁਰਖ ਬਾਰੇ ਇਹ ਗੱਲ ਸੋਚਣ ਅਤੇ ਮੰਨਣ ਨੂੰ ਸਾਡਾ ਜੀ ਨਹੀਂ ਕਰਦਾ ਕਿ ਉਹ ਕਹਿੰਦੇ ਕੁਝ ਹੋਰ ਹੋਣ ਤੇ ਕਰਦੇ ਕੁਝ ਹੋਰ। ਦੇਹ ਰੂਪ ਵਿਚ ਗੁਰ ਗੱਦੀ ਉਪਰ ਰਹਿੰਦਿਆਂ ਹੋਇਆਂ ਜੇ ਸਿਖ ਗੁਰੂ ਸਾਹਿਬਾਨ ਨੇ 'ਦੇਹ ਰੂਪੀ ਗੁਰੂ' ਦੀ ਸਦਾ ਲਈ ਥਾਂ ਸੰਭਾਲਣ ਵਾਲੇ 'ਸ਼ਬਦ ਗੁਰੂ' ਦੀ ਰਚਨਾ ਕਰਨੀ ਸੀ ਤਾਂ ਇਕ ਤੋਂ ਬਾਅਦ ਇਕ ਲਗਾਤਾਰ ਦਸ ਗੁਰੂਆਂ ਤੱਕ 'ਦੇਹਧਾਰੀ ਗੁਰੂ' ਦੀ ਪਰੰਪਰਾ ਤੋਰੀ ਜਾਣ ਦਾ ਕੀ ਅਰਥ ਸੀ? 'ਸ਼ਬਦ' ਦੇ ਤਾਂ 'ਵਾਹਿਗੁਰੂ' ਦੇ ਚਾਰ ਅੱਖਰਾਂ ਨੂੰ ਹੀ ਬ੍ਰਹਿਮੰਡ ਵਿਚ ਫੈਲਾਇਆ ਜਾ ਸਕਦਾ ਹੈ, ਫਿਰ ਬਾਣੀ ਰਚਨ ਵਾਲੇ ਸਾਰੇ ਗੁਰੂਆਂ ਨੂੰ ਇਸ ਗੱਲ ਦੀ ਕੀ ਲੋੜ ਪੈ ਗਈ ਕਿ ਚੌਦਾਂ ਸੌ ਤੀਹ ਪੰਨਿਆਂ ਵਿਚ ਸਮਾ ਸਕਣ ਜਿੰਨੀ ਬਾਣੀ ਰਚ ਕੇ ਹੀ ਆਦਿ ਗ੍ਰੰਥ ਨੂੰ ਦਸਾਂ ਗੁਰੂਆਂ ਦੇ ਉਤਰਾਧਿਕਾਰੀ ਦੇ ਰੂਪ ਵਿਚ ਤਿਆਰ ਕਰਦੇ ਰਹਿੰਦੇ?

ਸੋ ਸਪਸ਼ਟ ਹੈ ਕਿ ਜੇ '**ਸ਼ਬਦ ਗੁਰੂ**' ਦਾ ਸਿਧਾਂਤ ਹੀ ਸਹੀ ਸਿਧਾਂਤ ਹੁੰਦਾ ਅਤੇ ਇਹ ਸਿਧਾਂਤ ਗੁਰੂ ਨਾਨਕ ਦੇਵ ਜੀ ਤੋਂ ਪਹਿਲੇ ਜੁਗਾ ਜੁਗਾਂਤਰਾਂ ਤੋਂ ਹੁੰਦੇ ਆਏ ਗੁਰੂਆਂ ਨਾਲੋਂ ਵਖ ਰਹਿ ਕੇ ਕੇਵਲ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਤ ਹੁੰਦਾ ਤਾਂ ਵੀ ਉਨ੍ਹਾਂ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਆਪਣੇ ਗੁਰੂ ਨਾਨਕ ਦੇਵ ਜੀ ਦੀ 'ਸ਼ਬਦ ਗੁਰੂ' ਰੂਪੀ ਬਾਣੀ ਉਪਰ ਹੀ ਸੰਤੋਖ ਕਰ ਲੈਂਦੇ। ਪਰ ਇੰਜ ਹੋਇਆ ਨਹੀਂ। ਨਾ ਤੇ ਗੁਰੂ ਨਾਨਕ ਦੇਵ ਜੀ ਨੇ ਇਹ ਫੁਰਮਾਇਆ ਕਿ ਅਗੋਂ

'ਸ਼ਬਦ' ਹੀ 'ਗੁਰੂ' ਹੈ, ਕੋਈ ਹੋਰ 'ਦੇਹ ਰੂਪ' ਵਿਚ ਗੁਰੂ ਨਹੀਂ ਹੋਵੇਗਾ, ਅਤੇ ਨਾ ਹੀ ਗੁਰੂ ਅੰਗਦ ਦੇਵ ਜੀ ਆਪਣੇ ਆਪ ਨੂੰ ਦੂਜਾ ਗੁਰੂ ਅਖਵਾਣੋਂ ਰੋਕ ਸਕੇ । ਬਾਣੀ ਦੀ ਰਚਨਾ ਵੀ ਆਪ ਨੇ ਕੀਤੀ ਅਤੇ ਉਸ ਤੋਂ ਬਾਅਦ ਤੀਜੇ ਗੁਰੂ ਦੇ ਰੂਪ ਵਿਚ ਗੁਰੂ ਅਮਰਦਾਸ ਜੀ ਬਾਰੇ ਵੀ ਆਪਣੀ ਪਰਵਾਨਗੀ ਦੇ ਦਿੱਤੀ। ਇਸ ਤਰ੍ਹਾਂ ਇਹ ਸਿਲਸਲਾ ਲਗਾਤਾਰ ਚਲਦਾ ਰਿਹਾ। ਇਕ ਤੋਂ ਬਾਅਦ ਇਕ ਗੁਰੂ ਸਾਹਿਬ ਗਦੀ ਉਤੇ ਬੈਠਦੇ ਰਹੇ, ਬਾਣੀ ਰਚਦੇ ਰਹੇ ।

ਪੰਜਵੇਂ ਗੁਰੂ ਨੇ ਇਸ ਬਾਣੀ ਦਾ ਸੰਗ੍ਰਹਿ ਕੀਤਾ, ਉਸ ਸੰਗ੍ਰਹਿ ਵਿਚ ਹੋਰ ਸੰਤਾਂ-ਭਗਤਾਂ ਦੀ ਬਾਣੀ ਵੀ ਚੜ੍ਹਾਈ ਤੇ ਇਕ ਬੀੜ ਤਿਆਰ ਕਰ ਦਿੱਤੀ। ਗੁਰਬਾਣੀ ਦੀ ਇਹ ਬੀੜ ਤਿਆਰ ਹੋ ਜਾਣ ਤੇ ਵੀ ਜੇ ਸ਼ਬਦ ਗੁਰੂ ਦੇ ਸਿਧਾਂਤ ਨੂੰ ਲਾਗੂ ਕਰ ਦਿੱਤਾ ਜਾਂਦਾ ਤਾਂ ਵੀ ਗੱਲ ਕੁਝ ਸਹਿਲ ਹੋ ਜਾਂਦੀ । ਪਰ ਇੰਜ ਹੋਇਆ ਨਾ, ਸਗੋਂ ਇਸ ਦੀ ਥਾਂ ਹੋਇਆ ਇਹ ਕਿ ਜਿਸ ਛੇਵੇਂ ਗੁਰੂ ਹਰਿ-ਗੋਬਿੰਦ ਸਾਹਿਬ ਜੀ ਨੂੰ ਗੁਰਗੱਦੀ ਮਿਲੀ, ਉਨ੍ਹਾਂ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕਰਕੇ, ਸਿੱਖ ਗੁਰੂਆਂ ਦੀ ਭਗਤੀ ਪਰੰਪਰਾ ਵਿਚ 'ਦੈਹਿਕ ਸ਼ਕਤੀ' ਨੂੰ ਜੋੜ ਕੇ, ਜੰਗ-ਜੁਧ ਕਰਦਿਆਂ ਦੇਹਧਾਰੀ ਗੁਰੂ ਦੀ ਮਰਯਾਦਾ ਨੂੰ ਹੋਰ ਠੋਸ ਰੂਪ ਦੇ ਦਿੱਤਾ ।

ਜ਼ੁਲਮ-ਅਤਿਆਚਾਰ ਜੁਗਾਂ ਤੋਂ ਹੁੰਦਾ ਆਇਆ ਹੈ, ਹੁਣ ਤੱਕ ਹੋ ਰਿਹਾ ਹੈ ਅਤੇ ਅਗਾਂਹ ਵੀ ਛੇਤੀ ਹੀ ਇਸ ਦੇ ਖ਼ਤਮ ਹੋਣ ਦੀ ਕੋਈ ਸਪਸ਼ਟ ਸੰਭਾਵਨਾ ਨਹੀਂ। ਘਟ ਤੋਂ ਘਟ ਬੀੜ ਦੇ ਦੋਹਾਂ ਰੂਪਾਂ—ਗੁਰੂ ਅਰਜਨ ਦੇਵ ਜੀ ਵਾਲੇ ਅਤੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਾਲੇ—ਦੇ ਵੇਲੇ ਤੱਕ ਅਤੇ ਬਾਅਦ ਵੀ ਜ਼ੁਲਮ ਦਾ ਚੱਕਰ ਆਪਣੀ ਪੂਰੀ ਰਫ਼ਤਾਰ ਨਾਲ ਚਲਦਾ ਰਿਹਾ ।

ਅਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਪੀਰੀ ਦੇ ਨਾਲ ਮੀਰੀ ਨੂੰ ਮਾਨਤਾ ਦੇ ਕੇ ਗੁਰਗੱਦੀ ਨਾਲ ਜਿਹੜੀ ਨਵੀਂ ਮਰਯਾਦਾ ਜੋੜੀ ਉਸ ਦਾ ਅਰਥ ਇਸ ਤੋਂ ਬਿਨਾ ਹੋਰ ਕੀ ਹੋ ਸਕਦਾ ਹੈ ਕਿ ਆਪ ਨੇ 'ਸ਼ਬਦ ਗੁਰੂ' ਦੇ ਸਿਧਾਂਤ ਨੂੰ ਤਾਂ ਕੀ ਮੰਨਣਾ ਸੀ—ਦੇਹ ਰੂਪ ਵਿਚ ਚਲਦੀ ਆ ਰਹੀ ਭਗਤੀ ਲਹਿਰ ਨੂੰ ਤਲਵਾਰ ਦਾ ਆਸਰਾ ਦੇ ਕੇ 'ਦੈਹਿਕ ਸ਼ਕਤੀ' ਦੀ ਵਰਤੋਂ ਵੀ ਜਾਇਜ਼ ਕਰ ਦਿੱਤੀ। ਨਿਸਚੇ ਹੀ ਤਲਵਾਰ ਚਲਾਉਣ ਅਤੇ ਆਪਣੇ ਸਿਖ ਸੇਵਕਾਂ ਕੋਲੋਂ ਚਲਵਾਉਣ ਦਾ ਕੰਮ ਦੇਹਧਾਰੀ ਗੁਰੂ ਦੀ ਰਾਹੀਂ ਹੀ ਹੋ ਸਕਦਾ ਸੀ ।

ਇਸ ਨਵੀਂ ਮਰਯਾਦਾ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਹੋਰ ਵੀ ਪਕਿ-ਆਈ ਦਿੱਤੀ ਅਤੇ ਤੀਜੇ ਗੁਰੂ ਤੋਂ ਚਲੀ ਆ ਰਹੀ ਮਸਨਦ (ਮਸੰਦ) ਪਰੰਪਰਾ ਨੂੰ ਖ਼ਤਮ ਕਰਕੇ ਸਾਰੀ ਧਾਰਮਕ ਤੇ ਸੈਨਿਕ ਸ਼ਕਤੀ ਨਿਰੋਲ ਗੁਰੂ ਦੇ (ਆਪਣੇ) ਹੱਥਾਂ ਵਿਚ ਦੇ ਦਿੱਤੀ। ਉਦੋਂ ਤੋਂ ਗੁਰ ਗੱਦੀ ਉਪਰ ਬੈਠੇ ਸਤਿਗੁਰੂ ਹੀ ਹਰ ਗੱਲ ਦੇ ਕਰਤਾ ਧਰਤਾ ਬਣੇ। ਸਿਖ ਜਗਤ ਉਪਰ ਕੇਵਲ ਗੁਰੂ ਦਾ ਹੀ ਇਕ ਛਤਰ ਰਾਜ ਸਥਾਪਤ ਹੋਇਆ। ਸਾਰੇ ਦੇ ਸਾਰੇ ਅਧਿਕਾਰ ਗੁਰੂ ਦੇ ਹੱਥਾਂ ਵਿਚ ਮਹਿਫੂਜ਼ ਕਰਾਰ ਦਿੱਤੇ ਗਏ।

ਇਹ ਸਾਰੀਆਂ ਉਹ ਗੱਲਾਂ ਸਨ ਜਿਹੜੀਆਂ 'ਦੇਹ ਧਾਰੀ ਗੁਰੂ' ਰਾਹੀਂ ਹੀ ਸੰਭਵ ਹੋ ਸਕਦੀਆਂ ਹਨ—'ਸ਼ਬਦ ਗੁਰੂ' ਰਾਹੀਂ ਨਹੀਂ । ਜੇ 'ਸ਼ਬਦ ਗੁਰੂ' ਜਾਂ ਗ੍ਰੰਥ ਗੁਰੂ' ਰਾਹੀਂ ਇੰਜ ਸੰਭਵ ਹੁੰਦਾ ਤਾਂ ਦਿੱਲੀ ਦੇ ਅਕਾਲੀ ਸਪਤਾਹਕ ਅਖ਼ਬਾਰ 'ਗਰਜ' ਵਿਚ 'ਗਿਆਨੀ ਈਸ਼ਰ ਸਿੰਘ ਨਾਰਾ' ਦਾ 'ਫੁਟ ਦੀ ਬੀਮਾਰੀ ਦਾ ਅਚੂਕ ਇਲਾਜ' ਨਾਮੀ ਲੇਖ ਛਾਪਣ ਦੀ ਲੋੜ ਨਾ ਪੈਂਦੀ । ਗਿਆਨੀ ਜੀ ਲਿਖਦੇ ਹਨ—

"ਸਮਾਂ ਬੀਤਦਾ ਗਿਆ ਤੇ ਸਿੱਖ ਲੀਡਰਾਂ ਵਿਚ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਚੌਧਰ ਤੇ ਪਰਧਾਨਗੀ ਦਾ ਚਸਕਾ ਹੋਰ ਵਧਦਾ ਗਿਆ । ਹਾਲਤ ਏਥੋਂ ਤੱਕ ਆ ਬਣੀ ਕਿ ਸੱਚ ਦੀ ਟੇਕ ਅਤੇ ਗੁਰੂ ਗ੍ਰੰਥ ਸਾਹਿਬ ਦਾ ਵਿਸ਼ਵਾਸ ਸਤਿਕਾਰ ਵੀ ਪਤਲਾ ਪੈਣ ਲੱਗ ਪਿਆ । ਉਕਤ ਪ੍ਰਧਾਨਗੀ ਦੀ ਖਾਤਰ ਸੱਚ ਦੀ ਟੇਕ ਦੀ ਬਜਾਏ ਹੇਰਾ ਫੇਰੀਆਂ ਅਤੇ ਕਾਨੂੰਨੀ ਸਹਾਇਤਾ ਉੱਤੇ ਨਿਰਭਰ ਵਧੇਰੇ ਜਾਣਿਆਂ ਗਿਆ । **ਰੁਪਇਆ ਗੁਰਦਵਾਰਿਆਂ ਦਾ ਤੇ ਚਾਹ ਪਾਣੀ** ਅਤੇ ਪਰਚਾਰ ਦੇ ਨਾਮ ਹੇਠਾਂ ਮਰਜ਼ੀ ਮੁਤਾਬਕ ਦੇ ਗਿਆਨੀਆਂ, ਪਰਚਾਰਕਾਂ ਤੇ ਰਾਗੀਆਂ ਨੂੰ 'ਮੁਲ ਖ਼ਰੀਦੀ' ਗੋਲੇ ਬਣਾਇਆ ਜਾਣ ਲੱਗਾ ਤੇ ਉਹਨਾਂ ਦੀਆਂ ਰਸੀਲੀਆਂ ਤਕਰੀਰਾਂ ਨਾਲ ਭੋਲੇ ਭਾਲੇ ਅਨਪੜ੍ਹ ਪੇਂਡੂਆਂ ਨੂੰ ਵਸੀਕਾਰ ਕਰਕੇ ਕਿਸੇ ਨਾ ਕਿਸੇ ਤਰ੍ਹਾਂ 'ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ' ਦੀ ਪ੍ਰਧਾਨਗੀ ਕੀਤੀ ਜਾਣ ਲੱਗੀ ਤੇ ਹਰ ਪੰਜ ਸਾਲਾ ਇਲੈਕਸ਼ਨ ਤੋਂ ਪਹਿਲੇ ਸਿੱਖ ਕੌਮ ਦੀ ਉੱਨਤੀ ਦੇ ਕਈ ਪਲਾਨ ਬਣਾ ਕੇ ਦਸੇ ਜਾਂਦੇ ਰਹੇ ।

"ਮਾਸਟਰ ਜੀ ਦਾ ਦੌਰ ਖਤਮ ਹੋਇਆ, ਤੇ ਸਰਦਾਰ ਊਧਮ ਸਿੰਘ ਨਾਗੋਕੇ ਜਦੋਂ ਪ੍ਰਧਾਨ ਬਣੇ ਤਾਂ ਇਹਨਾਂ ਨੂੰ ਇਹ ਗੱਲ ਵੀ ਭੁਲ ਗਈ ਕਿ ਅਸੀਂ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਹਾਂ, ਅਤੇ ਸਾਡਾ ਕੰਮ ਪ੍ਰਬੰਧ ਕਰਨਾ ਜਾਂ ਇਹਨਾਂ ਅੰਦਰ ਗੁਰੂ ਮੱਤ ਅਨੁਕੂਲ ਪ੍ਰਚਾਰ ਕਰਨਾ ਹੈ, ਪਰ ਇਹਨਾਂ ਨੇ ਤਾਂ ਗੁਰਦਵਾਰਿਆਂ ਦੇ ਪ੍ਰਬੰਧ ਜਾਂ ਸੁਧਾਰ ਦੀ ਥਾਂ **ਦਸਾਂ ਗੁਰਾਂ ਕੀ ਦੇਹ 'ਗੁਰੂ ਗ੍ਰੰਥ ਸਾਹਿਬ' ਦਾ ਸੁਧਾਰ ਵੀ ਕਰ ਦਿੱਤਾ** । ਨੀਅਤ ਤਾਂ ਠੀਕ ਸੀ, ਕਿ ਚੰਗਾ ਕਾਗਜ਼, ਚੰਗੀ ਤੇ ਸੁਧ ਛਪਾਈ ਵਿਚ ਲਾਗਤ ਦੀ ਭੇਟਾ ਉੱਤੇ (ਗੁਰੂ ਜੀ ਦੀ ਦੇਹ ਦੀਆਂ ?) ਬੀੜਾਂ ਬਣਾ ਦਿੱਤੀਆਂ ਜਾਣ । ਪਰ ਪਤਾ ਨਹੀਂ ਕਿਹੜੇ ਫਿਟਕਾਰੇ ਦਿਮਾਗ਼ ਈ ਕਾਢ ਨੇ ਆਪਣੀ ਮਨ-ਮਰਜ਼ੀ ਦੇ ਮੰਗਲਾਂ ਦੀ ਤਰਤੀਬ ਦੇਣ ਦੀ ਰਾਏ ਦਿੱਤੀ, ਤੇ ਗੁਰੂ ਕਲਗੀਧਰ ਜੀ ਵੱਲੋਂ ਗੁਰਤਾ ਪ੍ਰਾਪਤ **ਗੁਰੂ ਗਰੰਥ ਸਾਹਿਬ ਦੀ ਅਖੰਡਤਾ ਨੂੰ ਖੰਡਤ ਕਰ ਦਿੱਤਾ,** ਤੇ ਬਲਾਕ ਬਣਵਾ ਕੇ ਛਪਵਾਇਆ ਗਿਆ ਸੀ । ਮਲੂਮ ਹੁੰਦਾ ਹੈ ਕਿ ਸ਼ਰੋਮਣੀ ਕਮੇਟੀ ਨੇ ਸਮਝ ਲਿਆ ਕਿ ਉਸ ਵੇਲੇ ਲਿਖਾਂਦੇ ਹੋਇਆਂ 'ਅਭੁਲ ਗੁਰੂ ਦਸਮੇਸ਼' ਤੋਂ ਇਹ ਭੁਲ ਜਾਂ ਲਿਖਾਰੀ ਤੋਂ ਕੁਤਾਹੀ ਹੋਈ ਤੇ ਉਹ ਜਥੇਦਾਰ ਊਧਮ ਸਿੰਘ ਵੇਲੇ ਦੂਰ ਕਰ ਕੇ ਗੁਰੂ ਅਤੇ ਪੰਥ ਉੱਤੇ ਉਪਕਾਰ ਕੀਤਾ ਹੈ, ਇਹ ਨਹੀਂ ਸਮਝਦੇ ਕਿ ਉਨ੍ਹਾਂ ਪਾਸੋਂ ਕਿਤਨਾ ਅਨਰਥ ਹੋਇਆ ਹੈ, ਤੇ ਗੁਰੂ ਆਤਮਾ ਦੀ ਤੜਪ ਦਾ ਸਰਾਪ ਕੌਮ ਨੂੰ ਲੱਗੇਗਾ ।......

"......ਉਕਤ ਬੀੜਾਂ ਜਦੋਂ ਛਪ ਕੇ ਸਾਹਮਣੇ ਆਈਆਂ **ਤਾਂ ਚੌਂਹਾਂ**

ਵਰਨਾ ਦੇ ਇਸ ਮਹਾਨ ਗੁਰੂ ਦੀ ਦੇਹ ਦੀ ਬੇਅਦਬੀ ਨਾ ਸਹਾਰ ਕੇ ਸਮੂਹ ਸਿੱਖ ਵਿਦਵਾਨਾਂ ਸਾਧੂ ਸੰਤਾਂ ਮਹੰਤਾਂ ਦੀ ਅਗਵਾਈ ਕਰਦਿਆਂ 'ਚੀਫ਼ ਖ਼ਾਲਸਾ ਦੀਵਾਨ' ਚੀਖ਼ ਉਠਿਆ। ਕਈ ਬੇਨਤੀ ਪੱਤਰ ਕਮੇਟੀ ਨੂੰ ਲਿਖੇ, ਕਈ ਸਮਾਗਮਾਂ ਤੇ ਮੀਟਿੰਗਾਂ ਰਾਹੀਂ ਇਸ ਪਾਪ ਦੇ ਦੂਰ ਕਰਨ ਨੂੰ ਜਤਨ ਕੀਤੇ ਪਰ ਕੋਈ ਪੇਸ਼ ਨਾ ਗਈ ਸੀ। ਇਹ ਸ਼੍ਰੋਮਣੀ ਕਮੇਟੀ ਵੱਲੋਂ ਮਾਨੋਂ ਪਿਓ ਦੀ ਦਾਹੜੀ ਨੂੰ ਪੱਕਾ ਹੱਥ ਪਾਇਆ ਗਿਆ ਤੇ ਜਿੱਥੇ ਜਿੱਥੇ ਮੰਗਲ ਰੂਪੀ ਰੋਮ ਨੂੰ ਲੰਮਾ ਛੋਟਾ ਜਾਣ ਕੇ ਇਹਨਾਂ ਨੇ ਆਪਣੇ ਖ਼ਿਆਲ ਨਾਲ ਰੱਖਿਆ ਸੀ, ਬਦਲਣ ਨੂੰ ਤਿਆਰ ਨਾ ਹੋਏ।

" ਉਪਰੰਤ ਮਾਸਟਰ ਤਾਰਾ ਸਿੰਘ ਜੀ ਦਾ ਜੁਗ ਫਿਰ ਅਰੰਭ ਹੋਇਆ ਸੀ।

"ਸਰਦਾਰ ਮੰਗਲ ਸਿੰਘ ਜੀ ਮਾਨ ਪਰਧਾਨ ਚੀਫ਼ ਖ਼ਾਲਸਾ ਦੀਵਾਨ ਅਤੇ ਸ੍ਰ: ਸੰਤ ਸਿੰਘ ਜੀ ਸਕੱਤਰ ਨੇ ਫੇਰ ਜਤਨ ਸ਼ੁਰੂ ਕੀਤੇ। ਕੌਮ ਦੇ ਸੰਤਾਂ, ਮਹੰਤਾਂ ਵਿਦਵਾਨਾਂ ਨਾਲ ਰਲ ਕੇ ਕਈ ਵੇਰ ਜ਼ਬਾਨੀ ਅਤੇ ਲਿਖਤੀ ਦਲੀਲ ਭਰੇ ਖ਼ਿਆਲਾਂ ਦਾ ਵਟਾਂਦਰਾ ਹੋਇਆ, ਪਰ ਤਿੰਨ ਕਾਣੇ ਹੀ ਰਹੇ। ਕੋਈ ਸਫਲਤਾ ਨਾ ਹੋਈ। ਸਗੋਂ ਸੁਣਨ ਵਿਚ ਆਇਆ ਹੈ ਕਿ ਮਾਸਟਰ ਜੀ ਆਪਣੀ ਸਿਆਣਪ ਤੋਂ ਉਲਟ ਜਵਾਬ ਦਿੰਦੇ ਰਹੇ। ਕਈ ਵਾਰ ਦਰੁਸਤੀ ਦੇ ਇਕਰਾਰ ਹੋਏ, ਫੇਰ ਕੋਈ ਅਮਲ ਨਾ ਹੁੰਦਾ ਰਿਹਾ। ਮਿਸਾਲ ਦੇ ਤੌਰ ਤੇ ਜੇਕਰ ਇਹ ਮੰਨ ਲਿਆ ਜਾਏ ਕਿ ਕਰਤਾਰ ਪੁਰ ਵਾਲੀ ਬੀੜ ਮੁਤਾਬਕ ਮੰਗਲਾਂ ਦੀ ਤਰਤੀਬ ਦਿੱਤੀ ਗਈ ਹੈ, ਤਾਂ ਕੁਝ ਸਮਾਂ ਬੀਤ ਜਾਣ ਪਿੱਛੋਂ ਜਦੋਂ, ਕਦੀ ਸ਼੍ਰੋਮਣੀ ਕਮੇਟੀ ਉੱਤੇ ਵਥੇਰੇ ਸਰਕਾਰੀ ਗਲਬਾ ਪੱਕਾ ਹੋ ਗਿਆ ਤਾਂ ਫਿਰ 'ਖ਼ਾਲਸਾ' ਸ਼ਬਦ ਤੋਂ ਚਿੜ੍ਹ ਰਖਣ ਵਾਲੇ ਇਸ ਵਾਕ ਨੂੰ ਤਬਦੀਲ ਕਰਕੇ ਰਹਿਣਗੇ।" (ੳ)

ਉਪਰਲੇ ਲੇਖ ਉੱਤੇ ਅਸੀਂ ਏਥੇ ਕੋਈ ਟੀਕਾ ਟਿਪਣੀ ਨਾ ਦੇਂਦੇ ਹੋਏ ਸਿਰਫ ਇਹੋ ਹੀ ਅਰਜ਼ ਕਰਨੀ ਚਾਹੁੰਦੇ ਹਾਂ ਕਿ 'ਸ਼ਬਦ ਗੁਰੂ' ਜਾਂ 'ਗ੍ਰੰਥ ਗੁਰੂ' ਦੀ ਦੇਹ ਬਾਰੇ ਹੀ ਮਨ ਮਰਜ਼ੀ ਦਾ ਰਵੱਈਆ ਰੱਖਿਆ ਜਾ ਸਕਦਾ ਹੈ ਤੇ ਏਸੇ ਲਈ ਹੀ ਅਕਾਲੀਆਂ ਨੇ ਦੇਹ ਧਾਰੀ ਗੁਰੂ ਦੀ ਥਾਂ 'ਸ਼ਬਦ ਗੁਰੂ ਜਾਂ 'ਗ੍ਰੰਥ ਗੁਰੂ' ਦੀ ਮਰਯਾਦਾ ਚਲਾਉਣ ਦਾ ਜਤਨ ਕੀਤਾ ਹੈ ਤਾਂਕਿ ਉਨ੍ਹਾਂ ਨੂੰ ਕਿਸੇ ਵੀ ਪਰਕਾਰ ਦੇ ਅਮਲਾਂ ਤੋਂ ਕੋਈ ਜਾਨਦਾਰ ਗੁਰੂ ਹਟਕ ਨਾ ਸਕੇ।

## ਗੁਰੂ ਗੋਬਿੰਦ ਸਿੰਘ ਜੀ ਦੀ ਦੇਣ—ਗ੍ਰੰਥ ਗੁਰੂ ?

ਅਕਾਲੀ ਭ ਈਚਾਰੇ ਵੱਲੋਂ 'ਦੇਹ ਧਾਰੀ ਗੁਰੂ' ਦੀ ਥਾਂ 'ਗ੍ਰੰਥ ਗੁਰੂ' ਦੀ ਮਾਨਤਾ ਬਾਰੇ ਦੂਜੀ ਦਲੀਲ ਦਿੱਤੀ ਜਾਂਦੀ ਹੈ ਕਿ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਨੰਦੇੜ ਕਾਂਡ' ਸਮੇਂ ਸ੍ਰੀ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਦੇ ਕੇ ਸਿੱਖ ਸਮਾਜ ਵਿਚ ਅੱਗੋਂ ਲਈ 'ਦੇਹ ਧਾਰੀ ਗੁਰੂ' ਦੀ ਪਰੰਪਰਾ ਖ਼ਤਮ ਕਰ ਦਿੱਤੀ

---

(ੳ) ਸਪਤਾਹਕ 'ਗਰਜ' ਦਿੱਲੀ—੨੪ ਮਈ, ੧੯੬੪

ਸੀ। ਪਰਸਿੱਧ ਅਕਾਲੀ ਨੇਤਾ ਤੇ ਵਿਦਵਾਨ ਲੇਖਕ ਸਰਦਾਰ ਅਮਰ ਸਿੰਘ ਜੀ ਦੁਸਾਂਝ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਕੰਮ ਨੂੰ ਬੜੀ ਮਹਾਨ 'ਦੇਣ' ਦੱਸਦਿਆਂ ਇਸ 'ਦੇ ਪੱਖ ਵਿਚ ਦਲੀਲਾਂ ਦੇਂਦਿਆਂ ਇਥੋਂ ਤੱਕ ਪਹੁੰਚ ਗਏ ਹਨ ਕਿ ਆਪ ਗੁਰੂ ਪਰੰਪਰਾ ਨੂੰ ਗੁਰ ਗੱਦੀ ਉਤੋਂ ਝਗੜਿਆਂ ਦੀ ਜੜ੍ਹ ਦੱਸਦੇ ਹਨ । ਆਪ ਨੇ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਦੇ ਉਹ ਸਾਰੇ ਝਗੜੇ ਗਿਣਾ ਦਿੱਤੇ ਹਨ ਜਿਹੜੇ ਗੁਰ ਗੱਦੀ ਦੀ ਵਿਰਾਸਤ ਤੋਂ ਦਸਵੇਂ ਗੁਰੂ ਤੱਕ ਪੈਂਦੇ ਰਹੇ ਅਤੇ ਅੰਤ ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਇਸ ਗੱਲ ਲਈ ਸ਼ਰੇਅ ਦੇਂਦੇ ਹਨ ਕਿ ਆਪ ਨੇ ਗ੍ਰੰਥ ਸਾਹਿਬ ਜੀ ਨੂੰ ਗੁਰ ਗੱਦੀ ਦੇ ਕੇ ਉਨ੍ਹਾਂ ਸਦੀਵੀ ਝਗੜਿਆਂ ਦਾ ਅੰਤ ਕਰ ਦਿੱਤਾ— ਕਿਉਂਕਿ ਝਗੜਿਆਂ ਦਾ ਕਾਰਨ 'ਦੇਹ ਧਾਰੀ ਗੁਰੂ' ਵਾਲਾ ਗੁਰ ਗੱਦੀ ਪਰਬੰਧ ਖ਼ਤਮ ਕਰ ਦਿੱਤਾ ਗਿਆ। ਆਪ ਦਾ ਇਕ ਭਾਸ਼ਨ ਬੰਬਈ ਦੇ ਸਪਤਾਹਕ ਰਣਜੀਤ ਦੇ ੨ ਅਗਸਤ ੧੯੬੪ ਦੇ ਅੰਕ ਵਿਚ '**ਗੁਰੂ ਡੰਮ ਦੇ ਖ਼ਾਤਮੇ ਲਈ ਪਰਚਾਰ**' ਦੇ ਸਿਰਲੇਖ ਹੇਠ ਛਪਿਆ ਹੈ, ਜੋ ਇੰਜ ਹੈ—

"ਜਲੰਧਰ—ਸ਼੍ਰੋਮਣੀ ਕਮੇਟੀ ਦੀ ਛਤਰ ਛਾਇਆ ਹੇਠ ਸ੍ਰੀ ਗੁਰੂ ਸਿੰਘ ਸਭਾ ਜਲੰਧਰ ਦੇ ਉਦਮ ਨਾਲ ਤਿੰਨ ਰੋਜ਼ਾ ਗੁਰਮਤ ਸਮਾਗਮ ਪੂਰੀ ਸ਼ਾਨ ਨਾਲ ਮਨਾਇਆ ਗਿਆ।......ਅੰਤਲੇ ਦਿਨ ਸ: ਅਮਰ ਸਿੰਘ ਦੁਸਾਂਝ ਨੇ **ਗੁਰੂ ਡੰਮ** ਬ ਰੇ ਆਪਣੇ ਖ਼ਿਆਲ ਪ੍ਰਗਟ ਕਰਦਿਆਂ ਕਿਹਾ—ਜਿਥੇ ਫੁਲ ਹੈ ਉਥੇ ਕੰਡਾ ਵੀ ਨਾਲ ਮੌਜੂਦ ਹੈ । ਗੁਰੂ ਡੰਮ ਦਾ ਇਤਿਹਾਸ ਉਤਨਾ ਹੀ ਪੁਰਾਣਾ ਹੈ ਜਿਤਨੀ ਗੁਰਮਤ। ਭਾਈ ਦਾਤੂ ਨੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਦੇ ਭਰੀ ਸਭਾ ਵਿਚ ਲੱਤ ਮਾਰੀ। ਉਹਨਾਂ ਨੂੰ ਇਹ ਰੰਜ ਸੀ ਕਿ ਅਸੀਂ ਗੁਰੂ ਅੰਗਦ ਦੇਵ ਦੇ ਬਿੰਦੀ ਪੁਤਰ ਹਾਂ। ਗੁਰਿਆਈ ਸਾਡਾ ਹੱਕ ਹੈ। ਇਸ ਉਤੇ ਬਿਰਾਜਮਾਨ ਗੁਰੂ ਅਮਰ ਦਾਸ ਹੋ ਗਏ ਹਨ। ਫਿਰ ਭਾਈ ਮੋਹਨ ਤੇ ਮੁਹਰੀ ਨੇ ਬੁਰਾ ਮਨਾਇਆ। ਬਾਬਾ ਬੁਢਾ ਅਤੇ ਭਾਈ ਗੁਰਦਾਸ ਨੂੰ ਬਿਨੇ ਕਰਨ ਤੇ ਵੀ ਸੈਂਚੀਆਂ ਨਾ ਦਿੱਤੀਆਂ। ਪ੍ਰਿਥੀ ਚੰਦ ਨੂੰ ਗੁਰੂ ਅਰਜਨ ਦੀ ਗੁਰਿਆਈ ਤੇ ਇਤਰਾਜ਼ ਸੀ। ਬਾਬਾ ਰਾਮ ਰਾਏ ਨੂੰ ਸ੍ਰੀ ਹਰੀ ਕ੍ਰਿਸ਼ਣ ਦੇ ਬਾਲ ਅਵਸਥਾ ਵਿਚ ਗੁਰੂ ਬਣਨ ਤੇ ਗੁਸਾ ਸੀ। ਉਪਰੰਤ ਅਸੀਂ ਵੇਖਦੇ ਹਾਂ ਬਾਬਾ ਬਕਾਲੇ ੨੨ ਮੰਜੀਆਂ ਡਠੀਆਂ ਹੋਈਆਂ ਹਨ। ਹਰ ਇਕ ਗੁਰਿਆਈ ਦਾ ਦਾਅਵੇਦਾਰ ਹੈ । ਇਹ ਉਪ੍ਰੋਕਤ ਕਾਰਵਾਈਆਂ **ਗੁਰਤਾ ਨੂੰ ਗੁਰੂ ਡੰਮ ਵੱਲੋਂ ਚੰਲੰਜ ਦੀ ਹੈਸੀਅਤ ਰਖਦੀਆਂ ਸਨ।** ਗੁਰੂ ਗੋਬਿੰਦ ਸਿੰਘ ਦੇ ਸਮੇਂ ਮਸੰਦਾਂ ਦੀਆਂ ਸਾਜ਼ਸ਼ਾਂ ਗੁਰਿਆਈ ਦੇ ਵਿਰੋਧ ਦਾ ਦਰਜਾ ਰਖਦੀਆਂ ਸਨ । ਗੁਰੂ ਸਾਹਿਬ ਨੇ ਅਨੇਕ ਉਪਕਾਰ ਕੀਤੇ, ਪਰੰਤੂ ਸਭ ਤੋਂ ਵਡਾ ਉਪਕਾਰ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਆਖ਼ਰੀ ਗੁਰਿਆਈ ਦਿੱਤੀ ਤੇ ਸਿੱਖਾਂ ਨੂੰ ਹੁਕਮ ਹੋਇਆ—'ਪੂਜਾ ਅਕਾਲ ਕੀ ਪਰਚਾ ਸ਼ਬਦ ਕਾ ਦੀਦਾਰ ਖ਼ਾਲਸੇ ਕਾ। ਦੂਜੇ ਸਬਦਾਂ ਵਿਚ ਸਾਡਾ ਇਹ ਧਾਰਮਕ ਵਿਸ਼ਵਾਸ ਹੈ, (ਸ੍ਰੀ ਮੁਖ ਵਾਕ ਪਾਤਸ਼ਾਹੀ ਦਸਵੀਂ ਤੇ ਨਹੀਂ ਨਾ ਦੁਸਾਂਝ ਜੀ !) 'ਗੁਰੂ ਗ੍ਰੰਥ ਜੀ ਮ ਨਿਓਂ ਪ੍ਰਗਟ ਗੁਰਾਂ ਕੀ ਦੇਹ। ਜਾਂ ਕਾ ਹਿਰਦਾ ਸੁਧ ਹੈ ਖੋਜ ਸ਼ਬਦ ਮਹਿ ਲੇ ।' ਸ਼ੋਕ ਤੇ ਅਫ਼ਸੋਸ ਹੈ ਕਿ ਅੱਜ ਫਰਜ਼ੀ ਗੁਰੂ ਕਲਗੀਆਂ ਲਗਾ ਕੇ ਕਲਗੀਧਰ ਦੀ

ਹਮਸਰੀ ਕਰਨ ਦੀਆਂ ਜੁਰਅਤਾਂ ਕਰ ਰਹੇ ਹਨ। (ਓਦੋਂ ਵੀ ਬਾਈ ਬਾਈ ਮੰਜੀਆਂ ਡਾਹ ਕੇ ਬਹਿੰਦੇ ਸਨ, ਪਰ ਜਿਨ੍ਹਾਂ ਦਾ ਹਿਰਦਾ ਸ਼ੁਧ ਸੀ ਉਹ ਲੁਕੇ ਬੈਠੇ ਤੇਗ ਬਹਾਦਰ ਵਿਚੋਂ ਵੀ ਸੱਚੇ ਸਤਿਗੁਰੂ ਦੇ ਦਰਸ਼ਨ ਜਾ ਕਰਦੇ ਸਨ, ਦੁਸਾਂਝ ਜੀ!) ਸਿੱਖਾਂ ਪ੍ਰਤੀ ਸਾਡੀ ਜੋਦੜੀ ਹੈ। ਸੁਹਾਗਣ ਨੂੰ ਕੀ ਉਹ ਹੋਰ ਪਤੀ ਢੂੰਡਦੀ ਫਿਰੇ। ਉਹ ਤੇ ਪਹਿਲਾਂ ਹੀ ਪਤਵੰਤੀ ਹੁੰਦੀ ਹੈ। ਇਸ ਲਈ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਮੱਥਾ ਟੇਕਣ ਵਾਲੇ ਪ੍ਰਾਣੀ ਲਈ ਫ਼ਾਨੀ ਗੁਰੂ ਕੋਈ ਖ਼ਾਸ ਮਹਾਨਤਾ ਨਹੀਂ ਰੱਖਦੇ।''

ਉਪ੍ਰੋਕਤ ਭਾਸ਼ਣ ਵਿਚੋਂ ਜਿਹੜੀ ਸੁਰ ਨਿਕਲਦੀ ਹੈ ਉਸ ਤੋਂ ਸਪਸ਼ਟ ਹੈ ਕਿ 'ਦੇਹ ਧਾਰੀ ਗੁਰੂ' ਫ਼ਾਨੀ ਹੁੰਦਾ ਹੈ ਇਸ ਲਈ ਉਸ ਦੀ ਕੋਈ ਲੋੜ ਨਹੀਂ। ਸਦਾ ਅਮਰ 'ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਹੀ ਹਨ ਜਿਨ੍ਹਾਂ ਨੂੰ ਫ਼ਾਨੀ ਦੇਹ ਵਾਲੇ ਭਗਤਾਂ ਸੰਤਾਂ ਦੀ ਬਾਣੀ ਨਾਲ ਦੇਹ ਧਾਰੀ ਗੁਰੂ ਅਰਜਨ ਦੇਵ ਜੀ ਨੇ ਸਜਾਇਆ ਸੀ ਅਤੇ ਦੂਜੇ ਫ਼ਾਨੀ ਦੇਹ ਵਾਲੇ ਗੁਰੂ ਰਾਮ ਸਿੰਘ ਜੀ ਨੇ ਦੀਵਾਨ ਬੂਟਾ ਸਿੰਘ ਦੇ ਛਾਪੇਖਾਨੇ ਵਿਚੋਂ ਪਹਿਲੀ ਵਾਰੀ ਛਪਵਾ ਕੇ ਲੱਖਾਂ ਦੀ ਗਿਣਤੀ ਵਿਚ ਛਪਣ ਦਾ ਮੁਢ ਬੰਨ੍ਹ ਦਿੱਤਾ ਸੀ। ਪਰ ਬਾਣੀ ਰਚਨ ਤੋਂ ਲੈ ਕੇ ਛਪਣ ਤਕ ਕਿਧਰੇ ਵੀ ਇਹ ਪਤਾ ਨਹੀਂ ਲਗਦਾ ਕਿ ਫ਼ਾਨੀ ਦੇਹ ਵਾਲੇ ਗੁਰੂ ਦੇ ਹੱਥਾਂ ਦੀ ਛੁਹ ਤੋਂ ਬਿਨਾਂ ਵੀ ਕੁਝ ਹੋਇਆ ਹੋਵੇ!

ਇਸ ਤੋਂ ਇਕ ਨਤੀਜਾ ਇਹ ਵੀ ਨਿਕਲਦਾ ਹੈ ਕਿ ਅਕਾਲੀ ਲੇਖਕਾਂ ਦੇ ਅਨੁਸਾਰ ਘੱਟੋ-ਘਟ ਗੁਰੂ ਗੋਬਿੰਦ ਸਿੰਘ ਜੀ ਦੀ ਨੰਦੇੜ-ਲੀਲ੍ਹਾ ਤਕ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ 'ਦੇਹ ਧਾਰੀ ਗੁਰੂ' ਦੇ ਸਿਧਾਂਤ ਨੂੰ ਹੀ ਮਾਨਤਾ ਪ੍ਰਾਪਤ ਰਹੀ—'ਸ਼ਬਦ ਗੁਰੂ' ਸਿਧਾਂਤ ਨੂੰ ਨਹੀਂ। ਅਕਾਲੀ ਲੇਖਕਾਂ ਦੇ ਮਤ ਅਨੁਸਾਰ—'ਗ੍ਰੰਥ ਗੁਰੂ' ਸਿਧਾਂਤ ਦੀ ਸਥਾਪਨਾ ਗੁਰੂ ਗੋਬਿੰਦ ਸਿੰਘ ਜੀ ਨੇ ਦੇਹ ਰੂਪ ਵਿਚ ਰਹਿੰਦਿਆਂ ਹੋਇਆਂ ਹੀ ਕੀਤੀ ਅਤੇ ਉਸੇ ਦੇਹ ਧਾਰੀ ਗੁਰੂ ਦੇ ਕੀਤੇ ਦੱਸੇ ਜਾਂਦੇ ਉਸ ਹੁਕਮ ਨੂੰ ਅਕਾਲੀ ਸਿੰਘ ਤਨ ਮਨ ਧਨ ਨਾਲ ਮੰਨਦੇ ਆ ਰਹੇ ਹਨ!

ਜਿੱਥੋਂ ਤਕ ਗੁਰ ਗੱਦੀ ਨਾਲ ਸੰਬੰਧਤ ਝਗੜਿਆਂ ਦਾ ਸਵਾਲ ਹੈ—ਉਸ ਬਾਰੇ ਦੁਸਾਂਝ ਸਾਹਿਬ ਆਪਣੇ ਜੀਵਨ ਕਾਲ ਤੋਂ ਕਈ ਸਦੀਆਂ ਪਹਿਲਾਂ ਦੀਆਂ ਘਟਨਾਵਾਂ ਬਾਰੇ ਤੇ ਪਰਮਾਣੀਕ ਭਾਵ ਨਾਲ ਝਗੜਿਆਂ ਦਾ ਜ਼ਿਕਰ ਕਰ ਗਏ ਹਨ ਪਰ ਆਪਣੇ ਸਮੇਂ ਦੇ ਉਨ੍ਹਾਂ ਝਗੜਿਆਂ ਬਾਰੇ ਕੋਈ ਰਾਏ ਜ਼ਾਹਰ ਨਹੀਂ ਕੀਤੀ ਜਿਹੜੇ ਝਗੜੇ 'ਸ੍ਰੀ ਗ੍ਰੰਥ ਗੁਰੂ' ਦੀ ਪਵਿਤਰ ਦੇਹ ਨੂੰ ਕੇਂਦਰ ਬਣਾ ਕੇ ਚਲਦੇ ਆ ਰਹੇ ਹਨ।

ਇਹ ਗੱਲ ਭੁਲਣ ਵਾਲੀ ਨਹੀਂ ਕਿ ਦਸਾਂ ਗੁਰੂ ਸਾਹਿਬਾਨ ਤਕ ਜਿੰਨੇ ਝਗੜੇ ਗੁਰ ਗੱਦੀ ਨਾਲ ਸੰਬੰਧਤ ਸਨ ਉਨ੍ਹਾਂ ਨੂੰ ਸੁਲਝਾਣ ਦੀ ਸਮਰੱਥਾ ਵੇਲੇ ਦੇ ਸਤਿਗੁਰੂ ਵਿਚ ਹੈ ਤੇ ਇਹੋ ਹੀ ਵਜਾਹ ਸੀ ਕਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਕਿਸੇ ਵੀ ਅਜੇਹੇ ਬੁਨਿਆਦੀ ਸਮਾਜਕ, ਧਾਰਮਕ ਜਾਂ

ਸਿਆਸੀ ਝਗੜੇ ਦਾ ਜ਼ਿਕਰ ਨਹੀਂ ਮਿਲਦਾ ਜਿਸ ਬਾਰੇ 'ਗੁਰੂ ਇੱਛਾ' ਤੋਂ ਬਿਨਾ ਵੀ ਕੋਈ ਹੋਰ ੳਲਟ ਰਾਏ ਮਿਲਦੀ ਹੋਵੇ। ਜਿਨ੍ਹਾਂ ਝਗੜਿਆਂ ਦਾ ਜ਼ਿਕਰ ਇਤਿਹਾਸ ਵਿਚੋਂ ਮਿਲਦਾ ਹੈ ਉਹ ਇਕ ਖ਼ਾਸ ਤਬਕੇ ਵਲੋਂ ਤੇ ਇਕ ਖ਼ਾਸ ਖ਼ਾਨਦਾਨ ਦੇ ਖ਼ਾਸ ਬੰਦਿਆਂ ਵਲੋਂ ਉਠਦੇ ਸਨ, ਜਿਹੜੇ ਗੁਰਗੱਦੀ ਨੂੰ 'ਲੋਕ ਮਾਨਤ' ਅਤੇ ਧਨ ਦੀ ਪ੍ਰਾਪਤੀ ਦਾ ਸਾਧਨ ਸਮਝਣ ਦੀ ਗ਼ਲਤੀ ਕਰਦੇ ਸਨ। ਪਰ ਓਦੋਂ ਦੇ ਝਗੜਿਆ ਨਾਲ ਅੱਜ ਦੇ ਝਗੜਿਆਂ ਦੀ ਜੇ ਤੁਲਨਾ ਕੀਤੀ ਜਾਵੇ ਤਾਂ ਨਤੀਜਾ ਬਹੁਤ ਹੀ ਦਿਲਚਸਪ ਸਾਹਮਣੇ ਆਏਗਾ।

ਗੁਰੂ ਗੋਬਿੰਦ ਸਿੰਘ ਦੀ ਮਹਾਨ ਦੇਨ ਦੇ ਰੂਪ ਵਿਚ ਜਿਹੜੇ 'ਗ੍ਰੰਥ ਗੁਰੂ' ਸਾਹਿਬ ਜੀ ਦੀ ਮਹਾਨਤਾ ਨੂੰ ਅਕਾਲੀ ਲੀਡਰਾਂ ਨੇ ਪਰਸਿੱਧੀ ਦਿੱਤੀ ਹੈ ਉਸ 'ਗ੍ਰੰਥ ਗੁਰੂ' ਜੀ ਦੀਆਂ ਅਨਗਿਣਤ 'ਦੇਹਾਂ' ਹੁਣ ਤੱਕ ਛਾਪੇ ਖ਼ਾਨਿਆਂ ਵਿਚੋਂ ਨਿਕਲ ਕੇ ਦੇਸ਼ ਦੇ ਵੱਖ ਵੱਖ ਹਿੱਸਿਆਂ ਵਿਚ ਬਣੇ ਅਨੇਕਾਂ ਗੁਰਦੁਆਰਿਆਂ ਅਤੇ ਅਨੇਕਾਂ ਘਰਾਂ ਵਿਚ ਸਜ ਈਆਂ ਜਾ ਰਹੀਆਂ ਹਨ। ਜਿੱਥੇ ਜਿਸ ਵੀ ਗੁਰਦੁਆਰੇ ਵਿਚ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਲਿਆ ਕੇ ਸਜਾਈ ਗਈ ਹੈ ਓਥੇ ਹੀ ਉਹ ਪੂਜਾ ਤੇ ਧਨ-ਸੰਗ੍ਰਹਿ ਦਾ ਕਾਰਨ ਬਣੀ ਹੈ ਅਤੇ ਬਹੁਤੀ ਥਾਈਂ ਸਿੱਖਾਂ-ਸਿੱਖਾਂ ਦੇ ਪਰਸਪਰ ਝਗੜਿਆਂ ਦਾ ਕਾਰਨ ਵੀ। ਛੋਟੇ ਛੋਟੇ ਗੁਰਦੁਆਰਿਆਂ ਦੀ ਗੱਲ ਨੂੰ ਛਡ ਵੀ ਦਈਏ ਤਾਂ ਵੀ ਦੇਸ਼ ਦੇ ਵਡੇ ਵਡੇ ਗੁਰਧਾਮਾਂ ਦੇ ਧਨ ਤੋਂ ਜਿਹੜੀਆਂ ਲੜਾਈਆਂ ਅਤੇ ਲਾਠੀਆਂ ਸੋਟਿਆਂ ਤੇ ਸ੍ਰੀ ਸਾਹਿਬ ਦੀ ਸਹਾਇਤਾ ਨਾਲ ਕਬਜ਼ਿਆਂ ਦੀਆਂ ਘਟਨਾਵਾਂ ਸਿੱਖਾਂ ਦੇ ਵੱਖ ਵੱਖ ਧੜਿਆਂ, ਮਾਸਟਰ ਤਾਰਾ ਸਿੰਘ ਧੜਾ, ਸੰਤ ਫ਼ਤਹ ਸਿੰਘ ਧੜਾ ਤੇ ਮਹੰਤ ਧੜਾ—ਆਦਿ ਵਿਚ ਹੁੰਦੀਆਂ ਆ ਰਹੀਆਂ ਹਨ ਉਸ ਦੀ ਮਿਸਾਲ ਦਸਾਂ ਗੁਰੂ ਸਾਹਿਬਾਂ ਦੇ ਜੀਵਨ ਕਾਲ ਵਿਚੋਂ ਲੱਭਣੀ ਔਖੀ ਹੈ। ਸ਼੍ਰੋਮਣੀ ਗੁਰਦੁਆਰਾ ਕਮੇਟੀ ਉਪਰ ਕਬਜ਼ੇ ਦੇ ਝਗੜੇ ਤੇ ਕੁਝ ਦਿਨਾਂ ਤੋਂ ਚਲਦੇ ਆ ਰਹੇ ਗੁਰਦੁਆਰਾ ਪੌਂਟਾ ਸਾਹਿਬ ਦੇ ਨਿਹੰਗਾਂ, ਮਹੰਤਾਂ ਤੇ ਸ਼੍ਰੋਮਣੀ ਕਮੇਟੀ ਦੇ ਵੱਖ ਵੱਖ ਧੜਿਆਂ ਦੇ ਝਗੜੇ ਦੀ ਮਿਸਾਲ ਅਜੇ ਪਰਤੱਖ ਸਾਹਮਣੇ ਖੜ੍ਹੀ ਹੈ।

ਜੇ ਅਕਾਲੀ ਨੇਤਾਵਾਂ ਦੇ ਕਹਿਣ ਅਨੁਸਾਰ ਮੰਨ ਲਿਆ ਜਾਏ ਕਿ ਗੁਰੂ ਗੋਬਿੰਦ ਸਿੰਘ ਜੀ ਨੇ 'ਦੇਹਧਾਰੀ ਗੁਰੂ' ਦੀ ਪਰੰਪਰਾ ਨੂੰ ਬਦਲ ਕੇ 'ਗ੍ਰੰਥ ਗੁਰੂ' ਦੇ ਸਿਧਾਂਤ ਦੀ ਸਥਾਪਨਾ ਕੀਤੀ ਸੀ ਤਾਂ ਇਹ ਸੋਚਣਾ ਪਏਗਾ ਕਿ ਕੀ ਏਸੇ ਲਈ ਆਪ ਨੇ ਇੰਜ ਕੀਤਾ ਸੀ ਕਿ ਸਿੱਖ ਇਸ ਦੇ ਆਸਰੇ ਲਗਾਤਾਰ ਆਪਸ ਵਿਚ ਲੜਦੇ ਝਗੜਦੇ ਰਹਿਣ? ਜਾਂ ਜਿਸਦਾ ਜੀ ਚਾਹੇ ਵੱਡੀ-ਛੋਟੀ, ਸੁਨਹਿਰੀ ਵੇਲ ਵਾਲੀ, ਕਾਲੀ ਵੇਲ ਵਾਲੀ, ਮੰਗਲਾਂ ਵਾਲੀ ਜਾਂ ਮੰਗਲਾਂ ਤੋਂ ਬਗ਼ੈਰ, ਪਰੰਪਰਾਗਤ ਪਦਾਂ ਵਾਲੀ ਜਾਂ ਪਦ-ਛੇਦ ਵਾਲੀ, ਸਸਤੀ ਜਾਂ ਮਹਿੰਗੀ 'ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਦੇਹ 'ਖ਼ਰੀਦ' ਕੇ ਕਿਸੇ ਵੀ ਥਾਂ ਗੁਰਦੁਆਰਾ ਬਣਾ ਕੇ ਤੇ ਓਥੇ 'ਗੁਰੂ ਦੇਹ' ਦਾ ਆਸਣ ਲਗਾਕੇ 'ਚੜ੍ਹਾਵੇ' ਤੇ ਝਗੜਿਆਂ ਦਾ ਕੇਂਦਰ ਬਣਾ ਦੇਵੇ?

ਪਰ ਗੁਰੂ ਗੋਬਿੰਦ ਸਿੰਘ ਜੀ ਵਰਗੀ ਮਹਾਨ ਸ਼ਖ਼ਸੀਅਤ ਦੇ ਭਵਿਖਤ ਅੰਦਾਜ਼ਿਆਂ ਬਾਰੇ ਇੰਜ ਸੋਚਣਾ ਕਿਸੇ ਲਈ ਵੀ ਸ਼ੋਭਾ ਜਨਕ ਨਹੀਂ। ਆਪਣੀ ਧਨ

ਲੋਲੁਪਤਾ ਨੂੰ ਗੁਰ ਵਾਕਾਂ ਦੇ ਆਸਰੇ ਚਲਾਈ ਜਾਣਾ ਤਾਂ ਬਿਲਕੁਲ ਹੀ ਮੁਨਾਸਿਬ ਨਹੀਂ। ਜਿਥੋਂ ਤੱਕ ਗੁਰੂ ਗੋਬਿੰਦ ਸਿੰਘ ਜੀ ਦੀ ਸੋਚਣੀ ਦਾ ਸੰਬੰਧ ਹੈ ਉਸ ਬਾਰੇ ਕੋਈ ਅਟਕਲਾਂ ਲਗਾਉਣ ਦੀ ਥਾਂ ਜੇ ਆਪ ਦੇ ਜੀਵਨ ਨਾਲ ਸੰਬੰਧਤ ਪਰਤੱਖ ਅਮਲਾਂ ਤੋਂ ਵੇਖਿਆ ਜਾਏ ਤਾਂ ਉਸ ਸੋਚਣੀ ਦਾ ਪਤਾ ਵਧੇਰੇ ਸਪਸ਼ਟ ਰੂਪ ਵਿਚ ਮਿਲਦਾ ਹੈ। ਦਸਮ ਪਾਤਸ਼ਾਹ ਦੇ ਜੀਵਨ ਵਿਚ ਗਿਣੇ ਜਾਣ ਵਾਲੇ ਵਡੇ ਕੰਮਾਂ ਵਿਚੋਂ ਇਕ ਕੰਮ ਸੀ—ਮਸਨਦਾਂ ਦਾ ਖਾਤਮਾ ! ਉਨ੍ਹਾਂ ਮਸਨਦਾਂ ਦਾ ਖ਼ਾਤਮਾਂ ਕਿਉਂ ਕੀਤਾ ਗਿਆ ? ਹਰ ਕੋਈ ਜਾਣਦਾ ਹੈ ਕਿ ਇਸ ਲਈ ਕਿ ਮਸਨਦਾਂ ਜਾਂ ਮੰਜੀਆਂ ਦੇ ਰੂਪ ਵਿਚ ਮਸੰਦ ਸਿੱਖ ਆਪਣੀਆਂ ਆਪਣੀਆਂ ਉਪ-ਗੱਦੀਆਂ ਚਲਾ ਰਹੇ ਸਨ, ਆਪਣੇ ਰੋਹਬ ਦਾਬ ਨਾਲ ਸਿੱਖਾਂ ਨੂੰ ਲੁਟਦੇ-ਖਾਂਦੇ ਸਨ। ਇਹ ਸਾਰੀ ਖੇਡ 'ਧਨ' ਤੇ 'ਮਾਨ' ਲਈ ਖੇਡੀ ਜਾਂਦੀ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਉਹ ਖੇਡ ਖ਼ਤਮ ਕਰ ਦਿੱਤੀ ਅਤੇ ਗੁਰ ਗੱਦੀ ਨਾਲ ਸੰਬੰਧਤ ਸਾਰੇ ਅਖ਼ਤਿਆਰ ਆਪਣੇ ਹੱਥ ਵਿਚ ਲੈ ਕੇ ਗੁਰਸਿੱਖੀ ਦੇ ਪ੍ਰਬੰਧ ਦੇ ਨਾਮ ਹੇਠ ਘਰ ਘਰ ਅੰਦਰ ਚਲਦੀਆਂ ਬੇ-ਮੁਹਾਰ ਹੋਈਆਂ ਗੱਦੀਆਂ ਦਾ ਭੋਗ ਪਾ ਦਿੱਤਾ। ਜਿਹੜੇ ਗੁਰੂ ਗੋਬਿੰਦ ਸਿੰਘ ਜੀ ਨੇ ਬਾਈ ਮੰਜੀਆਂ ਜਾਂ ਮਸਨਦਾਂ ਵੱਲੋਂ ਖੇਡੀ ਜਾ ਰਹੀ ਧਨ-ਮਾਨ ਦੀ ਪ੍ਰਾਪਤੀ ਦੀ ਖੇਡ ਨੂੰ ਸਿੱਖਾਂ ਦੀ ਲੁਟ-ਖਸੁਟ ਹੁੰਦੀ ਸਮਝ ਕੇ ਉਸ ਨੂੰ ਸਖਤ ਹੱਥਾਂ ਨਾਲ ਬੰਦ ਕਰ ਦਿੱਤਾ—ਉਹ ਅੱਗੋਂ ਲਈ ਇਕ ਅਜਿਹੀ 'ਗੁਰੂ ਰੀਤ' ਕਿਵੇਂ ਚਾਲੂ ਕਰ ਸਗਦੇ ਸਨ—ਜਿਸ ਅਨੁਸਾਰ ਜਿਹੜਾ ਚਾਹੇ ਬਜ਼ਾਰੋਂ ਰੁਪਏ ਖ਼ਰਚ ਕੇ ਗੁਰੂ 'ਗ੍ਰੰਥ' ਸਾਹਿਬ ਦੀ ਦੇਹ ਖ਼ਰੀਦ ਲਿਆਵੇ ਤੇ ਉਸ ਨੂੰ ਕੇਂਦਰ ਬਣਾ ਕੇ ਆਪਣੀ ਸਮਰੱਥਾ ਅਨੁਸਾਰ—ਧਨ—ਮਾਨ ਦੀ ਪ੍ਰਾਪਤੀ ਲਈ ਅਡੰਬਰ ਰਚ ਲਵੇ। ਖ਼ਾਸ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਲਈ ਇਹ ਗੱਲ ਨਮੁਮਕਿਨ ਇਸ ਲਈ ਵੀ ਸੀ ਕਿ ਉਨ੍ਹਾਂ ਦੇ ਸਾਹਮਣੇ ਹੀ ਪੰਜਵੇਂ ਗੁਰੂ ਵੱਲੋਂ ਬੱਧੀ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਨੂੰ ਕੇਂਦਰ ਬਣਾ ਕੇ ਧੀਰ ਮੱਲੀਏ ਵੱਖਰੀ ਗੁਰ ਗੱਦੀ ਚਲਾ ਰਹੇ ਤੇ ਭੋਲੇ ਭਾਲੇ ਸਿੱਖਾਂ ਨੂੰ ਗੁਮਰਾਹ ਕਰ ਕੇ ਉਨ੍ਹਾਂ ਦੇ ਧਨ ਮਾਲ ਉਪਰ ਹੱਥ ਸਾਫ਼ ਕਰਦੇ ਆ ਰਹੇ ਸਨ। ਇਹ ਗੱਲ ਤਾਂ ਕੇਵਲ 'ਇਕ' ਬੀੜ ਨਾਲ ਸਬੰਧਤ ਸੀ ਤੇ ਜੇ ਉਸ ਬੀੜ ਤੋਂ ਜਾਂ ਉਸ ਦੀ ਦੂਸਰੀ ਕਿਸੇ ਪ੍ਰਤੀ ਤੋਂ ਹੋਰ ਲੱਖਾਂ ਬੀੜਾਂ ਛਪਾ ਕੇ ਇਹ ਕੰਮ ਵਡੇ ਪੈਮਾਨੇ ਉੱਤੇ ਸ਼ੁਰੂ ਹੋ ਜਾਏ ਤਾਂ ਉਸ ਨੂੰ ਰੋਕਣ ਵਾਲਾ ਕੌਣ ਹੈ ? ਸਪਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਆਪਣੇ ਜੀਵਨ ਵਿਚ ਹੀ ਪਰਖੀ ਹੋਈ ਇਕ ਗੱਲ ਨੂੰ ਗਲਤ ਸਿੱਧ ਹੋ ਜਾਣ ਤੇ ਵੀ ਮੁੜ ਨਹੀਂ ਸਨ ਚਲਾ ਸਕਦੇ। ਜਿਨ੍ਹਾਂ ਲੋਕਾਂ ਨੇ ਅਸਲ ਵਿਚ 'ਗ੍ਰੰਥ ਗੁਰੂ' ਦੇ ਸਿਧਾਂਤ ਦੀ ਰਚਨਾ ਕੀਤੀ ਹੈ—ਉਨ੍ਹਾਂ ਦੇ ਸਾਹਮਣੇ ਮਿਸਾਲ ਠੀਕ ਗੁਰੂ ਗੋਬਿੰਦ ਸਿੰਘ ਦੀ ਰਹੀ ਹੈ। ਉਹ ਜਾਣਦੇ ਹਨ ਕਿ ਜੇ ਦੇਹ ਧਾਰੀ ਗੁਰੂ ਨੂੰ ਮੰਨਣ ਵਾਲੀ ਰੀਤ ਉਨ੍ਹਾਂ ਵਿਚ ਚਲਦੀ ਰਹਿੰਦੀ ਤਾਂ 'ਗੁਰੂ ਗੋਬਿੰਦ ਸਿੰਘ ਜੀ ਨੇ ਜਿਵੇਂ ਮਸੰਦਾਂ ਨੂੰ ਸੋਧਿਆ ਸੀ ਓਹੋ ਗੱਲ ਅੰਗਰੇਜ਼ਾਂ ਦੀ ਗੁਲਾਮੀ ਨੂੰ ਗੁਰੂ ਸਾਹਿਬ ਦੀ ਦੇਣ ਆਖਣ ਵਾਲੇ 'ਸਿੰਘਾਂ' ਨਾਲ ਵੀ ਹੋ ਸਕਦੀ ਸੀ। ਪਰ ਚੂੰਕਿ ਇਨ੍ਹਾਂ ਸਿੰਘ ਸੂਰਮਿਆਂ ਨੇ ਅੰਗਰੇਜ਼ਾਂ ਦੀ ਭਗਤੀ ਕਰਨੀ ਸੀ—

ਇਸ ਲਈ 'ਗੁਰੂ ਸਿਧਾਂਤ' ਵੀ ਆਪਣੀ ਮਰਜ਼ੀ ਅਨੁਸਾਰ ਹੀ ਘੜ ਲਿਆ।

ਇਸ ਦੇ ਨਾਲ ਹੀ ਸਭ ਤੋਂ ਵਡੀ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਸਿੱਖ ਇਤਿਹਾਸ ਦੇ ਕਿਸ ਗ੍ਰੰਥ ਦੇ ਅਨੁਸਾਰ ਇਹ ਗੱਲ ਮੰਨੀ ਜਾਏ ਕਿ ਗੁਰ ਗੱਦੀ ਸ੍ਰੀ ਗ੍ਰੰਥ ਸਾਹਿਬ ਨੂੰ ਮਿਲੀ ਸੀ ? ਸਿੱਖ ਇਤਿਹਾਸ ਦੇ ਜਿੰਨੇ ਵੀ ਪੁਰਾਤਨ ਗ੍ਰੰਥ ਹਨ ਉਨ੍ਹਾਂ ਸਭਨਾਂ ਦੀ ਰਾਏ 'ਨੰਦੇੜ ਕਾਂਡ' ਬਾਰੇ ਵੱਖਰੀ ਵੱਖਰੀ ਹੈ। ਨਾ ਤੇ ਉਹ ਆਪ ਦੇ ਭਾਣਾ ਵਰਤਾ ਜਾਣ ਬਾਰੇ ਇਕ ਮਤ ਹਨ, ਨਾ ਹੀ ਗੁਰ ਗੱਦੀ ਦਿੱਤੇ ਜਾਣ ਬਾਰੇ। ਕਿਸੇ ਦੀ ਰਾਏ ਕਿਸੇ ਨਾਲ ਨਹੀਂ ਮਿਲਦੀ। (ੳ) ਇਹ ਗੱਲ ਵੀ ਕੋਈ ਨਹੀਂ ਦੱਸਦਾ ਕਿ ਗੁਰੂ ਜੀ 'ਗ੍ਰੰਥ ਸਾਹਿਬ' ਦੀ ਕੇਹੜੀ ਬੀੜ ਨੂੰ ਗੁਰਿਆਈ ਦੇ ਗਏ ਸਨ। (ਅ) ਸਿੱਖ ਇਤਿਹਾਸ ਤੇ ਇਹ ਦਸਦਾ ਹੈ ਕਿ ਗੁਰੂ ਅਰਜਨ ਦੇਵ ਸਾਹਿਬ ਵਾਲੀ ਬੀੜ ਧੀਰ ਮਲ ਕੋਲ ਸੀ ਤੇ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਮੰਗਵਾ ਭੇਜਣ ਤੇ ਵੀ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਹੋਰ ਕੋਈ ਬੀੜ ਹੀ ਉਸ ਵੇਲੇ ਗੁਰੂ ਜੀ ਕੋਲ ਨਹੀਂ ਸੀ। ਜਿਹੜੇ ਸਿੱਖ ਇਹ ਗ਼ਲਤ ਪਰਚਾਰ ਕਰਦੇ ਹਨ ਕਿ ਬੀੜ ਦਮਦਮੇ ਉਚਾਰੀ ਗਈ ਸੀ—ਉਹ ਵੀ ਉਸ ਬੀੜ ਦੇ ਨੰਦੇੜ ਜਾਣ ਬਾਰੇ ਕੁਝ ਨਹੀਂ ਦੱਸਦੇ।

ਇਸ ਤੋਂ ਅਲਾਵਾ ਅਜੇ ਤਕ ਕੋਈ ਅਕਾਲੀ ਇਤਿਹਾਸਕਾਰ ਇਹ ਗੱਲ ਸਿੱਧ ਨਹੀਂ ਕਰ ਸਕਿਆ ਕਿ ਗੁਰੂ ਗੋਬਿੰਦ ਸਿੰਘ ਜੀ ਠੀਕ ਨੰਦੇੜ ਵਿਚ ਜੋਤੀ ਜੋਤ ਸਮਾ ਗਏ ਸਨ। ਇਸ ਤੋਂ ਉਲਟ ਸਾਰੇ ਪੁਰਾਤਨ ਇਤਿਹਾਸਕ ਗ੍ਰੰਥ ਦੱਸਦੇ ਹਨ ਕਿ ਆਪ ਨੰਦੇੜ ਵਿਚੋਂ ਕੁਮੈਤ ਘੋੜੇ ਉਪਰ ਚੜ੍ਹਕੇ ਚਲੇ ਗਏ ਸਨ ਤੇ ਓਥੇ ਜਾਣ ਤੋਂ ਬਾਅਦ ਰੁਸਤਮ ਰਾਓ ਬਾਲਾ ਰਾਓ ਨਾਮੀ ਦੋ ਰਾਜਪੂਤ ਸਰਦਾਰਾਂ ਨੂੰ ਸਿਤਾਰੇ ਦੇ ਕਿਲ੍ਹੇ ਵਿਚੋਂ ਛੁਡਾਇਆ ਸੀ। ਇਸ ਤੋਂ ਬਾਅਦ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ ਲਿਖਤ 'ਇਤਿਹਾਸ ਦਾ ਭੁਲਿਆ ਪਤਰਾ' ਨਾਮੀ ਲੇਖ ਗੁਰੂ ਗੋਬਿੰਦ ਸਿੰਘ ਜੀ ਦੇ ਬਾਅਦ ਦੇ ਜੀਵਨ ਉਪਰ ਖੁਲੀ ਝਾਤੀ ਪਵਾਉਂਦਾ ਹੈ। (ੲ)

ਇਸ ਹਾਲਤ ਵਿਚ ਇਹੋ ਜਿਹੀ ਗੱਲ ਸੋਚੀ ਹੀ ਕਿਵੇਂ ਜਾ ਸਕਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨੰਦੇੜ ਵਿਚ ਹੀ ਗੁਰ ਗੱਦੀ ਬਾਰੇ ਕੋਈ ਹੁਕਮ ਦੇ ਦਿੱਤਾ ਸੀ।

## ਗੁਰ ਗੱਦੀ ਜਾਂ ਜਾਇਦਾਦ

ਅਕਾਲੀ ਲੇਖਕਾਂ ਵਲੋਂ ਆਖਿਆ ਜਾਂਦਾ ਹੈ ਕਿ ਗੁਰਗੱਦੀ ਬਾਰੇ ਬੀਬੀ ਭਾਨੀ

---

(ੳ) ਇਸ ਬਾਰੇ ਤਰਨ ਸਿੰਘ ਲਿ[illegible]ਤ—'ਗੁਰੂ ਗੋਬਿੰਦ ਸਿੰਘ ਜੀ ਨੰਦੇੜ ਤੋਂ ਬਾਅਦ' ਪੜ੍ਹੋ :

(ਅ) ਪੜ੍ਹੋ—ਗੁਰੂ ਪਦ ਪ੍ਰਕਾਸ਼ [illegible], ਕ੍ਰਿਤ ਸੰਤ ਨਿਧਾਨ ਸਿੰਘ ਆਲਿਮ।

(ੲ) ਇਹ ਸਾਰਾ ਬਿਰਤਾਂਤ ਤਰਨ ਸਿੰਘ ਜੀ ਦੇ ਗ੍ਰੰਥ 'ਗੁਰੂ ਗੋਬਿੰਦ ਸਿੰਘ ਜੀ—ਨੰਦੇੜ ਤੋਂ ਬਾਅਦ—ਵਿਚ ਪੜ੍ਹੋ।

ਨੇ ਗੁਰੂ ਸਾਹਿਬ ਤੋਂ ਇਹ ਇਕਰਾਰ ਲੈ ਲਿਆ ਸੀ ਕਿ ਇਹ ਗੁਰੂ ਰਾਮਦਾਸ ਜੀ ਦੀ ਸੋਢੀ ਕੁਲ ਵਿਚ ਹੀ ਰਹੇਗੀ—ਕਿਸੇ ਹੋਰ ਕੁਲ ਵਿਚ ਨਹੀਂ ਜਾਵੇਗੀ । ਇਸ ਲਈ ਇਹ ਸਵਾਲ ਹੀ ਨਹੀਂ ਪੈਦਾ ਹੁੰਦਾ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਇਸ ਗੱਦੀ ਉਪਰ ਪਹਿਲਾਂ ਅਰੋੜਾ ਕੁਲ ਦੇ ਗੁਰੂ ਬਾਲਕ ਸਿੰਘ ਜੀ ਬਹਿੰਦੇ ਤੇ ਫਿਰ ਇਹ ਤਰਖਾਨ ਕੁਲ ਦੇ ਗੁਰੂ ਰਾਮ ਸਿੰਘ ਜੀ ਕੋਲ ਚਲੀ ਜਾਂਦੀ :

ਸਵਾਲ ਇਹ ਬੜਾ ਮੁਨਾਸਿਬ ਬਣ ਜਾਂਦਾ ਹੈ ਜੇ ਇਸ ਨਾਲ 'ਇਕਰਾਰ' ਨੂੰ ਜ਼ਰੂਰੀ ਸ਼ਰਤ ਮੰਨ ਲਿਆ ਜਾਏ ਤਦ । ਪਰ ਇਸੇ ਸਵਾਲ ਵਿਚੋਂ ਹੀ ਕੁਝ ਸਵਾਲ ਹੋਰ ਉਠ ਰਹੇ ਹਨ।

(੧) ਕੀ ਗੁਰਿਆਈ ਜਾਂ ਗੁਰਗੱਦੀ ਇਕ ਅਧਿਆਤਮਕ ਤੱਤ, ਇਕ ਵਿਸ਼ੇਸ਼ ਭਾਵ ਜਾਂ ਵਿਸ਼ੇਸ਼ ਧਰਮ ਦਾ ਵਿਸ਼ੇਸ਼ ਪ੍ਰਗਟ ਰੂਪ ਸੀ ਕਿ ਕੋਈ ਵਿਰਾਸਤ ਅਥਵਾ ਜਾਇਦਾਦ ਜਿਸਦਾ ਇਕੋ ਵਿਸੇਸ਼ ਕੁਲ ਵਿਚ ਰਹਿਣਾ ਜ਼ਰੂਰੀ ਅਤੇ ਧਰਮ ਦੀਆਂ ਬੁਨਿਆਦੀ ਸ਼ਰਤਾਂ ਦੇ ਅਨੁਸਾਰ ਸੀ ?

(੨) ਜੇ ਗੁਰ ਗੱਦੀ ਨੂੰ ਇਕੋ ਹੀ ਵਿਸ਼ੇਸ਼ (ਸੋਢੀ) ਕੁਲ ਲਈ ਰਾਖਵੀਂ ਮੰਨ ਲਿਆ ਜਾਏ ਤਾਂ 'ਸ਼ਬਦ ਗੁਰੂ' ਜਾਂ 'ਬਾਣੀ ਗੁਰੂ' ਵਾਲੀ ਗੱਲ ਦਾ ਕੀ ਬਣੇਗਾ ? ਇਕੋ ਵਿਸ਼ੇਸ਼ ਖਾਨਦਾਨ ਦੀ ਮਾਲਕੀ ਵਿਚ ਤੇ ਉਹੋ ਚੀਜ਼ ਹੀ ਆ ਸਕਦੀ ਹੈ ਜਿਸ ਦਾ ਕੋਈ ਪਰਤੱਖ ਰੂਪ ਹੋਵੇ । ਪਰ ਗੁਰਗੱਦੀ ਤਾਂ 'ਦੇਹਧਾਰੀ ਗੁਰੂ ਨਾਲ' ਹੀ ਸੰਬੰਧਤ ਸੀ—'ਸ਼ਬਦ ਗੁਰੂ' ਨਾਲ ਨਹੀਂ । ਇਸੇ ਲਈ ਅਕਲੀ ਸਿੱਖਾਂ ਵਿਚ ਇਹ ਗੱਲ ਪਰਚੱਲਤ ਹੈ ਕਿ ਬੀਬੀ ਭਾਨੀ ਨੂੰ ਉਪਰੋਕਤ ਇਕਰਾਰ ਮਿਲਿਆ ਸੀ।

ਪਰ ਜੇ ਅਸੀਂ ਇਸ ਇਕਰਾਰ ਵਾਲੀ ਗੱਲ ਉਪਰ ਵੀ ਯਕੀਨ ਕਰ ਲਈਏ ਤਾਂ ਇਹ ਗੱਲ ਵੀ ਸੋਚਣੀ ਪਏਗੀ ਕਿ 'ਇਕੋ' ਗੁਰੂ ਸਾਹਿਬ ਕੋਲ ਇਹ ਹੱਕ ਹੈ ਸੀ ਕਿ ਉਹ ਬਅਦ ਵਿਚ ਹੋਣ ਵਾਲੇ ਗੁਰੂ ਸਾਹਿਬਾਂ ਵਲੋਂ ਵੀ ਆਪੇ ਹੀ ਇਕਰਾਰ ਕਰ ਜਾਣ ? ਕੀ ਆਪ ਨੂੰ ਇਹ ਯਕੀਨ ਸੀ ਕਿ ਉਨ੍ਹਾਂ ਦਾ ਦਿੱਤਾ ਹੋਇਆ ਇਕਰਾਰ ਜਾਂ ਸ਼ੁਰੂ ਕੀਤੀ ਹੋਈ ਰੀਤ ਅਥਵਾ ਮਰਯਾਦਾ ਬਾਅਦ ਵਿਚ ਹੋਣ ਵਾਲੇ ਸਾਰੇ ਗੁਰੂ ਹੀ ਅੱਖਰ ਅੱਖਰ ਨਿਭਾਉਣਗੇ ?

ਪਹਿਲੀ ਗੱਲ ਤਾਂ ਇਹ ਹੈ ਕਿ ਗੁਰਗੱਦੀ ਕੋਈ ਜਇਦਾਦ ਹੈ ਨਹੀਂ ਸੀ। ਜੇ ਉਹ ਭੁਲੇਖੇ ਵਿਚ ਪਿਆਂ ਹੋਇਆਂ ਕੁਝ ਵਿਅਕਤੀਆਂ ਲਈ ਜਾਇਦਾਦ ਦੇ ਤੁਲ ਸੀ ਵੀ, ਤਾਂ ਵੀ ਗੁਰੂ ਸਾਹਿਬਾਨ ਲਈ ਇਹ ਜਾਇਦਾਦ ਨਹੀਂ ਸੀ, ਸਗੋਂ ਇਕ ਵਿਸ਼ੇਸ਼ ਅਧਿਆਤਮਕ ਭਾਵ ਸੀ, ਜੀਵਨ ਫ਼ਲਸਫੇ ਦਾ ਪ੍ਰਗਟ ਰੂਪ ਸੀ। ਇਸ ਤਰ੍ਹਾਂ ਦੀ ਵਸਤ ਨੂੰ ਜਾਇਦਾਦ ਵਾਂਗ ਕਿਸੇ ਲਈ ਰਾਖਵੀਂ ਰੱਖਣ ਦਾ ਸਵਲ ਹੀ ਨਹੀਂ ਸੀ। ਅਤੇ ਫਿਰ ਗੁਰੂ ਸਾਹਿਬ ਇਹ ਕਿਵੇਂ ਸੋਚ ਸਕਦੇ ਸਨ ਕਿ ਬਾਅਦ ਵਿਚ ਆਉਣ ਵਾਲੇ ਸਾਰੇ ਗੁਰੂ ਹੀ ਇਸ ਨੂੰ ਏਸੇ ਤਰ੍ਹਾਂ ਪਰਵਾਨ ਕਰੀ ਜਾਣਗੇ ? ਜੇ ਇਕ ਗੁਰੂ ਦੀ ਚਲਾਈ ਹੋਈ ਕਿਸੇ ਵਿਸ਼ੇਸ਼ ਮਰਯਾਦਾ ਨੂੰ ਬਾਅਦ ਦੇ ਗੁਰੂਆਂ ਲਈ ਅੱਖਰ ਅੱਖਰ ਮੰਨਣਾ ਜ਼ਰੂਰੀ ਹੁੰਦਾ ਤਾਂ ਫਿਰ ਨਾ ਤੇ ਬਦਲਦੇ ਹਾਲਾਤ ਵਿਚ ਅਗੋਂ ਆਉਣ ਵਾਲੇ ਗੁਰੂਆਂ ਲਈ ਕੋਈ ਕੰਮ ਰਹਿ ਜਾਂਦਾ ਨਾ

ਉਨ੍ਹਾਂ ਦੀ ਲੋੜ। ਪਰ ਇਤਿਹਾਸ ਦੱਸਦਾ ਹੈ ਕਿ ਇਕ ਤੋਂ ਬਾਅਦ ਦੂਸਰੇ ਗੁਰੂ ਨੇ ਬਦਲਦੇ ਹਾਲਾਤ ਵਿਚ ਵੇਲੇ ਅਨੁਸਾਰ ਆਪਣੀਆਂ ਨੀਤੀਆਂ ਬਣਾਈਆਂ ਤੇ ਚਲਾਈਆਂ। ਜਿਵੇਂ ਦਸਮ ਗੁਰੂ ਨੇ **ਨੀਲ ਬਸਤ੍ਰਾਂ ਬਾਰੇ ਕੀਤਾ**। ਗਿਆਨੀ ਗਿਆਨ ਸਿੰਘ ਜੀ ਦੇ ਲਿਖਣ ਅਨੁਸਾਰ—

"ਸਨੈ ਸਨੈ ਗੁਰ ਬਿਚਰਤ ਤਬੈ ।
ਗਾਮ ਢਿੱਲਵਾਂ ਪਹੁੰਚੇ ਜਬੈ ।
ਸੋਢੀ ਕੌਲ ਮਿਲਯੋ ਤਬ ਆਈ ।
ਮਿਲੇ ਪ੍ਰਸਪਰ ਮੋਦ ਬਢਾਈ ।
ਪਿਖਲਵਾਸ ਵਹਿ ਸੋਢੀ ਸਾਹਿਬ ।
ਨੈਨਨ ਜਲ ਭਰ ਬੈਨਨ ਆਹਿਬ ।
ਸੁਨ ਹਵਾਲ ਗੁਰਜਾਦਿਯੋਂ ਕੇਰਾ ।
ਭਯੋ ਦਾਹਿ ਉਮਰਾਹਿ ਬਧੇਰਾ ।
ਧਰ ਧੀਰਜ ਸਬ ਸਵ ਕਮਾਈ ।
ਸੋਢੀ ਸੁਕਲ ਪੁਸ਼ਾਕ ਉਢਾਈ ।
**ਨੀਲ ਬਸਨ ਗੁਰ ਮੱਧ ਅੰਗੀਠੈ ।**
**ਫਾੜ ਫਾੜ ਕਰ ਜਾਰੇ ਨੀਠੈ ।**
ਏਕ ਲੀਰ ਕਬਜੇ ਸੰਗ ਬਾਂਧੀ ।
ਤਹਿ ਤੇ ਮਾਨ ਸਿੰਘ ਕੋ ਲਾਧੀ ।
ਜਬ ਨੀਲਾਂਬਰ ਫਾੜ ਜਰਾਏ ।
ਬਾਰ ਬਾਰ ਇਹ ਸ਼ਬਦ ਸੁਨਾਏ ।

**(ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਇਆ)**

ਕੌਲ ਕਹਯੋ ਤੁਮ ਤੁਕ ਪਲਟਾਈ ।
ਰਾਮ ਰਾਇ ਜਯੋਂ ਕਰੀ ਖੁਟਾਈ ।
ਗੁਰੂ ਕਹਯੋ ਹਮ ਸਰਬੰਸ ਗਾਰੇ ।
**ਤੁਕ ਪਲਟਾਈ ਹਿਤ ਉਪਕਾਰੇ ।**
ਗੁਰੂ ਆਦਿ ਨੀਲਾਂਬਰੀਆ ਕੋ ।
ਅਮਲ ਕੀਆ ਇਹੁ ਬਰਦਿਯ ਬਾਂਕੋ ।
ਹਮ ਨੀਲਾਂਬਰ ਫਾਰ ਜਾਰ ਹੈਂ ।
ਅਮਲ ਮਲੇਛਨ ਦਿਯ ਉਖਾਰ ਹੈਂ ।" (ੳ)

ਇਕ ਗੁਰੂ ਨੇ ਨੀਲ ਬਸਤਰ ਧਾਰੀ ਮੁਸਲਿਮ ਸ਼ਹਿਨਸ਼ਾਹ ਨੂੰ ਸ਼ਹਿਨ-ਸ਼ਾਹੀਅਤ ਦਾ ਵਰ ਦਿੱਤਾ ਸੀ ਤੇ ਦੂਜੇ ਗੁਰੂ ਨੇ ਨੀਲ ਬਸਤਰ ਫਾੜ ਕੇ ਅੱਗ ਵਿਚ ਸਾੜਦਿਆਂ ਹੋਇਆਂ ਉਪਰੋਕਤ ਸਲਤਨਤ ਦੇ ਖ਼ਾਤਮੇ ਦਾ ਐਲਾਨ

(ੳ) ਪੰਥ ਪ੍ਰਕਾਸ਼—ਤੀਜਾ ਐਡੀਸ਼ਨ—ਪੰਨਾ ੨੧੭

ਕੀਤਾ ।

ਏਸੇ ਤਰ੍ਹਾਂ ਤੀਜੇ ਗੁਰੂ ਵਲੋਂ ਚਲਾਈ ਹੋਈ ਮਸੰਦਾਂ ਦੀ ਮਰਯਾਦਾ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਤਮ ਕਰ ਦਿੱਤੀ ਅਤੇ ਸਾਰੀ ਤਾਕਤ ਮਸੰਦਾਂ ਕੋਲੋਂ ਖੋਹ ਕੇ ਆਪਣੇ ਹੱਥ ਵਿਚ ਲੈ ਕੇ ਇਸ ਗੱਲ ਦਾ ਪਰਮਾਣ ਦੇ ਦਿੱਤਾ ਕਿ ਗੁਰ ਗੱਦੀ ਤੇ ਪੰਥ ਦੇ ਮਾਮਲਿਆਂ ਵਿਚ ਕੇਵਲ ਗੁਰੂ ਦਾ ਹੀ ਇਕ ਛਤਰ ਅਧਿਕਾਰ ਹੁੰਦਾ ਹੈ ।

ਸੋ ਗੁਰਿਆਈ ਜੇ ਅਕਾਲੀਆਂ ਦੇ ਕਹਿਣ ਅਨੁਸਾਰ 'ਗੁਰੂ ਗ੍ਰੰਥ ਸਾਹਿਬ' ਨੂੰ ਦਿੱਤੀ ਹੀ ਮੰਨ ਲਈ ਜਾਏ ਤਾਂ ਵੀ ਸਵਾਲ ਉਠਦਾ ਹੈ ਕਿ ਸ੍ਰੀ ਗ੍ਰੰਥ ਸਾਹਿਬ ਜੀ ਕਿਹੜੀ ਕੁਲ ਵਿਚੋਂ ਹਨ ? ਕੀ ਉਹ ਸੋਢੀ ਹਨ ?

ਹਾਂ ਇਹ ਗੱਲ ਜ਼ਰੂਰ ਮੰਨਣ ਦੇ ਵਿਚ ਆ ਜਾਂਦੀ ਹੈ ਕਿ ਪ੍ਰਸਥਿਤੀਆਂ ਵੱਸ ਜਾਂ ਲਗਾਤਾਰ ਅਭਿਆਸ ਸਦਕਾ ਹਰ ਵੇਲੇ ਦੀ ਗੁਰੂ-ਸੰਗਤ ਤੇ ਉਚੇਰੀ ਸਿਖ਼ਸ਼ਾ ਸਦਕਾ 'ਗੁਰੂ ਕੁਲ' ਵਿਚੋਂ ਹੀ ਗੁਰੂ ਥਾਪੇ ਜਾਂਦੇ ਰਹੇ । ਗੁਰੂ ਗੋਬਿੰਦ ਸਿੰਘ ਵੀ ਇੰਜ ਹੀ ਕਰ ਸਕਦੇ ਸਨ ਜੇ ਆਪ ਦੀ ਕੁਲ ਵਿਚੋਂ ਕੋਈ ਯੋਗ ਉਤਰਾਧਿਕਾਰੀ ਦਿਸਦਾ ਤਾਂ । ਪਰ ਇਹੋ ਜਿਹਾ ਵਿਅਕਤੀ ਨਜ਼ਰ ਵਿਚ ਨਹੀਂ ਸੀ ਇਸ ਲਈ ਆਪ ਨੇ ਚਮਕੌਰ ਦੀ ਗੜ੍ਹੀ ਵਿਚ ਆਪਣੀ ਜ਼ਿੰਦਗੀ ਨੂੰ ਸ਼ੰਕੇ ਵਿਚ ਵੇਖ ਕੇ ਆਪਣੇ ਨਾ ਰਹਿਣ ਦੀ ਸ਼ਰਤ ਉੱਤੇ—ਭਾਈ ਸੰਤ ਸਿੰਘ ਜੀ ਨੂੰ ਗੁਰ ਗੱਦੀ ਅਰਪਨ ਕੀਤੀ, ਉਨ੍ਹਾਂ ਦੇ ਮਸਤਕ ਉਪਰ ਕਲਗੀ-ਜਿਗ੍ਹਾ ਸਜਾ ਕੇ ਆਪਣਾ ਗੁਰੂ ਰੂਪ ਪਰਦਾਨ ਕੀਤਾ—ਗਿਆਨੀ ਗਿਆਨ ਸਿੰਘ ਜੀ ਚਮਕੌਰ ਦੀ ਗੜ੍ਹੀ ਵਿਚ ਸਾਹਿਬ ਜ਼ਾਦਿਆਂ ਦੇ ਸ਼ਹੀਦ ਹੋਣ ਦਾ ਬਿਰਤਾਂਤ ਦੱਸ ਕੇ ਗੁਰੂ ਜੀ ਦੀ ਚਿੰਤਾ ਤੇ ਭਵਿਖਤ ਫੈਸਲੇ ਨੂੰ ਇੰਜ ਬਿਆਨ ਕਰਦੇ ਹਨ—

"ਅਬ ਹਮ ਦੇਨ ਚਹੈਂ ਗੁਰੱਯਾਈ ।
ਕਿਸ ਕੋ ਦੇਵਹਿ ਯਹਿ ਵੱਡਿਆਈ ।
ਫਿਰ ਸਤਿਗੁਰ ਮਨ ਐਸ ਵਿਚਾਰਾ ।
ਹੈ ਸੰਤਤਿ ਜਗ ਜੁਗ (ਦੋ) ਪ੍ਰਕਾਰਾ ।
ਇਕ ਬਿੰਦੀ ਇਕ ਨਾਦੀ ਕਹੀਏ ।
ਸੋ ਹਮਰੇ ਦੋਨੋ ਅਬ ਹਈਏ ।
ਬਿੰਦੀ ਸੰਤਤਿ ਹਮਰੀ ਨਾਸੈ ।
ਨਾਦੀ ਦਿਨ ਦਿਨ ਬਹੁ ਪ੍ਰਕਾਸੈ ।
ਤਾਂ ਤੇ ਨਾਦੀ ਮਮ ਸੰਤਾਨਾ ।
ਆਹਿ ਖਾਲਸਾ ਪੰਥ ਮਹਾਨਾ ।
ਪੁਨ ਯਹਿ ਪੰਥ ਰਹੈ ਗੋ ਤਬ ਲੌ ।
ਸੂਰ ਸਸੀ ਧਰ ਹੈ ਜਗ ਜਬ ਲੌ ।
ਯਹਿ ਗੁਰ ਘਰ ਕੀ ਵਸਤੁ ਗੁਰਯਾਈ ।
ਦੇਵਹੁ ਅਬੀ ਖਾਲਸੇ ਤਾਂਈ ।

ਯੌਂ ਵਿਚਾਰ ਸਭ ਸਿੰਘ ਬੁਲਾਏ।
ਤੂਰਨ ਗੁਰ ਪੂਰਨ ਢਿਗ ਆਏ।
ਕਰ ਬੰਦਨ ਬੈਠੇ ਗੁਰੂ ਪਾਸੂ।
ਲਾਇ ਦਿਵਾਨ ਚੁਫੇਰੇ ਖਾਸੂ।
ਤਬ ਸਤਿਗੁਰੂ ਸਭ ਤਰਫ ਨਿਹਾਰਾ।
ਪਰਖਯੋ ਸਭ ਕੋ ਭਲ ਪ੍ਰਕਾਰਾ।
ਸਭ ਸਿੰਘਨ ਕੋ ਕਹਯੋ ਸੁਨਾਈ।
ਦੇਹੁ ਪੰਥ ਕੋ ਮੈਂ ਗੁਰਯਾਈ।

॥ ਦੋਹਰਾ ॥

**ਸੰਤ ਸਿੰਘ ਇਕ ਸਿੱਖ ਕੋ ਸਭ ਬਿਧਿ ਲਾਇਕ ਪੇਖਾ।**
**ਗੱਦੀ ਪਰ ਬੈਠਾਇ ਕੈ ਦੀਨੋਂ ਗੁਰ ਅਭਿਖੇਕਾ॥**

॥ ਚੌਪਈ ॥

ਸਸਤ੍ਰ ਬਸਤ੍ਰ ਨਿਜ ਗੁਰੂ ਪੂਰਨਾ।
ਤਿਸ ਕੋ ਪਹਿਰਾਏ ਸਭ ਤੂਰਨਾ।
ਨਿਜ ਦਸਤਾਰ ਸੀਸ ਸਜਵਾਈ।
ਕਲਗੀ ਜਿਗਾ ਸਭੀ ਝੁਲਵਾਈ।
ਪੈਸੇ ਪਾਂਚ ਸ੍ਰੀ ਫਲ ਏਕਾ।
ਧਰ ਧਰ ਆਗੇ ਮਸਤਕ ਟੇਕਾ।
ਪੁੰਨ ਸਭ ਸਿੰਘਨ ਬੰਦਨ ਠਾਨੀ।
ਜਾਨ ਗੁਰੂ ਕਾ ਰੂਪ ਮਹਾਨੀ।" (ੳ)

ਗਿਆਨੀ ਗਿਆਨ ਸਿੰਘ ਜੀ ਦੇ ਉਪ੍ਰੋਕਤ ਵਰਨਨ ਸਪਸ਼ਟ ਤੋਂ ਹੋ ਜਾਂਦਾ ਹੈ ਕਿ ਦੋ ਸਾਹਿਬ ਜ਼ਾਦਿਆਂ ਦੀ ਸ਼ਹੀਦੀ ਦੇ ਸਮੇਂ ਤਕ ਨਾ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਖ਼ਿਆਲ ਆਪਣੇ ਬਿੰਦੀ ਪੁਤਰ ਤੋਂ ਬਿਨਾਂ ਕਿਸੇ ਹੋਰ ਨੂੰ ਗੁਰ ਗੱਦੀ ਦੇਣ ਦਾ ਸੀ ਅਤੇ ਨਾ ਹੀ ਗ੍ਰੰਥ ਸਾਹਿਬ ਨੂੰ। ਦੋ ਪੁਤਰਾਂ ਦੀ ਸ਼ਹੀਦੀ ਤੋਂ ਬਾਅਦ ਜਦੋਂ ਗੁਰ ਗੱਦੀ ਦਾ ਸਵਾਲ ਫੌਰੀ ਮਸਲੇ ਦੇ ਰੂਪ ਵਿਚ ਸਾਹਮਣੇ ਆਇਆ ਤਾਂ ਆਪ ਨੇ '**ਗ੍ਰੰਥ ਸਾਹਿਬ ਦੀ ਹੋਂਦ ਵੱਲ ਧਿਆਨ ਤਕ ਨਹੀਂ ਦਿੱਤਾ ਅਤੇ ਨਾ ਹੀ ਇਹ ਸੋਚਿਆ ਕਿ ਉਨ੍ਹਾਂ ਦੇ ਇਕ ਪੂਰਵਜ ਗੁਰੂ ਨੇ ਗੁਰਿਆਈ ਨੂੰ ਸੋਢੀ ਕੁਲ ਵਿਚ ਹੀ ਰੱਖਣ ਦਾ ਕੋਈ ਇਕਰਾਰ ਦਿੱਤਾ ਹੋਇਆ** ਹੈ। ਸਗੋਂ ਆਪ ਨੇ ਫੌਰੀ ਤੌਰ ਤੇ ਸਪਸ਼ਟ ਰੂਪ ਵਿਚ ਨਿਰਣਾ ਕਰ ਲਿਆ ਕਿ ਗੱਦੀ ਪੰਥ ਵਿਚੋਂ ਹੀ **ਇਕ ਯੋਗ ਸਿੱਖ ਨੂੰ ਦੇ ਦੇਣ**। ਗੁਰ ਗੱਦੀ ਦੇਣ ਲਗਿਆਂ ਆਪ ਨੇ ਸਭਨਾਂ ਵਿਚੋਂ ਸਭ ਪ੍ਰਕਾਰ ਲਾਇਕ ਵਿਅਕਤੀ ਦੇ ਰੂਪ ਵਿਚ ਸੰਤ ਸਿੰਘ ਨੂੰ ਚੁਣਿਆ ਉਸੇ ਨੂੰ ਗੱਦੀ ਉਪਰ ਬਿਠਾਇਆ, ਉਸੇ ਨੂੰ ਆਪਣੇ ਅਸਤ੍ਰ ਸ਼ਸਤ੍ਰ—

(ੳ) ਪੰਥ ਪ੍ਰਕਾਸ਼ ਤੀਜੀ ਐਡੀਸ਼ਨ—ਪੰਨਾ ੨੦੪

ਆਪਣਾ ਗੁਰੂ ਬਾਣਾ, ਦਸਤਾਰ ਤੇ ਕਲਗੀ ਜਿਗਾ ਦਿੱਤੀ, ਉਸੇ ਅੱਗੇ ਹੀ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਿਆ।

ਕੁਝ ਅਕਾਲੀ ਲੇਖਕਾਂ ਨੇ ਇਸੇ ਗਲ ਨੂੰ ਗੁਰਿਆਈ ਦੇਣਾ ਆਖਣਾ ਸ਼ੁਰੂ ਕਰ ਦਿੱਤਾ ਹੈ। ਪਰ ਉਹ ਇਹ ਸੋਚਣ ਦੀ ਖੇਚਲ ਹੀ ਨਹੀਂ ਕਰਦੇ ਕਿ ਗੁਰੂ ਨਾਨਕ ਦੇਵ ਜੀ ਨੇ ਤੇ ਗੁਰੂ ਅੰਗਦ ਦੇਵ ਜੀ ਨੇ ਵੀ ਗੁਰਿਆਈ ਇਸੇ ਤਰ੍ਹਾਂ ਪੰਥ ਨੂੰ ਹੀ ਦਿੱਤੀ ਸੀ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰ ਦਾਸ ਜੀ ਓਸੇ ਤਰ੍ਹਾਂ ਹੀ ਕੇਵਲ ਸਿੱਖ ਸਨ ਜਿਵੇਂ ਭਾਈ ਸੰਤ ਸਿੰਘ ਜੀ। ਪਹਿਲੇ ਗੁਰੂਆਂ ਨੇ ਵੀ ਸਭ ਤਰ੍ਹਾਂ ਯੋਗ ਸਿੱਖ ਵਖ ਕੇ ਗੁਰ ਗੱਦੀ ਦਿੱਤੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਭਾਈ ਸੰਤ ਸਿੰਘ ਜੀ ਨੂੰ ਹਰ ਤਰ੍ਹਾਂ ਯੋਗ ਸਿੱਖ ਵੇਖ ਕੇ ਹੀ ਗੁਰਤਾ ਦਿੱਤੀ :

ਗੁਰ ਗੱਦੀ ਦੇਣ ਲਗਿਆਂ ਸਪਸ਼ਟ ਰੂਪ ਵਿਚ 'ਪੰਥ' ਦਾ ਜ਼ਿਕਰ ਲਿਆਉਣ ਦਾ ਗ੍ਰੰਥ ਕਰਤਾ ਦਾ ਜੋ ਮਨੋਰਥ ਹੈ ਉਹ ਇਹ ਹੈ ਕਿ ਕੁਝ ਚਿਰ ਤੋਂ ਕਿਸੇ ਤਰ੍ਹਾਂ ਗੁਰੂ ਘਰ ਜਾਂ ਗੁਰੂ-ਕੁਲ ਅਥਵਾ ਬਿੰਦੀ ਪੁਤਰਾਂ ਵਿਚ ਹੀ ਗੱਦੀ ਚਲਦੀ ਆਉਣ ਦੀ ਜਿਹੜੀ ਰੀਤ ਪੈ ਗਈ ਸੀ ਉਸ ਦੀ ਥਾਂ ਗੁਰੂ ਅੰਗਦ ਦੇਵ ਜਾਂ ਗੁਰੂ ਅਮਰ ਦਾਸ ਜੀ ਵਾਂਗ ਪੰਥ ਜਾਂ ਨਾਦੀ ਪੁਤਰਾਂ ਵਿਚੋਂ ਕਿਸੇ ਇਕ ਨੂੰ ਗੁਰ ਗੱਦੀ ਦੇਣੀ। ਜੇ ਪੰਥ ਪੰਜਾਂ ਪਿਆਰਿਆਂ ਦਾ ਪੰਥ ਹੀ ਹੁੰਦਾਂ ਤਾਂ ਨਿਸਚੇ ਹੀ ਗੱਦੀ ਦੇਣ ਦੀ ਰੀਤ ਪਹਿਲਾਂ ਤੋਂ ਚਲਦੀ ਆਈ ਰੀਤ ਤੋਂ ਕੁਝ ਵਖਰੀ ਹੁੰਦੀ। ਉਸ ਵਿਚ ਸਾਰੇ ਬੈਠੇ ਸਿੰਘਾਂ ਅੱਗੇ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਣਾ ਵੀ ਹੋ ਸਕਦਾ ਸੀ ਜਾਂ ਇਹੋ ਜਿਹਾ ਕੁਝ ਵੀ ਹੋਰ। ਪਰ ਹੋਇਆ ਇਹੋ ਕਿ ਇਕ ਵਿਸ਼ੇਸ਼ ਸਿਫਤਾਂ ਵਾਲੇ ਸਿੰਘ ਨੂੰ ਗੁਰੂ ਰੂਪ ਵਿਚ ਗੁਰੂ ਵੱਲੋਂ ਚੁਣਿਆ ਗਿਆ। ਸ੍ਰੀ ਆਦਿ ਗ੍ਰੰਥ ਦਾ ਤੇ ਉਨ੍ਹਾਂ ਨੂੰ ਚਿਤ ਚੇਤਾ ਵੀ ਆਉਂਦਾ ਨਹੀਂ ਦੱਸਿਆ ਗਿਆ।

ਅਗੇ ਚਲ ਕੇ ਪੰਥ ਪ੍ਰਕਾਸ਼ ਦੇ ਨੰਦੇੜ ਕਾਂਡ ਵਿਚ ਜਿਥੇ ਸ੍ਰੀ ਆਦਿ ਗ੍ਰੰਥ ਦਾ ਜ਼ਿਕਰ ਆਉਂਦਾ ਹੈ ਉਹ ਪੰਥ ਪ੍ਰਕਾਸ਼ ਵਿਚ ਸਪਸ਼ਟ 'ਆਖੇਪ' ਦੇ ਰੂਪ ਵਿਚ ਪਛਾਣਿਆ ਜਾਂਦਾ ਹੈ। ਕਿਉਂਕਿ ਉਹ ਪੰਥ ਪ੍ਰਕਾਸ਼ ਦੀ ਅਗਲੀ ਪਿਛਲੀ ਕਿਸੇ ਵਾਰਤਾ ਨਾਲ, ਪਰਸੰਗ ਨਾਲ ਤੇ ਭਾਵ ਨਾਲ ਮੇਲ ਨਹੀਂ ਖਾਂਦਾ। ਇਸ ਤੋਂ ਅਲਾਵਾ ਗੁਰੂ ਗੋਬਿੰਦ ਸਿੰਘ ਜੀ ਦੀ ਸਥਿਤੀ ਨੂੰ ਵੀ ਗ਼ਲਤ ਰੂਪ ਵਿਚ ਪੇਸ਼ ਕਰਨ ਦਾ ਕਾਰਨ ਬਣ ਜਾਂਦਾ ਹੈ।

ਜਿਹੜੇ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਵਿਚ ਭਾਈ ਸੰਤ ਸਿੰਘ ਜੀ ਵਰਗੇ ਸਿੱਖ ਨੂੰ ਗੁਰ ਗੱਦੀ ਦੇਂਦੇ ਹੋਏ ਗੁਰੂ ਨਾਨਕ ਤੇ ਗੁਰੂ ਅੰਗਦ ਦੇਵ ਜੀ ਵਾਲੀ ਰੀਤ ਨੂੰ ਮੁੜ ਪ੍ਰਚੱਲਤ ਕਰਦੇ ਹਨ ਓਹੋ ਗੁਰੂ ਗੋਬਿੰਦ ਸਿੰਘ ਜੀ ਜੇ ਕੁਝ ਚਿਰ ਬਾਅਦ ਹੀ—ਇਹ ਆਖਣ ਲੱਗ ਪੈਣ—'ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ, ਜਾਂ ਕਾ ਹਿਰਦਾ ਸੁਧ ਹੈ ਖੋਜ ਸਬਦ ਮੈਂ ਲੇਹ' (ੳ) ਅਤੇ ਇਹ ਕਹਿੰਦੇ ਹੋਏ ਪੰਥ

---

(ੳ) ਪਾਠਕਾਂ ਨੂੰ ਗਿਆਤ ਹੋਵੇ ਕਿ ਇਹ ਦੋਹਰਾ ਪ੍ਰਹਿਲਾਦ ਸਿੰਘ ਦਾ ਕਿਸੇ ਅਖੌਤੀ ਰਹਿਤਨਾਮੇ ਵਿਚੋਂ ਹੈ।

ਵਿਚੋਂ ਬਹੁਤ ਸਾਰੇ ਸਿੱਖਾਂ ਦੇ ਹੁੰਦਿਆਂ ਸੁੰਦਿਆਂ 'ਗ੍ਰੰਥ ਸਾਹਿਬ ਜੀ ਅੱਗੇ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਣ ਲਗ ਜਾਣ ਤਾਂ ਇਹ ਗੱਲ ਗੁਰੂ ਗੋਬਿੰਦ ਸਿੰਘ ਜੀ ਵਰਗੀ ਮਹਾਨ ਗੁਰੂ ਸ਼ਖ਼ਸੀਅਤ ਨਾਲ ਮੇਲ ਕਿਵੇਂ ਖਾਏਗੀ ?

ਸਤਿਗੁਰੂ ਨੇ ਸਤਿਗੁਰੂ ਵਾਲਾ ਆਚਰਨ ਹੀ ਕਰਨਾ ਹੈ । ਉਸ ਤੋਂ ਅਸੀਂ ਕਿਸੇ ਅਜਿਹੇ ਆਚਰਨ ਦੀ ਆਸ ਕਿਵੇਂ ਕਰ ਸਕਦੇ ਹਾਂ ਜਿਸ ਅਨੁਸਾਰ ਆਪੇ ਕੀਤੇ ਫੈਸਲੇ ਨੂੰ ਝਬਦੇ ਹੀ ਬਦਲ ਦਿਤਾ ਜਾਏ । ਗੁਰੂ ਗੋਬਿੰਦ ਸਿੰਘ ਜੀ ਨੇ ਗੁਰ ਗੱਦੀ ਦੇਣ ਲਗਿਆਂ ਠੀਕ ਓਹੋ ਕੁਝ ਹੀ ਕੀਤਾ ਜੋ ਉਨ੍ਹਾਂ ਦੀ ਗੁਰਤਾ ਨਾਲ ਢੁਕਦਾ ਸੀ। ਪਰ ਅਕਾਲੀ ਜਾਂ ਸਿੰਘ ਸਭਾਈ ਇਤਿਹਾਸਕਾਰਾਂ ਨੇ ਗੁਰੂ ਦੇ ਨਾਮ ਨਾਲ ਹੋਰ ਕਥਾਵਾਂ ਜੋੜ ਕੇ ਓਹੋ ਕੁਝ ਕੀਤਾ ਜੋ ਕੁਝ ਅੰਗਰੇਜ਼ੀ ਰਾਜ ਦੇ ਇਤਿਹਾਸਕਾਰ ਕਰਦੇ ਸਨ ।

ਠੀਕ ਗੱਲ ਇਹੋ ਹੈ ਕਿ ਗੁਰੂ ਜੀ ਨੇ ਆਪ ਗੜ੍ਹੀ ਵਿਚੋਂ ਨਿਕਲਣ ਦਾ ਜਤਨ ਕੀਤਾ ਅਤੇ ਜਦੋਂ ਗੜ੍ਹੀ ਵਿਚੋਂ ਨਿਕਲਣ ਵਿਚ ਸਫਲ ਹੋ ਗਏ ਅਤੇ ਭਾਈ ਸੰਤ ਸਿੰਘ ਜੀ ਗੜ੍ਹੀ ਵਿਚ ਹੀ ਸ਼ਹੀਦ ਹੋ ਗਏ ਤਦ ਦੂਜੀ ਵਾਰੀ ਆਪ ਨੇ ਗੁਰੂ ਬਾਲਕ ਸਿੰਘ ਜੀ ਨੂੰ ਗੁਰ ਗੱਦੀ ਭੇਟ ਕੀਤੀ। ਇਸ ਬਾਰੇ ਸਿੱਖ ਇਤਿਹਾਸਕਾਰਾਂ ਦੇ 'ਪਿਤਾਮਾ' ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ—

"ਬਾਲਕ ਮ੍ਰਿਗੇਸ ਤੋ ਵਸੇਸ ਉਪਦੇਸ਼ ਨਾਮ
ਯਦੀ ਨਰ ਨਾਰੀ ਲੈ ਅਪਾਰੀ ਭਵ ਤੇ ਤਰੇ ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ
ਨਾਮ ਦੈ ਉਧਰ ਕਰ ਜੀਵਨ ਕਾ ਤੂੰ ਖਰੇ ।
ਐ ਪੋ ਗੁਰ ਦਸਮ ਦਰਸ ਦੈ ਜੋ ਕਹਿਯੋ ਤਾਂਹਿ
ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ ।"

ਇਸ ਇਤਿਹਾਸਕ ਪਰਮਾਣ ਤੋਂ ਬਾਅਦ ਵੀ ਜੇ ਕਿਸੇ ਦੀ ਬਾਰ੍ਹਵੇਂ ਗੁਰੂ ਬਾਰੇ ਤਸੱਲੀ ਨਾ ਹੋਵੇ ਤਾਂ ਉਹ ਪਿੱਛੇ ਦਿੱਤੇ ਸਿੰਘ ਸਭਾ ਅੰਮ੍ਰਿਤਸਰ ਤੇ ਸਿੰਘ ਸਭਾ ਲਾਹੌਰ ਦੇ ਉਸ ਝਗੜੇ ਨੂੰ ਫਿਰ ਇਕ ਵਾਰੀ ਪੜ੍ਹ ਲਵੇ ਜਿਹੜਾ ਬਾਵਾ ਨਿਹਾਲ ਸਿੰਘ ਜੀ ਲਿਖਤ 'ਖ਼ੁਰਸ਼ੀਦ ਖ਼ਾਲਸਾ' ਤੋਂ ਚਲਿਆ ਅਤੇ ਜਿਸ ਵਿਚ ਗੁਰੂ ਰਾਮ ਸਿੰਘ ਜੀ ਨੂੰ ਸਿੱਖਾਂ ਦਾ ਬਾਰ੍ਹਵਾਂ ਗੁਰੂ ਮੰਨਦੇ ਰਹੇ ।

## ਜਮਹੂਰੀ ਗੁਰੂ ਡੰਮ

ਸ਼ਬਦ ਗੁਰੂ ਅਤੇ ਗ੍ਰੰਥ ਗੁਰੂ ਦੇ ਸਿਧਾਂਤ ਨੂੰ ਜਦੋਂ ਦਸਾਂ ਗੁਰੂਆਂ ਦੀ ਛਾਨੀ ਵੇਹ ਦੇ ਸਰਗਰਮ ਅਮਲ ਝੁਠਲਾ ਦੇਂਦੇ ਹਨ ਅਤੇ ਅਕਾਲੀ ਲੇਖਕਾਂ ਨੂੰ ਆਪਣੇ ਉਪ੍ਰੋਕਤ ਮਤ ਦੀ ਰੱਖਿਆ ਦਾ ਕੋਈ ਸਾਧਨ ਨਹੀਂ ਲਭਦਾ ਤਾਂ ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਪੰਜਾਂ ਪਿਆਰਿਆਂ ਦੇ ਇਕ. ਜਮਹੂਰੀ ਪੰਥ ਦੀ ਰਚਨਾ ਕਰਦੇ ਵਿਖਾਉਣਾ ਸ਼ੁਰੂ ਕਰ ਦੇਂਦੇ ਹਨ ।

ਪਰ ਇਹ ਮਤ ਵੀ ਟਿਕੇ ਕਿਸ ਆਸਰੇ—ਜਦੋਂ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਸਾਰੇ ਜੀਵਨ ਦੇ ਕੰਮਾਂ ਵਿਚ ਕਿਸੇ ਥਾਂ ਵੀ ਪੰਜਾਂ ਪਿਆਰਿਆਂ ਨਾਲ ਸਲਾਹ ਮਸ਼ਵਰਾ ਕਰਦਿਆਂ ਨਹੀਂ ਵਿਖਾਇਆ ਗਿਆ। ਨਾ ਹੀ ਕੋਈ ਇਹੋ ਜਿਹਾ ਮਾਮਲਾ ਆਇਆ ਹੈ ਜਿੱਥੇ ਗੁਰੂ ਸਾਹਿਬ ਦੇ ਨੇੜੇ ਨਾ ਹੋਣ ਤੇ ਪੰਜਾਂ ਪਿਆਰਿਆਂ ਅਥਵਾ ਪੰਥ ਨੇ ਕੋਈ ਐਸਾ ਫ਼ੈਸਲਾ ਲਿਆ ਹੋਵੇ ਜਿਹੜਾ ਕੇਵਲ ਗੁਰੂ ਸਾਹਿਬ ਹੀ ਲੈ ਸਕਦੇ ਹੋਣ। ਗੁਰੂ ਗੋਬਿੰਦ ਸਿੰਘ ਜੀ ਦੇ ਸਾਰੇ ਜੀਵਨ ਕਾਲ ਵਿਚ ਕੇਵਲ ਉਨ੍ਹਾਂ ਦੀ ਮਰਜ਼ੀ, ਉਨ੍ਹਾਂ ਦੀ ਇੱਛਾ ਤੇ ਉਨ੍ਹਾਂ ਦਾ ਹੀ ਪ੍ਰੋਗਰਾਮ ਚਲਦਾ ਰਿਹਾ।

ਉਨ੍ਹਾਂ ਦੇ ਸਾਜੇ ਹੋਏ 'ਬੰਦੇ' ਦੇ ਜੀਵਨ ਵਿਚੋਂ ਵੀ ਕੋਈ ਫੈਸਲਾ ਇਹੋ ਜਿਹਾ ਨਹੀਂ ਲਭਦਾ ਜਿਸ ਵਿਚ ਉਸੇ ਦੀ ਇੱਛਾ ਹੀ ਨਾ ਚਲਦੀ ਹੋਵੇ। ਹਾਲਾਂ ਕਿ 'ਬੰਦਾ' ਗੁਰੂ ਜੀ ਵੱਲੋਂ ਇਕ ਜੱਥੇ ਦਾ ਜੱਥੇਦਾਰ ਥਾਪਿਆ ਗਿਆ ਸੀ, ਪਰ ਉਸ ਨੇ ਆਪਣੇ ਆਪ ਨੂੰ ਯਾਰ੍ਹਵਾਂ ਗੁਰੂ ਅਖਵਾਣ ਵੇਲੇ ਵੀ ਜੱਥੇ ਦੀ ਪਰਵਾਹ ਨਹੀਂ ਕੀਤੀ ਤੇ ਆਪਣੀ ਹੀ ਚਲਾਈ।

ਉਸ ਤੋਂ ਬਾਅਦ ਮਿਸਲਾਂ ਵੇਲੇ ਤੇ ਫਿਰ ਮਹਾਰਾਜਾ ਰਣਜੀਤ ਸਿੰਘ ਵੇਲੇ ਵੀ ਜਮਹੂਰੀਅਤ ਜਾਂ ਪੰਚਾਇਤੀ ਰਾਜ ਵਾਲੀ ਕੋਈ ਗੱਲ ਨਹੀਂ ਹੋਈ। ਰਣਜੀਤ ਸਿੰਘ ਠੇਠ ਰਾਜਾ ਹੀ ਸੀ ਜਿਸ ਨੇ ਆਪਣੇ ਰਾਜ ਦਾ ਵਾਰਸ ਆਪਣੇ ਹੀ ਖ਼ਾਨਦਾਨ ਵਿਚੋਂ ਆਪਣੇ ਹੀ ਪੁਤਰ ਨੂੰ ਬਣਾਇਆ। ਅਕਾਲੀਆਂ ਦੀ ਸ਼ਰਧਾ ਭਗਤੀ ਵਾਲਾ ਉਹ 'ਖ਼ਾਲਸਾ ਰਾਜ' ਜਦੋਂ ਤੱਕ ਰਿਹਾ—ਰਣਜੀਤ ਸਿੰਘ ਦੇ ਖ਼ਾਨਦਾਨ ਵਿਚ ਹੀ ਰਿਹਾ।

ਹਾਂ ਇਹ ਗੱਲ ਜ਼ਰੂਰ ਮੰਨਣ ਵਾਲੀ ਹੈ ਕਿ ਪੰਜਾਬ ਵਿਚ ਅੰਗਰੇਜ਼ਾਂ ਦ ਆਉਣ ਤੋਂ ਬਾਅਦ ਜਦੋਂ ਸਿੰਘ ਸਭਾ ਲਹਿਰ ਚੱਲੀ ਤਾਂ ਉਸ ਦੀ ਪ੍ਰਬੰਧ ਪ੍ਰਣਾਲੀ 'ਚੋਣ' ਉਪਰ ਆਧਾਰਤ ਸੀ ਤੇ ਉਹ ਅੰਗਰੇਜ਼ਾਂ ਦੀਆਂ ਸੰਸਥਾਵਾਂ ਦੀ ਨਕਲ ਉਪਰ ਖੜੀ ਕੀਤੀ ਗਈ ਸੀ। ਗੁਰੂ ਦੀ ਥਾਂ ਲੀਡਰਾਂ ਦੀ ਪ੍ਰਣਾਲੀ ਚਲਾਉਣ ਲਈ ਜ਼ਰੂਰੀ ਵੀ ਸੀ ਕਿ ਸਿੰਘ ਸਭਾਈ ਸੱਜਣ ਸਿੱਖ ਇਤਿਹਾਸ ਨੂੰ ਵੀ ਤਰੋੜ-ਮਰੋੜ ਕੇ ਉਸ ਵਿਚ 'ਅੰਗਰੇਜ਼ੀ ਜਮਹੂਰੀਅਤ' ਦੇ ਕੁਝ ਅੰਸ਼ ਪੇਸ਼ ਕਰਨ। ਇਸੇ ਲਈ ਇਨ੍ਹਾਂ ਨੇ ਸਿੱਖ ਇਤਿਹਾਸ ਵਿਚੋਂ ਗੁਰੂ ਪਰੰਪਰਾ ਨੂੰ ਖ਼ਲਤ ਮਲਤ ਕਰਨਾ ਸ਼ੁਰੂ ਕੀਤਾ, ਤੇ ਗਿਆਨੀ ਗਿਆਨ ਸਿੰਘ ਜੀ ਵਰਗੇ ਸ੍ਰੇਸ਼ਟ ਇਤਿਹਾਸਕਾਰਾਂ ਦੀਆਂ ਕਿਰਤਾਂ ਨੂੰ ਵਿਗਾੜਿਆ ਹੈ। ਪਿਆਰਾ ਸਿੰਘ ਪਦਮ ਨੇ ਹੀ ਲਿਖਿਆ ਹੈ—

"...ਸਿੰਘ ਸਭਾ ਲਹਿਰ ਤੋਂ ਪਹਿਲਾਂ ਆਮ ਸਿੱਖ ਇਸ ਗੋਰਖ ਧੰਦੇ ਵਿਚ ਉਲਝੇ ਪਏ ਸਨ। ੧੮੮੧ ਦੀ ਸਰਕਾਰੀ ਰਿਪੋਰਟ ਵਿਚ ਲਿਖਿਆ ਹੈ, 'ਸਿੱਖ ਵੀ ਬ੍ਰਾਹਮਣ ਪ੍ਰੋਹਤੀ ਹੇਠ ਚਲਦੇ ਹਨ।' ਸਿੰਘ ਸਭਾ ਨੇ ਸਾਰੀ ਕੌਮ ਦੇ ਮੋਢਿਉਂ ਇਹ ਜੂਲਾ ਲਾਹਿਆ ਤੇ ਗੁਰਮਤ ਮਰਯਾਦਾ ਪ੍ਰਚਲਤ ਕੀਤੀ। **ਦੂਜੀ ਚੀਜ਼ ਜੋ ਸਿੰਘ ਸਭਾ ਨੇ ਕੀਤੀ ਉਹ ਬੇਦੀਆਂ, ਸੋਢੀਆਂ, ਭੱਲਿਆਂ, ਰਾਮ ਰਾਈਆਂ, ਧੀਰ ਮੱਲੀਆਂ ਆਦਿ ਗੁਰੂ ਡੰਮੀਆਂ ਤੋਂ ਬਚਾ ਕੇ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ**

ਜੀ ਦੇ ਲੜ ਲਾਇਆ।" (ੳ)

ਉਪ੍ਰੋਕਤ ਅਕਾਲੀ ਸਿੱਖ ਇਤਿਹਾਸਕਾਰ ਸ: ਪਿਆਰਾ ਸਿੰਘ ਜੀ ਪਦਮ ਨੇ ਆਪਣੇ ਉਪ੍ਰੋਕਤ ਸ਼ਬਦਾਂ ਨਾਲ ਸਪਸ਼ਟ ਕਰ ਦਿੱਤਾ ਹੈ ਕਿ ਸਿੱਖਾਂ ਨੂੰ ਸ੍ਰੀ ਗ੍ਰੰਥ ਸਾਹਿਬ ਦੇ ਲੜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਹੀਂ ਸਗੋਂ ਸਿੰਘ ਸਭਾ ਲਹਿਰ ਨੇ ਲਗਾਇਆ ਸੀ, ਇਹੋ ਹੀ ਅੰਗਰੇਜ਼ਾਂ ਦੀ ਇੱਛਿਆ ਸੀ, ਕਿਉਂਕਿ ਦੇਹ ਧਾਰੀ ਗੁਰੂ ਤੋਂ ਅੰਗਰੇਜ਼ਾਂ ਅਤੇ ਉਨ੍ਹਾਂ ਦੇ ਹਮਾਇਤੀ ਸਿੱਖਾਂ—ਦੋਹਾਂ ਨੂੰ ਹੀ ਖ਼ਤਰਾ ਸੀ।

## ਮੈਂ ਗੁਰੂ ਨਹੀਂ

ਸਾਰੇ ਦੇ ਸਾਰੇ ਅਕਾਲੀ ਇਤਿਹਾਸਕਾਰ ਗੁਰੂ ਰਾਮ ਸਿੰਘ ਜੀ ਦੇ ਬਾਰ੍ਹਵੇਂ ਗੁਰੂ ਨਾ ਹੋਣ ਦੇ ਪਰਮਾਣ ਵਜੋਂ ਆਪ ਦੇ ਹੀ ਇਕ ਹੁਕਮ ਨਾਮੇ ਵਿਚ ਹੇਠ ਲਿਖੀਆਂ ਸਤਰਾਂ ਦੋਹਰਾਂਦੇ ਹਨ—

'ਮੈਨੂੰ ਤਾਂ ਗੁਰੂ ਬਣਨ ਦੀ ਲੋੜ ਨਹੀਂ, ਨਾ ਮੈਂ
ਗੁਰੂ ਹਾਂ, ਮੈਂ ਤਾਂ ਹੁਕਮੀ ਬੰਦਾ ਹਾਂ।'
'ਮੈਂ ਗੁਰੂ ਨਹੀਂ, ਰਪਟੀਏ ਕੀ ਮਾਫਕ ਹਾਂ।

ਇਨ੍ਹਾਂ ਸਤਰਾਂ ਤੋਂ ਅਲਾਵਾ ਕੁਝ ਸਤਰਾਂ ਇਨ੍ਹਾਂ ਅਕਾਲੀ ਸਿੰਘਾਂ ਨੇ ਆਪਣੇ ਕੋਲੋਂ ਜੋੜ ਕੇ ਗੁਰੂ ਜੀ ਵੱਲੋਂ ਇਹ ਅਖਵਾਉਣਾ ਚਾਹਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਗੁਰਿਆਈ ਸ੍ਰੀ ਗ੍ਰੰਥ ਸਾਹਿਬ ਨੂੰ ਦੇ ਗਏ ਸਨ, ਹੋਰ ਕੋਈ ਗੁਰੂ ਨਹੀਂ

ਜਿੱਥੋਂ ਤੱਕ ਉੱਪਰ ਵਾਲੀਆਂ ਸਤਰਾਂ ਦਾ ਸੰਬੰਧ ਹੈ ਉਨ੍ਹਾਂ ਬਾਰੇ ਵਿਚਾਰ ਕਰਦਿਆਂ ਹੋਇਆਂ ਜਦੋਂ ਅਸੀਂ ਆਪ ਤੋਂ ਪਹਿਲਾਂ ਹੋ ਚੁਕੇ ਗਿਆਰਾਂ ਗੁਰੂਆਂ ਦੇ ਹੀ ਜੀਵਨ ਤੇ ਕਥਨਾ ਉਪਰ ਝਾਤੀ ਮਾਰਦੇ ਹਾਂ ਤਾਂ ਕਿਧਰੇ ਵੀ ਇਹ ਨਹੀਂ ਲਭਦਾ ਜਿੱਥੇ ਕਿਸੇ ਗੁਰੂ ਸਾਹਿਬ ਨੇ ਇਹ ਆਖਿਆ ਹੋਵੇ ਕਿ 'ਮੈਨੂੰ ਗੁਰੂ ਮੰਨੋ' ਜਾਂ ਮੈਂ ਹੀ ਗੁਰੂ ਹਾਂ।' ਸਗੋਂ ਇਸ ਤੋਂ ਉਲਟ ਬਹੁਤ ਕੁਝ ਮਿਲਦਾ ਹੈ। ਜਿਵੇਂ—

'ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ।'
(ਸੋਰਠ ਮਹਲਾ ੧)

'ਕਹੁ ਨਾਨਕ ਹਮ ਲੂਣ ਹਰਾਮੀ...।'
(ਗਉੜੀ ਮਹਲਾ ੫)

'ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ
'ਨਾਨਕੁ ਤਿਸ ਕੇ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।'
(ਸਿਰੀ ਰਾਗ ਮਹਲਾ ੧)

'ਮੈ ਕੀਤਾ ਨ ਜਾਤਾ ਹਰਾਮ ਖੋਰੁ ਹਉ ਕਿਆ ਮੁਹ
ਦੇਸਾ ਦੁਸਟੁ ਚੋਰੁ।'

---

(ੳ) ਸੰਖੇਪ ਸਿਖ ਇਤਿਹਾਸ—ਪੰਨਾ ੩੦੮-੯

'ਨਾਨਕ ਨੀਚੁ ਕਹੈ ਵੀਚਾਰੁ ।'

(ਸਿਰੀ ਰਾਗ ਮਹਲਾ ੧)

'ਸਗ ਨਾਨਕ ਦੀਬਾਨ ਮਸਤਾਨਾ
ਨਿਤ ਚੜੈ ਸਵਾਇਆ ।'

(ਮਲਾਰ ਕੀ ਵਾਰ ਮਹਲਾ ੧)

ਗੁਰਬਾਣੀ ਦੀਆਂ ਉਪ੍ਰੋਕਤ ਤੁਕਾਂ ਤੋਂ ਇਸ ਬਾਰੇ ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਗੁਰੂ ਸਾਹਿਬਾਨ ਜਦੋਂ ਆਪਣੇ ਆਪ ਬਾਰੇ ਕੁਝ ਕਹਿੰਦੇ ਹਨ ਤਾਂ ਆਪ ਦੀ ਬਾਣੀ ਵਿਚ ਕਿੰਨੀ ਨਿਮਰਤਾ ਹੁੰਦੀ ਹੈ । ਪਰ ਇਸ ਨਿਮਰਤਾ ਨਾਲ ਆਪਣੇ ਆਪ ਨੂੰ—

'ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ'

ਜਾਂ 'ਹਉ ਪਾਪੀ ਪਤਿਤੁ ਪਾਖੰਡੀ'

ਅਥਵਾ 'ਹਰਾਮ ਖੋਰ ਦੁਸਟ ਚੋਰ'

ਜਾਂ 'ਸਗ ਨਾਨਕ ਦੀਬਾਨ ਮਸਤਾਨਾ' ਆਖਣ ਦਾ ਇਹ ਅਰਥ ਨਹੀਂ ਕਿ ਆਪ ਇਹੋ ਕੁਝ ਹੀ ਸਨ ਜਾਂ ਸਤਿਗੁਰੂ ਨਹੀਂ ਸਨ । ਸਨ ਤਾਂ ਆਪ ਪਰਮ ਪੂਜ ਸਤਿਗੁਰੂ ਹੀ, ਪਰ ਜਦੋਂ ਆਪਣੇ ਬਾਰੇ ਕੁਝ ਕਹਿਣ ਦਾ ਵੇਲਾ ਆਉਂਦਾ ਸੀ ਓਦੋਂ ਆਪਣਾ ਨਾਮ ਨੀਵੇਂ ਤੋਂ ਨੀਵਾਂ ਹੀ ਦਸਦੇ ਸਨ ।

ਗੁਰੂ ਰਾਮ ਸਿੰਘ ਜੀ ਨੂੰ ਵੀ ਜਦੋਂ ਕਦੇ ਇਸ ਤਰ੍ਹਾਂ ਦੀ ਗੱਲ ਦਾ ਸਾਹਮਣਾ ਕਰਨਾ ਪਿਆ ਤਾਂ ਆਪ ਨੇ ਨਿਰਸੰਕੋਚ ਭਾਵ ਨਾਲ ਆਖਿਆ—

"ਮੈਂ ਗੁਰੂ ਨਹੀਂ, ਰਪਟੀਏ ਕੀ ਮਾਫਕ ਹਾਂ ।"

ਗੁਰੂ ਰਾਮ ਸਿੰਘ ਜੀ ਦਾ ਰਪਟੀਏ ਦੀ ਮਾਫ਼ਕ ਹੋਣਾ ਵੀ ਪਹਿਲੇ ਗੁਰੂਆਂ ਵਾਂਗ ਉਸੇ ਨਿਮਰਤਾ ਦਾ ਸੂਚਕ ਹੈ ਜਿਸ ਅਨੁਸਾਰ ਉਹ ਆਪਣੇ ਆਪ ਨੂੰ ਨੀਚਾਂ ਤੋਂ ਵੀ ਨੀਚ ਆਖਦੇ ਰਹੇ ।

ਪਰ ਯਥਾਰਥ ਕੀ ਹੈ ? ਡਾ: ਗੰਡਾ ਸਿੰਘ ਜੀ ਦੀ ਪੁਸਤਕ ਵਿਚ ਦਿਤੇ ਇਕ ਹੋਰ ਹੁਕਮ ਨਾਮੇ ਵਿਚੋਂ ਹੀ ਕੁਝ ਸਤਰਾਂ ਹਨ—

"ਹੋਰ ਸਰਬੰਤ ਖਾਲਸੇ ਕੋ ਹੁਕਮ ਹੈ, ਇਕ ਤਾਂ ਬਾਣੀ ਕੰਠ ਕਰਨੀ । ਪੰਜ ਗ੍ਰੰਥ ਭਾਈ, ਜੇ ਨਾ ਕੰਠ ਹੋਵੇ ਤਾਂ ਜਪ, ਜਾਪ, ਰਹਿਰਾਸ, ਆਰਤੀ, ਸੋਹਿਲਾ, ਇਹ ਚਾਰੇ ਸਿੱਖ ਜਰੂਰ ਕੰਠ ਕਰੇ, ਹੋਰ ਸੁਖਮਨੀ ਆਸਾ ਦੀ ਵਾਰ ਤਾਂਈ ਕਰੇ ਜਰੂਰ, ਇਸ਼ਨਾਨ ਪਿਛਲੀ ਰਾਤ ਦਾ, ਗੁਰੂ ਜੀ ਨੇ ਬਡਾ ਮਹਾਤਮ ਕਹਿਆ ਹੈ । ਰਾਤ ਕੋ ਬਾਣੀ ਪੜ੍ਹਨੀ ਦਿਨੇ ਭਜਨ ਕਰਨਾ ਫੇਰ ਤੁਰਦੇ ਫਿਰਦੇ ਕੰਮ ਕਰਦੇ ਤੇ ਵੇਹਲ ਲਗੇ ਤਾਂ ਇਕੰਤ ਬੈਠ ਕੇ ਭਜਨ ਬਾਣੀ ਕਰਨਾ, ਹੋਰ ਲੜਕੇ ਲੜਕੀਆਂ ਸਭ ਨੂੰ ਅੱਖਰ ਪੜ੍ਹਾ ਦੇਣੇ, ਹੋਰ ਲੜਕੀ ਕਿਸੇ ਨਾਂ ਮਾਰਨੀ, ਨਾ ਵੱਟਾ ਲੈਣਾ ਅਤੇ ਨਾ ਲੜਕੀ ਦੇ ਦੰਮ ਲੈਣੇ, ਜੇਹੜਾ ਲੜਕੀ ਮਾਰੇ, ਬੇਚੇ, ਵੱਟਾ ਕਰੇ, ਉਸ ਦੇ ਹੱਥ ਦਾ ਘਰ ਦਾ ਅੰਨ ਨਹੀਂ ਵਰਤਨਾ, ਧਨ ਪਦਾਰਥ ਨਹੀਂ ਲੈਣਾ ਕਿਸੇ ਦਾ, ਨਾ ਧੱਕਾ ਕਰਕੇ, ਨਾ ਚੋਰੀ ਕਰਕੇ, ਨਾ ਠੱਗੀ ਕਰਕੇ, ਕੱਖ ਆਦਿਕ ਵੀ ਨਹੀਂ ਲੈਣਾ...।"

ਉੱਪਰ ਦਿੱਤੀਆਂ ਸਤਰਾਂ ਤੋਂ ਇਹ ਸਮਝਣ ਵਿਚ ਕਿਸੇ ਨੂੰ ਵੀ ਕੋਈ ਭੁਲੇਖਾ ਨਹੀਂ ਰਹਿੰਦਾ ਕਿ ਇਨ੍ਹਾਂ ਵਿਚ ਹੁਕਮ ਵੇਲੇ ਦੇ ਸਤਿਗੁਰੂ ਦਾ ਹੈ।

ਆਪ ਦੇ ਸਾਰੇ ਹੁਕਮ ਨਾਮਿਆਂ ਵਿਚ ਹੀ ਸਿੱਖਾਂ ਦੇ ਪ੍ਰਤੀ ਕੋਈ ਨਾ ਕੋਈ ਹੁਕਮ ਹੈ ਅਤੇ ਸਭਨਾਂ ਵਿਚ ਹੀ ਪਹਿਲੇ ਗੁਰੂਆਂ ਵਾਲੀ ਨਿਮਰਤਾ ਤੇ ਗ਼ਰੀਬੀ ਹੈ।

ਗੁਰਮਤ ਸਿਧਾਂਤ ਅਨੁਸਾਰ ਗੁਰੂ ਤੇ ਪਰਮੇਸ਼ਰ ਨੂੰ ਇਕੋ ਰੂਪ ਵਿਚ ਹੀ ਵੇਖਣ-ਜਾਨਣ ਦਾ ਹੁਕਮ ਹੈ—ਜਿਵੇਂ ਕਿ ਭਾਈ ਗੁਰਦਾਸ ਜੀ ਲਿਖਦੇ ਹਨ—

**ਸਤਿਗੁਰ ਬਾਝੁ ਨ ਬੁਝੀਐ, ਜਿਚਰ ਧਰੇ ਨ ਗੁਰ ਅਵਤਾਰਾ।**
**ਗੁਰ ਪਰਮੇਸਰੁ ਇਕ ਹੈ, ਸਚਾ ਸਾਹੁ ਜਗਤ ਵਣਜਾਰਾ।**
**ਚੜੇ ਸੂਰਜ ਮਿਟਿ ਜਾਇ ਅੰਧਾਰਾ।**

ਗੁਰੂ ਅਰਜਨ ਦੇਵ ਜੀ ਵੀ ਫੁਰਮਾਉਂਦੇ ਹਨ—

ਗੁਰੂ ਗੁਰੂ ਗੁਰ ਕਰਿ ਮਨ ਮੋਰ ॥
ਗੁਰੂ ਬਿਨਾ ਮੈ ਨਾਹੀ ਹੋਰ ॥
ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥
ਜਾ ਕੀ ਕੋਇ ਨ ਮੇਟੈ ਦਾਤਿ ॥
**ਗੁਰ ਪਰਮੇਸਰੁ ਏਕੋ ਜਾਣੁ ॥**
ਜੋ ਤਿਸੁ ਭਾਵੈ ਸੋ ਪਰਵਾਣੁ ॥
(ਗੋਂਡ ਮਹਲਾ ੫)

ਗੁਰੂ ਤੇ ਪਰਮੇਸ਼ਰ ਵਿਚ ਅਭੇਦਤਾ ਹੋਣ ਕਰਕੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਬਾਰੇ ਓਹੋ ਪਹਿਲੇ ਗੁਰੂਆਂ ਵਾਲੀ ਗੱਲ ਆਖੀ—

ਜੋ ਹਮ ਕੋ ਪਰਮੇਸਰ ਉਚਰਿ ਹੈਂ।
ਤੇ ਸਭ ਨਰਕ ਕੁੰਡ ਮਹਿ ਪਰਿ ਹੈਂ।
ਮੋ ਕੋ ਦਾਸ ਤਵਨ ਕਾ ਜਾਣੋ।
ਯਾ ਮੋ ਭੇਦ ਨ ਰੰਚ ਪਛਾਨੋ।
ਮੈ ਹੋਂ ਪਰਮ ਪੁਰਖ ਕੋ ਦਾਸਾ।
ਦੇਖਨ ਆਯੋ ਜਗਤ ਤਮਾਸਾ।
ਜੋ ਪ੍ਰਭ ਜਗਤਿ ਕਹਾ ਸੋ ਕਹਿ ਹੋਂ।
ਮ੍ਰਿਤ ਲੋਕ ਤੇ ਮੋਨ ਨ ਰਹਿ ਹੋਂ।
(ਚੌਪਈ ਪਾਤਸ਼ਾਹੀ ੧੦)

ਪਰ ਗੁਰੂ ਗੋਬਿੰਦ ਸਿੰਘ ਜੀ ਜਦੋਂ ਹੁਕਮ ਦੇਂਦੇ ਹਨ ਤਾਂ ਉਹ ਗੁਰੂ ਰੂਪ ਵਿਚ ਹੀ ਦੇਂਦੇ ਹਨ। ਜਿਵੇਂ—

'ਰਹਿਣੀ ਰਹੇ ਸੋਈ ਸਿਖ ਮੇਰਾ ॥
ਉਹ ਸਾਹਿਬ ਮੈਂ ਉਸ ਕਾ ਚੇਰਾ ॥'

ਇਕ ਬੰਨੇ ਆਪ ਆਪਣੇ ਬਾਰੇ ਇੰਜ ਲਿਖਦੇ ਹਨ, ਪਰ ਦੂਸਰੇ ਪਾਸੇ ਆਪ ਦੇ ਸਿਖ ਆਪ ਦੇ ਪ੍ਰਤੀ ਕੀ ਆਖਦੇ ਹਨ ?—

ਬਰ ਦੋ ਆਲਮ ਸ਼ਾਹ ਗੁਰੂ ਗੋਬਿਦ ਸਿੰਘ ॥
ਖ਼ਸਮ ਰਾ ਜਾਂ ਕਾਹ ਗੁਰੂ ਗੋਬਿੰਦ ਸਿੰਘ ॥
(ਭਾਈ ਨੰਦ ਲਾਲ ਜੀ)

ਪ੍ਰਾਨ ਮੀਤ ਪਰਮਾਤਮਾ, ਪੁਰਖੋਤਮ ਪੂਰਾ ।
ਪੋਖਨਹਾਰਾ ਪਾਤਿਸਾਹ, ਹੈ ਪ੍ਰਤਿਪਾਲਨ ਊਰਾ ।
ਪਤਿਤ ਉਧਾਰਨ ਪ੍ਰਾਨਪਤਿ, ਸਦ ਸਦਾ ਹਜ਼ੂਰਾ ।
ਵਹ ਪ੍ਰਗਟਿਓ ਪੁਰਖ ਭਗਵੰਤ ਰੂਪ, ਗੁਰ ਗੋਬਿੰਦ ਸੂਰਾ ।
ਅਨਦ ਬਿਨੋਦੀ ਜੀਅ ਜਪਿ, ਸਚੁ ਸਚੀ ਵੇਲਾ ।
ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰੁ ਚੇਲਾ ।—੧੪
(ਭਾਈ ਗੁਰਦਾਸ ਜੀ)

ਇਸੇ ਤਰ੍ਹਾਂ ਜਦੋਂ ਆਪ ਹੁਕਮ ਨਾਮਾ ਲਿਖ ਕੇ ਭੇਜਦੇ ਹਨ ਤਾਂ 'ਗੁਰ ਪਰਮੇਸ਼ਰ ਏਕੋ ਜਾਣ' ਵਾਲੀ ਗੱਲ ਨੂੰ ਜਾਣਦੇ ਹੋਏ ਵੀ ਸਪਸ਼ਟ ਰੂਪ ਵਿਚ ਹੁਕਮ ਗੁਰੂ ਜੀ ਦਾ ਹੀ ਲਿਖਦੇ ਹਨ—

**੧ ੴ ਸਤਿਗੁਰੂ ਜੀ**

**'ਸ੍ਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਸੁਖੀਆ ਸਰਬਤ ਸੰਗਤਿ ਰੂਪੇ ਕੀ ਗੁਰੂ ਰਖੇਗਾ ਸੰਗਤਿ ਗੁਰੂ ਗੁਰੂ ਜਪਣਾ ਜਨਮ ਸਉਰੈਗਾ ਅਸਵਾਰ ਪਿਆਦੇ ਬੰਦੂਕੀ ਜਮੀਅਤਿ ਲੈ ਕੇ ਤੁਸਾਂ ਆਵਣਾ ।**

**੧ ੴ ਸਿਰੀ ਸਤਿਗੁਰੂ ਜੀ**

**ਸਿਰੀ ਗੁਰੂ ਜੀ ਕੀ ਆਗਿਆ ਹੈ ਸਰਬਤਿ ਸੰਗਤਿ ਬੈਰਾੜਾ ਕੀ ਗੁਰੂ ਰਖੇਗਾ...੪ ਬੈਲ ਚਾਰ ਹਛੇ, ਬਹਿਲਾਂ ਨੋ ਭੇਜਣੇ ਹੁਕਮੁ ਦੇਖਿਦਆਂ ਮੇਰਾ ਤੁਸਾਂ ਉਪਰਿ ਖੁਸੀ ਹੈ ਅਸਾਂ ਦਖਣ ਕੋ ਕੂਚ ਕੀਤਾ ਹੈ ਜਿਨ ਸਿਖ ਸਾਡੇ ਨਾਲਿ ਚਲਣਾ ਹੋਇ ਤਿਨਿ ਹੁਕਮ ਦੇਖਦਿਆਂ 'ਹਜ਼ੂਰਿ ਆਵਣਾ ਮੇਰੀ ਤੁਸਾਂ ਉਪਰਿ ਖੁਸੀ ਹੈ, ਗੁਰੂ ਜੀ ਤੁਸਾਡੀ ਰਖੇਗਾ ਸੰਮਤੁ ੧੭੬੩ ਮਿਤੀ ਕਤਕੋ ੨੦, ਸਤਰਾਂ ੯ ।' (ੳ)**

ਇਨ੍ਹਾਂ ਹੁਕਮ ਨਾਮਿਆਂ ਵਿਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਪਸ਼ਟ ਰੂਪ ਵਿਚ ਗੁਰੂ ਜੀ ਕੀ ਆਗਿਆ ਲਿਖਿਆ ਹੈ । ਹੁਣ ਇਹ ਗੱਲ ਅਕਾਲੀ ਇਤਿਹਾਸਕਾਰ ਹੀ ਦੱਸ ਸਕਦੇ ਨ ਕਿ ਇਸ 'ਗੁਰੂ ਜੀ ਕੀ ਆਗਿਆ' ਦਾ ਸੰਬੰਧ ਕਿਹੜੀ ਪਾਤਸ਼ਾਹੀ ਨਾਲ ਹੈ ।

ਠੀਕ ਏਸੇ ਤਰ੍ਹਾਂ ਦੇ ਹੁਕਮ ਨਾਮੇ ਹੀ ਗੁਰੂ ਰਾਮ ਸਿੰਘ ਜੀ ਦੇ ਹਨ—

---

(ੳ) ਸੰਖੇਪ ਸਿਖ ਇਤਿਹਾਸ—ਪੰਨਾ ੯੭-੭੧

# ਰਹਿਤ ਨਾਮਾਂ

## ੧ ੴ ਸਤਿਗੁਰ ਪ੍ਰਸਾਦਿ

ਲਿਖ ਤੁਮ ਰਾਮ ਸਿੰਘ ਹੋਰ ਸੰਮੂਹ ਖਾਲਸਾ ਜੀ ਭੈਣੀ ਦਾ। ਸੰਬੂਹ ਖਾਲਸਾ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹ ਬੁਲਾਈ ਪਰਮਾਨ ਕਰਨੀ ਜੀ। ਹੋਰ ਰਹਿਤਨਾਮਾ ਸੰਬੂਹ ਸੰਗਤ ਵਾਸਤੇ ਲਿਖਿਆ ਭੈਣੀ ਤੇ। ਪਿਛਲੀ ਰਾਤ ਉਠ ਕੇ ਗੜਵਾ ਲਜਾਇ ਕਰ ਮਦਾਨ ਹੋਇ ਔਣਾ। ਦੋ ਵਾਰੀ ਮਾਂਜਨਾਂ। ਮਦਾਨ ਬਸਤ੍ਰ ਲਾਹਿ ਕੇ ਜਾਨਾ। ਦਾਤਨ ਕਰਨੀ ਫੇਰ ਇਸ਼ਨਾਨ ਕਰਨੇਂ। ਬਾਣੀ ਪੜ੍ਹਨੀ। ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ। ਸਰਬ ਮਈ ਬੀਬੀ ਬੁਢੇ ਬਾਲੇ ਨੇ ਜਪ ਜਾਪ ਦੁਹਾਂ ਦੇ ਹਜਾਰੇ ਸਬਦ ਕੰਠ ਕਰਨੇ। ਰਹਿਰਾਸ ਆਰਤੀ ਸੋਹਿਲਾ ਏਤਨੀ ਬਾਣੀ ਕੰਠ ਕਰਨੀ ਜਰੂਰ ਤੇ ਕਰੇ ਤੇ ਬਿਨਾ ਪ੍ਰਸ਼ਾਦ ਨਹੀਂ ਛਕਣਾ। ਸੀਲ ਸੰਤੋਖ ਸਭ ਨੇ ਰਖਣਾ। ਭਜਨ ਅਠੋ ਪਹਿਰ ਕਰਨਾ ਗੁਰੂ ਸਚੇ ਦਾ। ਹੋਰ ਪਰਾਈ ਧੀਅ ਭੈਣ ਆਪਣੀ ਜਾਨਣੀ। ਪਰਾਇਆ ਹੱਕ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ, ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ। ਜੇ ਕੋਈ ਭਜਨ ਪੁਛ ਕੇ ਨਾ ਕਰੂਗਾ ਉਸ ਦਾ ਮੂੰਹ ਦੁਹੀ ਜਹਾਨੀ ਕਾਲਾ ਹੋਊਗਾ। ਹੋਰ ਕਿਸੇ ਦਾ ਬੋਲ ਕਬੋਲ ਸਹਿ ਜਾਣਾ ਸਭ ਦਾ। ਜੇ ਕੋਈ ਮਾਰੇ ਕੁਛ ਤਾਂ ਵੀ ਖਿਮਾ ਕਰਨੀ, ਤੁਸਾਂ ਦਾ ਰੱਛਕ ਗੁਰੂ ਹੈ, ਹਰ ਬਖਤ ਤੁਸੀਂ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ, ਹਰ ਬਖਤ ਦੀਵਾਨ ਲਾਉਣਾ, ਹਰਿ ਕੀਰਤਨ ਸ਼ਬਦ ਕਰਨਾ। ਚੌਂਕੇ ਵਿਚ ਚਰਨ ਧੋਇ ਬੜਨਾ ਅਰ ਹੋਮ ਬੀ ਕਰਨਾ ਪਹਿਲੇ ਚੌਕਾ ਦੇਣਾ ਹੋਮ ਦੀ ਜਗਾ। ਲਕੜੀ ਹੋਮ ਬਿਚ ਪਲਾਸ ਦੀ ਪਾਉਣੀ ਜਾਂ ਬੇਰੀ ਦੀ ਪਾਉਣੀ। ਫੂਕ ਨਹੀਂ ਮਾਰਨੀ, ਹੋਮ ਦੀ ਅੱਗ ਨੂੰ ਪੱਖੀ ਨਾਲ ਝਲਨਾਂ। ਪੰਜ ਆਦਮੀ ਹੋਮ ਵਿਚ ਪੋਥੀਆਂ ਤੇ ਬਾਣੀ ਪੜਨੀ। ਚਉਪੀ. ਜਪ, ਜਾਪ, ਚੰਡੀ ਦੀ ਵਾਰ, ਉਗ੍ਰਦੰਤੀ, ਚੰਡੀ ਚਰਿਤ੍ਰ ਅਕਾਲ ਉਸਤਤ। ਛੇਵਾਂ ਆਦਮੀ ਅਹੂਤੀ ਪਾਵੇ, ਮਗਰੋਂ ਸਤਵਾਂ ਨਾਲ ਜਲ ਦਾ ਛਿੱਟਾ ਦੇਵੇ ਥੋੜਾ ਥੋੜਾ। ਜੋ ਮੰਦਾ ਕਰਮ ਕਰੇ ਜਾਰੀ ਚੋਰੀ ਕਾ; ਕਿਸੇ ਥਾਂ ਦੀਵਾਨ ਵਿਚ ਨਹੀਂ ਬੜਨ ਦੇਣਾ। ਜੇ ਕਰ ਜੋਰ ਬਰ ਹੋਵੇ ਤਾਂ ਸਭਨਾਂ ਨੇ ਇਹੋ ਅਰਦਾਸ ਕਰਨੀ ਜੀ, ਹੇ ਗੁਰੂ ਜੀ ਏਹੁ ਆਦਮੀ ਏਥੇ ਆਉਣ ਜੋਗਾ ਹੀ ਨਾ ਰਹੇ, ਹੋਰ ਜੀ ਮੇਰੀ ਮਤ ਥੋੜੀ ਹੈ ਤੁਸੀਂ ਆਪ ਹੀ ਸਭ ਕੁਛ ਸਮਝ ਲੈਣਾ। ਹੋਰ ਜੀ ਸਭ ਨੇ ਹਥ ਜੋੜਨੇ ਪਰਮੇਸਰ ਅਗੇ, ਜੋ ਹੇ ਮਹਾਰਾਜ! ਸਡਾ ਧਰਮ ਬਣਿਆ ਰਹੇ ਜੀ, ਹੋਰ ਕੱਛਾਂ ਰਖਣੀਆਂ। ਪਉਂਚਾ ਪਾਇ ਕੇ ਲਾਹੁਣਾਂ। ਹੋਰ ਕਿਸੇ ਦਾ ਮੰਦਾ ਕਰਮ ਛਪਾਉਣਾ ਨਹੀਂ। ਹੋਰ ਜੋ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ। ਬਟਾ ਨਹੀਂ ਕਰਨਾ। ਸਦਾ ਗੁਰੂ ਗੁਰੂ ਜਪਦੇ ਰਹਿਣਾ। **ਸਾਰੇ ਬਹੀਰ ਨੂੰ ਏਹ ਹੁਕਮ ਸੁਣਾ ਦੇਣਾ** ਜੋ ਪੰਦਰਾਂ ਸੋਲਾਂ ਬਰਸ ਤੇ ਘਟ ਕੋਈ ਨਾ ਕੁੜੀ ਬਿਆਹੇ। ਦਾਰੂ ਮਾਸ ਨਹੀਂ ਖਾਣਾ ਪੀਣਾ। ਖੌਫ ਰਖਣਾ ਗੁਰੂ ਦਾ ਹਰ ਦਮ।

ਉਪ੍ਰੋਕਤ ਹੁਕਮ ਨਾਮੇ ਜਾਂ ਰਹਿਤ ਨਾਮਾ ਕਿਸੇ ਲਈ ਵੀ ਇਹ ਸੋਚਣ

ਦੀ ਗੁੰਜਾਇਸ਼ ਨਹੀਂ ਰਹਿਣ ਦੇਂਦਾ ਕਿ ਇਸ ਨੂੰ ਲਿਖਣ ਵਾਲਾ ਕੋਈ ਸਾਧਾਰਨ ਧਾਰਮਕ ਆਗੂ ਨਹੀਂ ਸਗੋਂ ਗੁਰੂ ਆਪ ਹੈ।

ਪਰ ਜਿੰਨ੍ਹਾਂ ਮੰਨਣਾ ਨਹੀਂ, ਉਨ੍ਹਾਂ ਨੇ ਤੇ ਗੁਰੂ ਨਾਨਕ ਨੂੰ ਵੀ ਗੁਰੂ ਨਹੀਂ ਮੰਨਣਾ ਫਿਰ ਗੁਰੂ ਰਾਮ ਸਿੰਘ ਜੀ ਦਾ ਤੇ ਸਵਾਲ ਹੀ ਨਹੀਂ। ਅਕਾਲੀ ਇਤਿਹਾਸ-ਕਾਰ ਗੁਰੂ ਰਾਮ ਸਿੰਘ ਜੀ ਦੇ 'ਗੁਰੂ ਨਾ' ਹੋਣ ਦੀ ਦਲੀਲ ਦੇਂਦੇ ਹੋਏ ਕਹਿੰਦੇ ਹਨ ਕਿ ਪਹਿਲਾਂ ਪਹਿਲ ਗੁਰੂ ਰਾਮ ਸਿੰਘ ਜੀ ਆਪਣੇ ਆਪ ਨੂੰ 'ਭਾਈ' ਅਖਵਾਉਂਦੇ ਸਨ, ਫਿਰ ਆਪ ਦੇ ਸਿੱਖਾਂ ਨੇ ਆਪ ਨੂੰ ਗੁਰੂ ਆਖਣਾ ਸ਼ੁਰੂ ਕਰ ਦਿਤਾ ਅਤੇ ਆਪ ਨੇ ਵੀ ਮੰਨ ਲਿਆ, ਫਿਰ ਜਲਾਵਤਨੀ ਦੇ ਦਿਨਾਂ ਵਿਚ ਕੈਦ ਦੀ ਇਕਾਂਤ ਵਿਚ ਗੁਰਬਾਣੀ ਦੀ ਵਿਚਾਰ ਦੇ ਚਾਨਣ ਨੇ ਉਨ੍ਹਾਂ ਦਾ ਮਨ ਨਿਰਮਲ ਕਰ ਦਿੱਤਾ ਜਾਪਦਾ ਹੈ ਅਤੇ ਉਨ੍ਹਾਂ ਦੀ ਇਹ ਚੇਸ਼ਟਾ ਬਿਲਕੁਲ ਮਿਟ ਗਈ ਦਿਸਦੀ ਹੈ। ਓਦੋਂ ਹੀ ਆਪ ਨੇ ਇਹ ਲਿਖਿਆ ਹੈ ਕਿ ਮੈਂ ਗੁਰੂ ਨਹੀਂ ਸਗੋਂ ਰਪਟੀਏ ਕੀ ਮਾਫ਼ਕ ਹਾਂ।

ਇਸ ਗੱਲ ਨੂੰ ਜੇ ਤੋਲਣਾ ਹੋਵੇ ਤਾਂ ਗੁਰੂ ਗੋਬਿੰਦ ਸਿੰਘ ਜੀ ਬਾਰੇ ਅਕਾਲੀ ਇਤਿਹਾਸਕਾਰਾਂ ਦੇ ਖੜੇ ਕੀਤੇ ਮਤ ਨਾਲ ਤੋਲਣਾ ਮੁਨਾਸਿਬ ਹੋਵੇਗਾ।

ਗੁਰੂ ਗੋਬਿੰਦ ਸਿੰਘ ਜੀ ਨੇ ਗੁਰ ਗੱਦੀ ਦੀਆਂ ਜ਼ਿਮੇਵਾਰੀਆਂ ਸੰਭਾਲਣ ਤੋਂ ਬਆਦ ਆਖਿਆ —

'ਇਹੈ ਕਾਜ ਧਰਾ ਹਮ ਜਨਮੰ।—
ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ.
ਦੁਸਟ ਸਭਨ ਕੋ ਮੂਲ ਉਪਾਰਨ।'

ਆਪਣੇ ਉਦੇਸ਼ ਨੂੰ ਇਸ ਤਰ੍ਹਾਂ ਦਸਣ ਤੋਂ ਬਾਅਦ ਕਈ ਸਾਲ ਭਿਆਨਕ ਜੁਧ ਕੀਤਾ, ਹਜ਼ਾਰਾਂ ਬੰਦੇ ਤਲਵਾਰ ਦੇ ਘਾਟ ਉਤਰੇ। ਜੰਗਾਂ ਜੁਧਾਂ ਲਈ ਉਭਾਰਨ ਵਾਲੀ ਓਜ ਭਰਪੂਰ ਬਾਣੀ ਰਚੀ ਅਤੇ ਅੰਤ ਨੂੰ ? ਆਦਿ ਸ੍ਰੀ ਗ੍ਰੰਥ ਨੂੰ ਗੁਰ ਗੱਦੀ ਦੇ ਕੇ ਵਿਦਾ ਹੋ ਗਏ ! ਕਿਆ ਕਮਾਲ ਹੈ ! ਆਦਿ ਸ੍ਰੀ ਗ੍ਰੰਥ ਸਾਹਿਬ—ਜੋ ਕਿ ਅਧਿਆਤਮ ਤੇ ਭਗਤੀ ਤੱਤ ਭਰਪੂਰ ਹੈ, ਜਿਸ ਦੇ ਅਨੁਸਾਰ ਚਲ ਕੇ ਜੰਗਾਂ-ਜੁਧਾਂ ਦੀ ਕੋਈ ਗੁੰਜਾਇਸ਼ ਹੀ ਨਹੀਂ ਰਹਿੰਦੀ, ਸਾਰੀ ਉਮਰ ਸੰਗ੍ਰਾਮਾਂ ਤੋਂ ਬਾਅਦ ਓਸੇ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਦੇ ਗਏ ? ਇਨ੍ਹਾਂ ਅਕਾਲੀ ਇਤਿਹਾਸਕਾਰ ਸਿੰਘਾਂ ਨੂੰ ਇਹੋ ਜਿਹੀ ਗੱਲ ਕਰਨ ਲਗਿਆਂ ਇਸ ਗੱਲ ਦਾ ਉੱਕਾ ਹੀ ਖ਼ਿਆਲ ਨਹੀਂ ਆਇਆ ਕਿ ਇਸ ਤਰ੍ਹਾਂ ਦੀ ਘਾੜਤ ਘੜਨ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੇ ਉੱਦੇਸ਼ ਦਾ ਕੀ ਬਣੇਗਾ ? ਕੀ ਆਪ ਨੇ ਅਗੋਂ ਲਈ ਕੇਵਲ ਗ੍ਰੰਥ ਗੁਰੂ ਦੇ ਸਹਾਰੇ ਸਿੱਖਾਂ ਵਿਚ ਮੁੜ ਨਿਰੋਲ 'ਭਗਤੀ ਲਹਿਰ ਚਲਾਉਣ ਦਾ ਫੈਸਲਾ ਦੇ ਦਿੱਤਾ ਸੀ ? ਕੀ ਉਨ੍ਹਾਂ ਨੇ ਆਪਣੀ ਅਮਨ ਭਰਪੂਰ ਦੱਖਣ ਯਾਤਰਾ ਵਿਚ ਇਹ ਮਹਿਸੂਸ ਕਰ ਲਿਆ ਸੀ ਕਿ ਪਹਿਲੇ ਪੰਜਾਂ ਗੁਰੂਆਂ ਦਾ ਭਗਤੀ ਮਾਰਗ ਹੀ ਸਹੀ ਮਾਰਗ ਸੀ ਤੇ ਉਨ੍ਹਾਂ ਤੋਂ ਬਾਅਦ ਵਾਲੇ ਗੁਰੂਆਂ ਵੱਲੋਂ ਅਪਣਾਏ ਗਏ ਸ਼ਕਤੀ ਮਾਰਗ ਦੀ ਹੁਣ ਲੋੜ ਨਹੀਂ ਸੀ ਰਹੀ ? ਕੀ ਓਦੋਂ ਤਕ ਦੁਸ਼ਟਾਂ ਦਾ ਨਾਸ ਹੋ

ਚੁਕਾ ਸੀ ਅਤੇ ਧਰਮ ਦੀ ਰਾਜ ਸੱਤਾ ਕਾਇਮ ਹੋ ਚੁਕੀ ਸੀ ?

ਪਰ ਇਨ੍ਹਾਂ ਇਤਿਹਾਸਕਾਰ ਸੱਜਣਾਂ ਨੂੰ ਇਸ ਗੱਲ ਨਾਲ ਕੋਈ ਵਾਸਤਾ ਨਹੀਂ ਕਿ ਇਤਿਹਾਸ ਵਿਚ ਆਦਿ ਅੰਤ ਅਤੇ ਉਸਦਾ ਸੁਮੇਲ ਹੋਣਾ ਜ਼ਰੂਰੀ ਹੁੰਦਾ ਹੈ ; ਇਨ੍ਹਾਂ ਦਾ ਕੰਮ ਹੈ ਤੋੜਨਾ ਮਰੋੜਨਾ, ਸੋ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਇਨ੍ਹਾਂ ਨੇ ਨੰਦੇੜ ਵਿਚ ਗੁਰਿਆਈ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਦਿਲਵਾ ਕੇ ਆਪ ਦੇ ਜੀਵਨ ਭਰ ਦੇ ਸੰਘਰਸ਼ਾਂ ਤੇ ਉਦੇਸ਼ਾਂ ਤੋਂ ਆਪ ਨੂੰ ਇਕ ਦਮ ਲਾਂਭੇ ਕਰ ਦਿੱਤਾ ਹੈ ਉਸੇ ਤਰ੍ਹਾਂ ਇਨ੍ਹਾਂ ਨੇ ਗੁਰੂ ਰਾਮ ਸਿੰਘ ਜੀ ਨੂੰ ਪੇਸ਼ ਕੀਤਾ ਹੈ।

ਗੁਰੂ ਰਾਮ ਸਿੰਘ ਜੀ ੧੮੫੭ ਦੀ ਵਿਸਾਖੀ ਤੋਂ ਲੈ ਕੇ—ਜਦੋਂ ਕਿ ਆਪ ਨੇ ਭੈਣੀ ਸਾਹਿਬ ਵਿਚ ਖੰਡੇ ਦੇ ਚਿੰਨ੍ਹਾਂ ਵਾਲਾ ਸਫੈਦ ਝੰਡਾ ਝੁਲਾਇਆ, ਪੰਜਾਂ ਸਿੰਘਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਸੰਤ ਖ਼ਾਲਸੇ ਦੀ ਸਾਜਨਾ ਕੀਤੀ ਅਤੇ ਬਾਅਦ ਵਿਚ ਜਿਨਾ ਚਿਰ ਜਲਾਵਤਨ ਨਹੀਂ ਕਰ ਦਿੱਤੇ ਗਏ ਓਨਾ ਚਿਰ ਤੇ ਆਪ ਨੂੰ ਅਕਾਲੀ ਇਤਿਹਾਸ-ਕਾਰਾਂ ਦੀਆਂ ਲਿਖਤਾਂ ਵਿਚ ਗਰੂ ਦਾ ਦਰਜਾ ਹੀ ਮਿਲਿਆ ਰਿਹਾ—ਪਰ ਬਾਅਦ ਵਿਚ ਰੰਗੂਨ ਦੇ ਕਿਲੇ ਵਿਚ ਆਪ ਦਾ ਮਨ 'ਨਿਰਮਲ ਹੋ ਗਿਆ ਤੇ ਆਪ ਨੂੰ ਪਤਾ ਲਗ ਗਿਆ ਕਿ ਆਪ ਤਾਂ ਗੁਰੂ ਨਹੀਂ ਹਨ । ਕੈਸਾ ਸੁਮੇਲ ਹੈ ਅਕਾਲੀਆਂ ਦੇ ਇਤਿਹਾਸਕ ਸਿਖ ਗ੍ਰੰਥਾਂ ਵਿਚ !!

ਡਾਕਟਰ ਗੰਡਾ ਸਿੰਘ ਜੀ ਨੇ 'ਕੂਕਿਆਂ ਦੀ ਵਿਥਿਆ ਨਾਮੀ ਆਪਣੇ ਗ੍ਰੰਥ ਵਿਚ ਗੁਰੂ ਰਾਮ ਸਿੰਘ ਜੀ ਦੇ ਕੁਝ ਹੁਕਮ ਨਾਮੇ ਤਰੋੜ ਮਰੋੜ ਕੇ ਛਾਪੇ ਹਨ। ਉਨ੍ਹਾਂ ਵਿਚੋਂ ਹੀ ਇਕ ਵਿਚ ਇੰਜ ਲਿਖਿਆ ਦਸਦੇ ਹਨ—

'ਹੋਰ ਭਾਈ ਦਸਾਂ ਪਾਤਸ਼ਾਹੀਆਂ ਤੇ ਪਿਛੇ ਗੁਰੂ ਤਾਂ ਮਹਾਰਾਜ ਜੀ ਗੁਰੂ ਗ੍ਰੰਥ ਸਾਹਿਬ ਨੂੰ ਇਸਥਾਪਨ ਕਰ ਗਏ ਸਨ, ਜੋ ਸਦਾ ਹੀ ਇਸਥਿਤ ਹੈ, ਹੋਰ ਗੁਰੂ ਕੋਈ ਨਹੀਂ ।"

ਅਤੇ ਏਸੇ ਪੁਸਤਕ ਦੇ ਪੰਨਾ ੨੬੧ ਵਿਚ ਹੀ ਦਿੱਤੇ ਇਕ ਹੋਰ ਹੁਕਨਾਮੇ ਵਿਚ ਗੰਡਾ ਸਿੰਘ ਜੀ ਨੇ ਇਹ ਸਤਰਾਂ ਵੀ ਦਿਤੀਆਂ ਹਨ—

**੧ ੴ ਸਤਿਗੁਰ ਪ੍ਰਸਾਦਿ ॥**

"ਹੋਰ ਭਾਈ ਮੈਂ ਤਾਂ ਬਹੁਤ ਉਪਮਾ ਕਰ ਕੇ ਵੇਖ ਰਿਹਾ ਹੈ ਪਰ ਮੈਨੂੰ ਤਾਂ ਕਿਤੇ ਭੀ ਨਹੀਂ ਸੁਖ ਹੋਇਆ, ਨਾ ਤਨ ਕਰਕੇ, ਨਾਂ ਧਨ ਕਰਕੇ ਹੀ। **ਪਰ ਜਦ ਗੁਰੂ ਬਾਲਕ ਸਿੰਘ ਜੀ ਨੇ ਨਾਮ ਦਾ ਦਾਨ ਦਿਤਾ ਸਾਰੇ ਹੀ ਸੁਖ ਹੋ ਗਏ ।..."**

ਹੁਣ ਇਸ ਗੱਲ ਦਾ ਨਿਰਣਾ ਡਾਕਟਰ ਗੰਡਾ ਸਿੰਘ ਹੀ ਕਰ ਸਕਦੇ ਹਨ ਕਿ ਜੇ 'ਦਸਾਂ ਪਾਤਸ਼ਾਹੀਆਂ ਤੇ ਪਿਛੇ ਗੁਰੂ ਤਾਂ ਮਹਾਰਾਜ ਜੀ ਗੁਰੂ ਗ੍ਰੰਥ ਸਾਹਿਬ ਨੂੰ ਇਸਥਾਪਨ ਕਰ ਗਏ ਹਨ,—ਤਦ 'ਗੁਰੂ ਬਾਲਕ ਸਿੰਘ ਜੀ ਨੇ ਨਾਮ ਦਾ ਦਾਨ' ਕੀਕਣ ਦੇ ਦਿੱਤਾ ਅਤੇ 'ਸਾਰੇ ਹੀ ਸੁਖ (ਕੀਕਣ) ਹੋ ਗਏ ?'

ਪਹਿਲਾਂ ਗੁਰੂ ਨਾ ਅਖਵਾਉਣਾ, ਵਿਚ ਜਿਹੇ ਗੁਰੂ ਅਖਵਾਉਣਾ ਅਤੇ ਬਰਮਾ ਤੋਂ ਭੇਜੇ ਹੁਕਮਨਾਮਿਆਂ ਵਿਚ ਆਪਣੇ ਆਪ ਨੂੰ 'ਗੁਰੂ ਨਹੀਂ' ਸਗੋਂ

'ਰਪਟੀਆ' ਲਿਖਣਾ—ਅਕਾਲੀ ਇਤਿਹਾਸਾਕਰਾਂ ਵਲੋਂ—ਗੁਰੂ 'ਰਾਮ ਸਿੰਘ ਜੀ ਗੁਰੂ ਨਹੀਂ'—ਸਾਬਤ ਕਰਨ ਲਈ ਇਹ ਤਿੰਨ ਘਾੜਤਾਂ ਘੜ ਕੇ ਪੇਸ਼ ਕੀਤੀਆਂ ਜਾ ਰਹੀਆਂ ਹਨ। ਪਰ ਇਨ੍ਹਾਂ ਇਤਿਹਾਸਕਾਰਾਂ ਦੀਆਂ ਲਿਖਤਾਂ ਹੀ ਦਸਦੀਆਂ ਹਨ—

"ਭਾਈ ਰਾਮ ਸਿੰਘ ਦੇ ਪਰਚਾਰ ਦੇ ਕਾਰਨ ਥਾਓਂ ਥਾਂਈਂ ਸੋਢੀਆਂ ਬੇਦੀਆਂ ਤੇ ਪਖੰਡੀਆਂ ਸਾਧਾਂ ਦੀ ਗੁਰਿਆਈ ਦੀ ਸਫ਼ਾ ਲਪੇਟ ਹੋਣ ਲਗ ਪਈ ਤੇ ਲੋਕ ਖੰਡੇ ਦਾ ਅੰਮ੍ਰਿਤ ਛਕ ਕੇ ਸਿੰਘ ਸਜਣੇ ਸ਼ੁਰੂ ਹੋ ਗਏ। ਇਸ ਤਰ੍ਹਾਂ, ਸਿੱਖੀ ਪਰਚਾਰ ਦੀ ਇਕ ਲਹਿਰ ਚਲ ਪਈ। ਪਰ ਲੋਕੀ ਚੂੰਕਿ ਸੋਢੀਆਂ, ਬੇਦੀਆਂ ਦੀ ਗੁਰਿਆਈ ਦੇ (ਦਸ ਗੁਰੂ ਸਾਹਿਬਾਨ ਦੀ ਗੁਰਿਆਈ ਦੇ ਤਾਂ ਨਹੀਂ ਨਾ! ਡਾਕਟਰ ਗੰਡਾ ਸਿੰਘ ਜੀ!) ਹਿਲੇ ਹੋਏ ਸਨ ਅਤੇ 'ਸ਼ਾਹ ਬਿਨਾ ਪਤ ਨਹੀਂ ਗੁਰੂ ਬਿਨਾਂ ਗਤ ਨਹੀਂ (ਦੀ ਗ਼ਲਤ ?) ਕਹਾਵਤ ਉਨ੍ਹਾਂ ਦੇ ਮੂੰਹੀਂ ਚੜ੍ਹੀ ਹੋਈ ਤੇ ਦਿਲੀਂ ਬੈਠੀ ਹੋਈ ਸੀ, ਇਸ ਲਈ ਕਿਧਰੇ ਕਿਧਰੇ ਇਕ ਅੱਧੇ ਥਾਂ ਭਾਈ ਰਾਮ ਸਿੰਘ ਪਾਸੋਂ ਅੰਮ੍ਰਿਤ ਛਕਣ ਵਾਲੇ ਨਵੇਂ ਨਵੇਂ ਜੋਸ਼ੀਲੇ ਸ਼ਰਧਾਲੂ ਉਨ੍ਹਾਂ ਨੂੰ ਭੀ ਉਸੇ ਤਰ੍ਹਾਂ ਗੁਰੂ ਕਹਿਣ ਲਗ ਪਏ ਦਿਸਦੇ ਹਨ...।

"...ਸੰਨ ੧੮੬੩ ਤੋਂ ੧੮੭੧ ਤਕ ਭਾਈ ਰਾਮ ਸਿੰਘ ਨੇ ਆਪਣੇ ਸ਼ਰਧਾਲੂਆਂ ਨੂੰ ਆਪ ਨੂੰ 'ਗੁਰੂ' ਕਹਿਣ ਤੋਂ ਖੁਲ੍ਹ ਕੇ ਨਹੀਂ ਵਰਜਿਆ ਅਤੇ ਜੇ ਵਰਜਿਆ ਤਾਂ ਉਸ ਲਿਖਤ ਦਾ ਹਾਲ ਤਕ ਪਤਾ ਨਹੀਂ ਲਗ ਸਕਿਆ...।

"ਭਾਈ ਰਾਮ ਸਿੰਘ ਨੇ ਕਈ ਥਾਈਂ ਆਪਣੇ ਸੰਗੀਆਂ ਲਈ ਸ਼ਬਦ 'ਸੰਤ ਖਾਲਸਾ' ਵਰਤਿਆ ਹੈ ਅਤੇ ਦੂਸਰਿਆਂ ਸਿੱਖਾਂ ਲਈ 'ਮਲੇਛ ਖਾਲਸਾ'।

"ਇਸ ਵੇਲੇ ਭਾਈ ਰਾਮ ਸਿੰਘ ਦੇ ਕੁਝ ਕੁ ਸੂਬਿਆਂ ਨੇ ਇਨ੍ਹਾਂ ਨੂੰ ਵਾਹਿਗੁਰੂ ਦਾ ਅਵਤਾਰ ਅਤੇ ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਦੇ ਬਰਾਬਰ ਦਾ ਆਖਣਾ ਸ਼ੁਰੂ ਕਰ ਦਿੱਤਾ। (ੳ)

**ਅਨੰਦਪੁਰ ਦੇ ਪੁਜਾਰੀਆਂ ਨੇ ਕਿਹਾ—**

**੧. "ਤੁਸੀਂ ਆਪਣੇ ਆਪ ਨੂੰ ਅਵਤਾਰ ਮਨਾਉਂਦੇ ਹੋ।**

**੨. ਨਵਾਂ ਕੂਕਾ ਬਣਾਉਣ ਵੇਲੇ ਸਿੱਖੀ ਰੀਤ ਵਿਰੁਧ ਕੰਨ ਵਿਚ ਮੰਤਰ ਫੂਕਦੇ ਹੋ।**

੩. ਨਵੇਂ ਕੂਕੇ ਨੂੰ ਆਖਦੇ ਹੋ, 'ਜਨਮ ਗੁਰੂ ਹਜ਼ਰੋ, ਅਰ ਬਾਸੀ ਗੁਰੂ ਭੈਣੀ' ਹਾਲਾਂ ਕਿ ਸਿੱਖ ਮੰਨਦੇ ਹਨ 'ਜਨਮ ਗੁਰੂ ਪਟਨਾ, ਅਰ ਵਾਸੀ ਗੁਰੂ ਅਨੰਦਪੁਰ'।

੪. ਸਿਖ ਰਹੁ ਰੀਤ ਦੇ ਵਿਰੁਧ ਕੂਕੇ ਗੁਰਦੁਆਰਿਆਂ ਵਿਚ ਪੱਗਾਂ ਲਾਹ ਲੈਂਦੇ ਹਨ ਤੇ ਕੇਸ ਖਿਲਾਰ ਲੈਂਦੇ ਹਨ।

੫. ਗੁਰੂ ਦੇ ਸਿਖਾਂ ਦੀ ਰਹੁ-ਰੀਤ ਦੇ ਵਿਰੁਧ ਕੂਕੇ ਕਈ ਵਾਰੀ ਇਸ ਹੱਦ ਤਕ ਮਤਵਾਲੇ ਹੋ ਜਾਂਦੇ ਹਨ ਤੇ ਮੁਸਲਮਾਨਾਂ ਫਕੀਰਾਂ ਵਾਂਗੂੰ ਕਰਨ ਲਗ ਪੈਂਦੇ ਹਨ।

---

(ੳ) ਡਾਕਟਰ ਗੰਡਾ ਸਿੰਘ—ਕੂਕਿਆਂ ਦੀ ਵਿਥਿਆ—ਪੰਨਾ ੪੧-੪੨-੪੪-੯੬

ਇਸ ਲਈ ਕੂਕੇ ਗੁਰੂ ਕੇ ਸਿਖ ਨਹੀਂ ਹੋ ਸਕਦੇ ।" (ੳ)

ਉਪਰੋਕਤ ਪੰਜ ਫਤਵੇ ਅਨੰਦਪੁਰ ਸਾਹਿਬ ਦੇ ਪੁਜਾਰੀਆਂ ਨੇ ਗੁਰੂ ਰਾਮ ਸਿੰਘ ਜੀ ਤੇ ਲਗਾਏ ਜਿਨ੍ਹਾਂ ਵਿਚੋਂ ਸਭ ਤੋਂ ਪਹਿਲਾ ਇਹ ਹੈ ਕਿ 'ਤੁਸੀਂ ਆਪਣੇ ਆਪ ਨੂੰ ਅਵਤਾਰ ਮਨਾਉਂਦੇ ਹੋ ।' ਇਸ ਦਾ ਸਪਸ਼ਟ ਭਾਵ ਇਹ ਹੈ ਕਿ ਸਿਰਫ ਸ਼ਰਧਾਲੂ ਕੂਕੇ ਜਾਂ ਗੁਰੂ ਰਾਮ ਸਿੰਘ ਜੀ ਦੇ ੨੨ ਸੂਬੇ ਹੀ ਆਪ ਨੂੰ ਗੁਰੂ-ਅਵਤਾਰ ਨਹੀਂ ਸਨ ਮੰਨਦੇ ਸਗੋਂ ਇਨ੍ਹਾਂ ਤੋਂ ਅਲਾਵਾ ਵਡੇ ਗੁਰਧਾਮਾ ਵਿਚ ਵੀ ਆਪ ਜੀ ਦੇ ਬਾਰੇ ਇਹੋ ਧਾਰਨਾ ਸੀ । ਇਨ੍ਹਾਂ ਗੁਰਧਾਮਾ ਵਿਚੋਂ ਵੀ ਭਾਵੇਂ ਵਿਰੋਧ ਸਰੂਪ ਹੀ ਆਖਿਆ ਜਾਂਦਾ ਸੀ—ਆਪ ਨੂੰ ਅਵਤਾਰ ਤੇ 'ਸੰਤ ਖਾਲਸੇ ਦਾ ਸਾਜਨਹਾਰ' ਹੀ ਆਖਿਆ ਜਾਂਦਾ ਸੀ ।

ਡਾਕਟਰ ਗੰਡਾ ਸਿੰਘ ਜੀ ਅਗੇ ਚਲ ਕੇ—ਪੀਰ ਫ਼ਜ਼ਲ ਹੁਸੈਨ ਦੀ ਇਕ ਰਿਪੋਰਟ ਦਾ ਹਵਾਲਾ ਦੇਂਦੇ ਹਨ—

"...ਇਸ ਤੋਂ ਬਿਨਾਂ ਕਈ ਮੁਸਲਮਾਨ ਭੀ ਐਸੇ ਹਨ ਜੋ **ਕੂਕਿਆਂ ਦੀ ਧਾਰਮਕ ਰਹੁ-ਰੀਤ ਨੂੰ** ਬੜਾ ਚੰਗਾ ਆਖਦੇ ਹਨ । ਭਾਈ ਰਾਮ ਸਿੰਘ ਦਿਨ ਵਿਚ ਤਿੰਨ ਵਾਰੀ ਅਸ਼ਨਾਨ ਕਰਦਾ ਹੈ ਅਤੇ ਦੋ ਵਜੇ ਤੜਕੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦਾ ਹੈ । ਉਹ ਹਰ ਵਿਵਰਜਤ ਚੀਜ਼ ਨੂੰ ਬੁਰਾ ਸਮਝਦਾ ਹੈ ਤੇ ਕੂਕੇ ਉਸ ਨੂੰ ਧਰਮ-ਪਰਚਾਰਨ ਲਈ ਵਾਹਿਗੁਰੂ ਵਲੋਂ ਭੇਜਿਆ ਹੋਇਆ ਅਵਤਾਰ ਮੰਨਦੇ ਹਨ ਤੇ ਉਸ ਦੀ ਮਾਨਤਾ ਕਰਦੇ ਹਨ ।" (ਅ)

ਉਪਰਲੀਆਂ ਲਿਖਤਾਂ ਅਤੇ ਬਿਆਨਾਂ ਤੋਂ ਜੋ ਕੁਝ ਪਰਗਟ ਹੁੰਦਾ ਹੈ ਉਹ ਇਸ ਤੋਂ ਬਿਨਾਂ ਹੋਰ ਕੁਝ ਨਹੀਂ ਕਿ ਉਸ ਜ਼ਮਾਨੇ ਦੇ ਹਰ ਤਰ੍ਹਾਂ ਦੇ ਲੋਕ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਵੀ ਮੰਨਦੇ ਸਨ ਅਤੇ ਅਵਤਾਰ ਵੀ । ਆਪ ਨੇ ਪਹਿਲੇ ਗੁਰੂਆਂ ਵਾਂਗ ਹੀ ਕੁਝ ਰਹੁ-ਰੀਤਾਂ ਤਾਂ ਪੁਰਾਤਨ ਹੀ ਚਲਾਈਆਂ ਅਤੇ ਕੁਝ ਲੋੜ ਅਨੁਸਾਰ ਨਵੀਆਂ ਅਰੰਭ ਕੀਤੀਆਂ । ਜਿਵੇਂ ਕਿ ਹਵਨ ਯੱਗ ਤਾਂ ਆਦਿ ਗੁਰੂਆਂ ਤੋਂ ਦਸਵੇਂ ਗਿਆਰ੍ਹਵੇਂ ਗੁਰੂ ਦੇ ਸਮੇਂ ਤਕ ਹੁੰਦਾ ਆ ਰਿਹਾ ਸੀ ਪਰ ਉਸ ਵਿਚ ਮੰਤਰ ਵੇਦਾਂ ਦੇ ਹੀ ਪੜ੍ਹੇ ਜਾਂਦੇ ਸਨ । ਸਤਿਗੁਰੂ ਰਾਮ ਸਿੰਘ ਜੀ ਨੇ ਇਸ ਬਾਰੇ ਨਵੀਂ ਰੀਤ ਚਲਾਈ ਅਤੇ ਹਵਨ ਯੱਗ ਦੀ ਰੀਤ ਨੂੰ ਕਾਇਮ ਰੱਖਦਿਆਂ ਹੋਇਆਂ ਹਵਨ ਤੇ ਵਿਆਹ ਦੀਆਂ ਬਾਣੀਆਂ ਸਾਰੀਆਂ ਦੀਆਂ ਸਾਰੀਆਂ ਹੀ ਗੁਰੂ ਨਾਨਕ ਪਰੰਪਰਾ ਦੇ ਗੁਰੂਆਂ ਦੀਆਂ ਰੱਖੀਆਂ । ਪਹਿਲੇ ਗੁਰੂ ਸਾਹਿਬਾਨ ਵੇਲੇ 'ਅਨੰਦ ਸਾਹਿਬ ਤੇ 'ਲਾਵਾਂ' ਦੀ ਬਾਣੀ ਹੋਣ ਤੇ ਵੀ ਵਿਆਹ ਦੀ ਰਸਮ ਗੁਰੂਆਂ ਦੀ ਵੀ ਵੇਦ ਰੀਤੀ ਤੇ ਵੇਦ ਮੰਤਰਾਂ ਨਾਲ ਹੀ ਸਿਰੇ ਚੜ੍ਹੀ ਸੀ – ਪਰ ਗੁਰੂ ਰਾਮ ਸਿੰਘ ਜੀ ਨੇ ਵਿਆਹ ਦੀ ਅਨੰਦ ਮਰਯਾਦਾ ਤੋਰ ਕੇ 'ਅਨੰਦ ਸਾਹਿਬ' ਤੇ 'ਲਾਵਾਂ' ਨੂੰ ਲੋਕ-ਜੀਵਨ ਦਾ ਅਨਿਖੜਵਾਂ ਅੰਗ ਬਣਾ ਦਿੱਤਾ ।

---

(ੳ) ਕੂਕਿਆਂ ਦੀ ਵਿਥਿਆ—ਪੰਨਾ-੭੯
(ਅ) ਕੂਕਿਆਂ ਦੀ ਵਿਥਿਆ—ਪੰਨਾ-੮੦੮੧

ਗੁਰੂ ਗੋਬਿੰਦ ਸਿੰਘ ਜੀ ਨੇ ਸਿਰਫ਼ ਸਿੰਘਾਂ ਨੂੰ ਅੰਮ੍ਰਿਤ ਛਕਾਇਆ ਸੀ—ਪਰ ਗੁਰੂ ਰਾਮ ਸਿੰਘ ਜੀ ਨੇ ਬੀਬੀਆਂ ਮਾਈਆਂ ਨੂੰ ਵੀ ਖੰਡੇ ਦਾ ਅੰਮ੍ਰਿਤ ਛਕਾ ਕੇ ਪੰਜਾਂ ਕਕਾਰਾਂ ਦੀ ਮਰਯਾਦਾ ਉਨ੍ਹਾਂ ਉਪਰ ਵੀ ਲਾਗੂ ਕਰ ਦਿੱਤੀ।

ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਦੀਵਾਨ ਬੂਟਾ ਸਿੰਘ ਦੇ ਪ੍ਰੈਸ ਵਿਚੋਂ ਛਪਵਾ ਕੇ ਗੁਰਬਾਣੀ ਨੂੰ ਘਰ ਘਰ ਪੁਚਾਣ ਦਾ ਬੰਦੋਬਸਤ ਕਰ ਦਿਤਾ।

ਇਸ ਤਰ੍ਹਾਂ ਆਪ ਨੇ ਉਹ ਸਭ ਕੁਝ ਹੀ ਕੀਤਾ ਜ ਕੁਝ ਗੁਰੂ ਦੇ ਨਾਤੇ ਅਪ ਨੂੰ ਕਰਨਾ ਬਣਦਾ ਸੀ।

# ਅਕਾਲੀ–ਹਿੰਦੂ–ਕੂਕੇ

ਤਿਨ ਤੇ ਸੁਨ ਸ੍ਰੀ ਤੇਗ ਬਹਾਦਰ, ਧਰਮ ਨਿਬਾਹਣ ਵਿਖੇ ਬਹਾਦੁਰ।
ਉਤ ਭਣਯੋ ਧਰਮ ਹਮ ਹਿੰਦੂ, ਅਤਿ ਪ੍ਰਿਯ ਕੋ ਕਿਮ ਕਰੇਂ ਨਿਕੰਦੂ।
ਲੋਕ ਪਰਲੋਕ ਵਿਖੇ ਸੁਖਦਾਨੀ, ਆਨ ਨਾ ਪਾਯਤ ਜਾਂਹ ਸਮਾਨੀ।
ਮਤਿ ਮਲੀਨ ਮੂਰਖ ਮਤਿ ਜੋਈ, ਇਸੇ ਤਿਯਾਗੇ ਪਾਮਰ ਸੋਈ।
(ਸੂਰਜ ਪ੍ਰਕਾਸ਼—ਪੰਨਾ ੮੮੦)

ਅਕਾਲੀ ਇਤਿਹਾਸਕਾਰ ਜਦੋਂ ਕੂਕਿਆਂ ਦਾ ਸਿੱਖਾਂ ਨਾਲੋਂ ਵਖਰੇਵਾਂ ਦਰਸਾਉਂਦੇ ਹਨ ਓਦੋਂ ਪਹਿਲੀ ਗੱਲ ਤਾਂ ਇਹ ਦੱਸਦੇ ਹਨ ਕਿ ਕੂਕੇ 'ਦੇਹ ਧਾਰੀ ਗੁਰੂ' ਨੂੰ ਮੰਨਦੇ ਹਨ ਅਤੇ ਗ਼ੈਰ ਕੂਕੇ ਸਿੱਖ ਦੇਹ ਧਾਰੀ ਗੁਰੂ ਨੂੰ ਨਹੀਂ ਮੰਨਦੇ। ਦੂਜਾ ਵਖਰੇਵਾਂ ਇਹ ਦੱਸਦੇ ਹਨ ਕਿ ਕੂਕੇ ਹਿੰਦੂ ਰਹੁ ਰੀਤਾਂ—ਹੋਮ-ਯੱਗ ਦੀ ਰੀਤ—ਕਰਦੇ ਹਨ, ਚੌਂਕੇ ਵਿਚ ਕਾਰ ਕੱਢਦੇ ਹਨ, ਸੁਚ ਸੋਧ ਤੇ ਭਿੱਟ ਮੰਨਦੇ ਹਨ। ਛੂਆ ਛੂਤ ਵੀ ਇਹ ਬ੍ਰਾਹਮਣਾਂ ਵਾਂਗ ਮੰਨਦੇ ਹਨ। ਇਹ ਵੇਦੀ ਨਾਲ ਵਿਆਹ ਕਰਦੇ ਹਨ। ਇਹ ਮਾਸ ਨਹੀਂ ਖਾਂਦੇ। ਪਰ ਅਸੀਂ (ਅਕਾਲੀ) ਗੁਰਮਤ ਰੀਤ ਨੂੰ ਮੰਨਦੇ ਹਾਂ। ਇਨ੍ਹਾਂ ਸੱਜਣਾਂ ਨੂੰ ਇਹ ਵੀ ਸ਼ਕਾਇਤ ਹੈ ਕਿ ਕੂਕੇ 'ਚੰਡੀ ਦੀ ਵਾਰ' ਪੜ੍ਹਦੇ ਤੇ ਉਸ ਦੀ ਵੀ ਅਰਦਾਸ ਕਰਦੇ ਹਨ—ਜੋ ਕਿ ਇਕ ਹਿੰਦੂ ਦੇਵੀ ਹੈ। ਇਕ ਵਖਰੇਵਾਂ ਇਹ ਵੀ ਦੱਸਿਆ ਜਾਂਦਾ ਹੈ ਕਿ ਕੂਕੇ ਗੁਰਬਾਣੀ ਦਾ ਕੀਰਤਨ ਸੁਣਦੇ ਹੋਏ ਮਸਤਾਨੇ ਹੋ ਕੇ ਕੇਸ ਖਿਲਾਰ ਕੇ ਮੁਸਲਮਾਨ ਫਕੀਰਾਂ ਵਾਂਗ ਨੱਚਣ ਲਗ ਜਾਂਦੇ ਹਨ—ਜੋ ਕਿ ਗੁਰਮਤ ਅਸੂਲਾਂ ਦੇ ਵਿਰੁਧ ਹੈ।

ਇਸ ਤਰ੍ਹਾਂ ਵਖਰੇਵਾਂ ਦੱਸਣ ਦੇ ਨਾਲ ਨਾਲ ਹੀ ਇਹ ਭੱਦਰ ਪੁਰਸ਼ ਕੂਕਿਆਂ ਦਾ ਜ਼ਿਕਰ 'ਸਿੱਖ ਇਤਿਹਾਸ ਵਿਚ ਕਰਦੇ ਹਨ ਤੇ ਉਸ ਦਾ ਕਾਰਨ ਇਹ ਦੇਂਦੇ ਹਨ ਕਿ ਕੂਕਿਆਂ ਦੇ ਗੁਰੂ ਰਾਮ ਸਿੰਘ ਜੀ ਨੇ ਸਮਾਧਾਂ, ਮੜ੍ਹੀਆਂ, ਕਬਰਾਂ, ਮਸੀਤਾਂ, ਠਾਕੁਰ ਦਵਾਰੇ, ਆਦਿ ਮੂਰਤੀ ਪੂਜਾ ਵਾਲੇ ਥਾਵਾਂ ਨੂੰ ਢਾਹੁਣ ਦੀ ਲਹਿਰ ਚਲਾ ਕੇ ਗੁਰ ਮਰਯਾਦਾ ਦੀ ਲਹਿਰ ਚਲਾਈ ਸੀ –ਇਸ ਲਈ ਇਨ੍ਹਾਂ ਦਾ ਜ਼ਿਕਰ ਸਿੱਖ ਇਤਿਹਾਸ ਵਿਚ ਕੀਤਾ ਜਾਂਦਾ ਹੈ। ਇਸ ਦੀ ਪੁਸ਼ਟੀ ਵਿਚ ਹਰ ਅਕਾਲੀ ਇਤਿਹਾਸਕਾਰ ਇਕ ਕਵਿਤਾ ਦੀਆਂ ਇਹ ਪੰਜ ਸਤਰਾਂ ਜ਼ਰੂਰ ਲਿਖਦਾ ਹੈ ਜਿਨ੍ਹਾਂ ਨੂੰ ਉਹ ਕੂਕਿਆਂ ਦੇ ਮੂੰਹੋਂ ਨਿਕਲੀਆਂ ਦੱਸਦਾ ਹੈ—

"ਮੜ੍ਹੀ ਮਸੀਤਾਂ ਢਾਹਿ ਕੇ ਕਰ ਦਿਓ ਮੈਦਾਨਾ।
ਪਹਿਲਾਂ ਮਾਰੋ ਪੀਰ ਬਨੋਈ, ਫਿਰ ਮਾਰੋ ਸੁਲਤਾਨਾ
ਉਮਤ ਸਭੀ ਮੁਹੰਮਦੀ, ਖਪਿ ਜਾਇ ਮੈਦਾਨਾ।

ਸੁੰਨਤ ਕੋਈ ਨਾ ਕਰ ਸਕੇ, ਕੰਬਣ ਤੁਰਕਾਨਾ।
ਭੈਣੀ ਸਤਿਗੁਰ ਜਾਗਿਆ, ਔਰ ਝੂਠ ਜਹਾਨਾ।"

ਇਸ ਤਰ੍ਹਾਂ ਕਰਕੇ ਇਹ 'ਗੁਰ ਸਿੱਖ' ਕੂਕਿਆਂ ਦੀ ਇਕ ਅਜੇਹੀ ਤਸਵੀਰ ਪੇਸ਼ ਕਰਦੇ ਹਨ ਕਿ ਕੋਈ ਵੀ ਆਦਮੀ ਉਸ ਵਿਚ ਉਲਝਿਆਂ ਹੋਇਆ ਨਿਕਲਣ ਦਾ ਰਾਹ ਨਾ ਲਭ ਸੱਕੇ। ਅਕਾਲੀਆਂ ਦੀ ਆਪਣੀ ਇਕ 'ਸਿੰਘ ਸਭਾਈ ਗੁਰ ਮਰਯਾਦਾ' ਹੈ ਜਿਸ ਅਨੁਸਾਰ ਅਕਾਲੀ ਸਿੱਖ 'ਹਿੰਦੂ ਨਹੀਂ' ਹਨ! ਮੂਰਤੀ ਪੂਜਕ ਨਹੀਂ ਹਨ। ਅਕਾਲੀ ਸਿਖ ਗੁਰ ਮਰਯਾਦਾ ਅਨੁਸਾਰ ਉਸ ਰਹੁ ਰੀਤ ਨੂੰ ਮੰਨਦੇ ਦੱਸਦੇ ਹਨ ਜਿਹੜੀ ਗੁਰੂ ਗੋਬਿੰਦ ਸਿੰਘ ਜੀ ਨੇ ਚਲਾਈ ਸੀ। ਪਰ ਇਹ ਸੱਜਣ ਗੁਰੂ ਗੋਬਿੰਦ ਸਿੰਘ ਜੀ ਦੇ ਰਚੇ ਹੋਏ ਦਸਮ ਗ੍ਰੰਥ ਨੂੰ 'ਗਰਬਾਣੀ' ਦਾ ਦਰਜਾ ਨਹੀਂ ਦੇਂਦੇ ਕਿਉਂਕਿ ਦਸਮ ਗ੍ਰੰਥ ਵਿਚ ਜਿੰਨੀ ਬਾਣੀ ਆਈ ਹੈ ਉਸ ਵਿਚ ਪੁਰਾਤਨ ਹਿੰਦੂ ਦੇਵੀ ਦੇਵਤਿਆਂ ਦੀ ਮਹਿੰਮਾ ਗਾਈ ਗਈ ਹੈ। ਇਹ ਸੱਜਣ ਉਸ ਬਾਣੀ ਨੂੰ ਗੁਰਬਾਣੀ ਮੰਨਦੇ ਹਨ ਜਿਹੜੀ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਵਿਚ ਦਿੱਤੀ ਗਈ ਹੈ। ਉਂਜ ਹੁਣ ਇਨ੍ਹਾਂ ਵਿਚੋਂ ਕਈਆਂ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਭਗਤਾਂ ਦੀ ਬਾਣੀ ਬਾਰੇ ਵੀ 'ਕਿੰਤੂ' ਕਰਨੀ ਸ਼ੁਰੂ ਕਰ ਦਿੱਤੀ ਹੈ।

ਮੋਟੇ ਰੂਪ ਵਿਚ ਅਕਾਲੀਆਂ ਦੇ ਆਪਣੇ ਬਾਰੇ ਅਤੇ ਕੂਕਿਆਂ ਬਾਰੇ ਸਾਰੇ ਦੇ ਸਾਰੇ ਸਿਧਾਂਤ ਹੀ ਪਰਸਪਰ ਵਿਰੋਧੀ ਜਾਂ ਆਤਮ ਵਿਰੋਧੀ ਹਨ।

ਅਕਾਲੀ ਸਿੰਘ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਮੰਨਦੇ ਹਨ। ਕੂਕੇ ਸਿੰਘ ਵੀ ਓਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਅਤੇ ਫਿਰ ਉਸ ਤੋਂ ਬਾਅਦ ਵੀ ਦੇਹ ਧਾਰੀ ਗੁਰੂ ਮੰਨਦੇ ਹਨ। ਅਕਾਲੀਆਂ ਅਤੇ ਕੂਕਿਆਂ ਦੇ ਦਸ ਗੁਰੂ ਤਾਂ ਪੂਰਨ ਰੂਪ ਵਿਚ ਸਾਂਝੇ ਹਨ ਅਤੇ ਦਸਵੇਂ ਗੁਰੂ ਤੋਂ ਬਾਅਦ ਅਕਾਲੀ ਸਿੰਘ ਅੱਗੋਂ ਲਈ 'ਗੁਰੂ' ਗ੍ਰੰਥ ਸਾਹਿਬ ਨੂੰ ਹੀ ਮੰਨੀ ਜਾਂਦੇ ਹਨ ਪਰ ਕੂਕੇ ਆਦਿ ਗ੍ਰੰਥ ਸਾਹਿਬ ਨੂੰ ਗੁਰੂ ਬਾਣੀ ਦੇ ਰੂਪ ਵਿਚ ਮੰਨਦੇ ਹੋਏ ਪੂਰਨ ਆਦਰ ਸਤਿਕਾਰ ਦੇਂਦੇ ਤੇ ਆਦਿ ਗ੍ਰੰਥ ਸਾਹਿਬ ਦਾ ਪਾਠ ਕਰਦੇ ਹਨ।

ਦਸਾਂ ਗੁਰੂਆਂ ਤਕ ਮੰਨਣ ਦਾ ਦੋਹਾਂ ਪੱਖਾਂ ਵਿਚ ਜਿਹੜਾ ਇਕ ਵਡਾ ਫ਼ਰਕ ਪੈਂਦਾਂ ਹੈ ਅਤੇ ਕੂਕਿਆਂ ਨੂੰ ਅਕਾਲੀਆਂ ਨਾਲੋਂ ਵਖਰਿਆਉਂਦਾ ਹੈ ਉਹ ਇਹ ਹੈ— ਕਿ ਕੂਕੇ ਗੁਰੂ ਗੋਬਿੰਦ ਸਿੰਘ ਜੀ ਦੇ 'ਦਸਮ ਗ੍ਰੰਥ' ਵਿਚ ਆਈ ਬਾਣੀ ਨੂੰ ਵੀ 'ਗੁਰਬਾਣੀ' ਮੰਨਦੇ ਹਨ ਤੇ ਇਸ ਦੇ ਵੀ ਪਾਠ ਕਰਦੇ ਹਨ। ਕਿਉਂਕਿ ਇਹ ਵੀ ਸਿੱਖ ਪਰੰਪਰਾ ਦੇ ਦਸਵੇਂ ਗੁਰੂ ਦੀ ਰਚਨਾ ਹੈ, ਪਰ ਅਕਾਲੀ ਸਿੰਘ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਨਿਵਾਜੇ ਸਿੰਘ ਮੰਨਦੇ ਹੋਏ ਵੀ 'ਦਸਮ ਗ੍ਰੰਥ' ਤੋਂ ਲਾਂਭੇ ਲਾਂਭੇ ਹੀ ਰਹਿੰਦੇ ਹਨ।

ਪੰਜ ਕਕਾਰਾਂ ਨੂੰ ਕੂਕੇ ਵੀ ਅਕਾਲੀਆਂ ਵਾਂਗ ਜਾਂ ਅਕਾਲੀ ਵੀ ਕੂਕਿਆਂ ਵਾਂਗ ਹੀ ਮੰਨਦੇ ਹਨ।

ਖੰਡੇ ਦੇ ਅੰਮ੍ਰਿਤ ਨੂੰ ਵੀ ਬਣਾਉਨ ਤੇ ਛਕਾਉਣ ਦੇ ਥੋੜ੍ਹੇ ਵਿਧੀ-ਭੇਦ ਨਾਲ

ਦੋਵੇਂ ਪੱਖ ਹੀ ਮੰਨਦੇ ਹਨ ।

ਮੂਰਤੀ ਪੂਜਾ ਨੂੰ ਵੀ ਦੋਹਾਂ ਪੱਖਾਂ ਵਿਚੋਂ ਕੋਈ ਨਹੀਂ ਮੰਨਦਾ । ਉਂਜ ਅਕਾਲੀ ਸਿੰਘ—ਸ੍ਰੀ ਗ੍ਰੰਥ ਸਾਹਿਬ ਨੂੰ ਮੂਰਤੀ ਪੂਜਕਾਂ ਨਾਲੋਂ ਵਖਰੀ ਤਰ੍ਹਾਂ ਅਤੇ ਘੱਟ ਵੀ ਨਹੀਂ ਮੰਨਦੇ।

ਇਸ ਤਰ੍ਹਾਂ ਕਰਕੇ ਦੋਹਾਂ ਪੱਖਾਂ ਵਿਚ ਵਖਰੇਵੇਂ ਦੇ ਵਡੇ ਸਵਾਲ ਰਹਿ ਜਾਂਦੇ ਹਨ ਉਹ ਇਹ ਹਨ—

(੧) ਕੂਕਿਆਂ ਵਲੋਂ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਵੀ ਦੇਹ ਧਾਰੀ ਗੁਰੂ ਦੀ ਮਾਨਤਾ । ਜਿਸ ਬਾਰੇ ਪਿਛਲੇ ਕਾਂਡਾਂ ਵਿਚ ਕਾਫ਼ੀ ਚਰਚਾ ਹੋ ਚੁਕੀ ਹੈ ।

(੨) ਹਿੰਦੂਆਂ ਵਾਂਗ ਹਵਨ ਯੱਗ, ਵੇਦੀ, ਚੰਡੀ ਦੀ ਵਾਰ ਦੇ ਪਾਠ ਅਤੇ ਅਰਦਾਸ, ਚੌਂਕੇ ਵਿਚ ਕਾਰ ਕੱਢਣੀ, ਸੁਚ ਸੋਧ ਤੇ ਛੂਆ ਛੂਤ ਦੀ ਕੂਕਿਆਂ ਵਲੋਂ ਮਾਨਤਾ ।

(੩) ਮੜ੍ਹੀਆਂ, ਗੋਰਾਂ, ਠਾਕੁਰ ਦਵਾਰੇ, ਮਸੀਤਾਂ ਤੇ ਹੋਰ ਬੁਤ ਖ਼ਾਨਿਆਂ ਨੂੰ ਮੰਨਣ ਨਾ ਮੰਨਣ ਦਾ ਸਵਾਲ ।

(੪) 'ਮਾਸ' ਖਾਣ ਨਾ ਖਾਣ ਦਾ ਸਵਾਲ ।

(5) ਮੁਸਲਮਾਨ ਫ਼ਕੀਰਾਂ ਨੂੰ ਹਾਲ ਪੈ ਜਾਣ ਵਾਂਗ ਕੂਕਿਆਂ ਦਾ ਮਸਤਾਨੇ ਹੋ ਜਾਣਾ ।

ਇਨ੍ਹਾਂ ਪੰਜਾਂ ਸਵਾਲਾਂ ਨੂੰ ਕੂਕੇ ਅਤੇ ਅਕਾਲੀ ਦੋਵੇਂ ਪੱਖ ਗੁਰਮਤ ਅਨੁਸਾਰ ਹੀ 'ਮੰਨਦੇ' ਜਾਂ 'ਨਹੀਂ ਮੰਨਦੇ' ਹਨ ।

ਸੋ ਏਥੇ ਇਨ੍ਹਾਂ ਪੰਜਾਂ ਸਵਾਲਾਂ ਤੋਂ ਵੀ ਵੱਡਾ ਸਵਾਲ 'ਗੁਰਮਤ' ਦਾ ਸਾਹਮਣੇ ਆ ਜਾਂਦਾ ਹੈ।

## ਗੁਰਮਤ

'ਗੁਰਮਤ' ਜਿਸ ਨੂੰ ਅਕਾਲੀ ਸਿੰਘ ਆਪਣੇ ਮੰਨਣ ਵਾਲੀ ਗੁਰਮਤਿ ਆਖਦੇ ਹਨ, ਉਹ ਜੁਗਾਂ ਤੋਂ ਚਲੇ ਆ ਰਹੇ ਹਿੰਦੂ ਜਾਂ ਵੇਦਾਂਤ ਮਤ ਤੋਂ ਵਖਰੀ ਕੋਈ 'ਸਿੱਖ' ਮਤ ਹੈ ਜਾਂ ਹਿੰਦੂ ਅਥਵਾ ਵੇਦਾਂਤ ਮਤ ਦਾ ਹੀ ਸੋਧਿਆ ਹੋਇਆ ਬਦਲਵਾਂ ਰੂਪ ?

ਜ਼ਰਾ ਕੁ ਗਹੁ ਨਾਲ ਵੇਖਣ ਤੇ ਹੀ ਸਪਸ਼ਟ ਹੋ ਜਾਂਦਾ ਹੈ ਕਿ 'ਗੁਰਮਤ' ਵੇਦਾਂਤ ਦਾ ਹੀ ਬਦਲਵਾਂ ਰੂਪ ਹੈ ਅਤੇ ਗੁਰ ਮਰਯਾਦਾ ਵੀ 'ਵੇਦਾਂ' ਤੋਂ ਵਖ ਨਹੀਂ ਸਗੋਂ ਠੇਠ ਰੂਪ ਵਿਚ ਹਿੰਦੂ ਮਰਯਾਦਾ ਤੋਂ ਪਰਭਾਵਤ ਹੈ ।

ਅਸੀਂ ਏਥੇ ਗੁਰਮਤ ਅਤੇ ਗੁਰ ਮਰਯਾਦਾ ਨੂੰ ਤਿੰਨਾਂ ਹਿੱਸਿਆਂ ਵਿਚ ਵੰਡ ਕੇ ਵੇਖਾਂਗੇ ।

(੧) ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅਰਜੁਨ ਦੇਵ ਜੀ ਤਕ ।

(੨) ਗੁਰੂ ਹਰਿ ਗੋਬਿੰਦ ਸਾਹਿਬ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ । ਅਤੇ

(੩) ਗੁਰੂ ਗੋਬਿੰਦ ਸਿੰਘ ਜੀ ਤੋਂ ਗੁਰੂ ਰਾਮ ਸਿੰਘ ਜੀ ਤਕ ।

ਪਹਿਲੇ ਹਿੱਸੇ ਨੂੰ ਅਸੀਂ 'ਗੁਰ ਮਰਯਾਦਾ' ਨਾ ਕਹਿ ਕੇ 'ਗੁਰਮਤ ਕਹਾਂਗੇ, ਦੂਜੇ ਤੇ ਤੀਜੇ ਹਿੱਸੇ ਨੂੰ ਗੁਰਮਤ ਤੇ ਗੁਰ ਮਰਯਾਦਾ ਦਾ ਮਿਲਵਾਂ ਰੂਪ।

ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅਰਜੁਨ ਦੇਵ ਜੀ ਤਕ ਅਸੀਂ ਜਿਹੜੇ ਗੁਰਮਤ ਦੇ ਦਰਸ਼ਨ ਕਰਦੇ ਹਾਂ ਉਹ ਸਪਸ਼ਟ ਰੂਪ ਵਿਚ 'ਵੇਦਾਂਤ' ਦਾ ਹੀ ਪ੍ਰਤੀ ਰੂਪ ਹੈ ਉਸ ਤੋਂ ਕੋਈ ਅੱਡਰੀ ਜਾਂ ਵਿਲੱਖਣ ਚੀਜ਼ ਨਹੀਂ। ਹਜ਼ਾਰਾਂ ਸਾਲ ਪਹਿਲਾਂ ਵੇਦਾਂਤ ਜਾਂ ਉਪਨਿਸ਼ਦਾਂ ਵਿਚ ਅਬਿਨਾਸ਼ੀ, ਸਰਬ ਵਿਆਪਕ, ਪੂਰਨ ਤੇ ਅਸੀਮ (ਬ੍ਰਮ੍ਹ) ਜਾਂ ੧ ਓਅੰਕਾਰ ਦਾ ਸਿਧਾਂਤ ਸਥਾਪਤ ਹੋ ਚੁਕਾ ਸੀ। ਹਿੰਦੂ ਸ਼ਾਸਤਰਾਂ ਵਿਚ ਜਾਂ ਹਿੰਦੂਆਂ ਦੇ ਕਿਸੇ ਵੀ ਪ੍ਰਕਾਰ ਦੇ ਕੰਮ ਦੇ ਆਦਿ-ਅੰਤ ਵਿਚ ਜਿਸ ਸ਼ਾਂਤੀ ਮੰਤ੍ਰ ਦਾ ਜਾਪ ਹੁੰਦਾ ਆ ਰਿਹਾ ਹੈ ਉਹ ਹੈ—

ॐ। शांति : शांति : शांति:

ਅਤੇ ਇਸ ਮੰਤ੍ਰ ਦੇ ਵੀ ਅਰੰਭ ਵਿਚ ਜਿਸ ॐ ਦਾ ਉਚਾਰਨ ਹੁੰਦਾ ਹੈ ਉਸ ਦੀ ਈਸ਼ਾ ਵਾਸਯੋਪਨਿਸ਼ਦ ਦੇ ਪਹਿਲੇ ਮੰਤ੍ਰ ਵਿਚ ਮਹਿਮਾ ਗਾਈ ਹੈ।

ॐ। पूर्णमद : पूर्णमिद<br>
पूर्णात् पूर्णमुदच्यते ।<br>
पूर्णस्य पूर्णमादाय<br>
पूर्णमेवावशिस्यते ॥<br>
ॐ। शांति : शांति : शांति :

ਅਰਥਾਤ—ॐ। ਉਹ ਪੂਰਨ ਹੈ, ਇਹ ਪੂਰਨ ਹੈ। ਪੂਰਨ ਤੋਂ ਹੀ ਪੂਰਨ ਬਣਦਾ ਹੈ। ਪੂਰਨ ਵਿਚੋਂ ਪੂਰਨ ਨੂੰ ਕੱਢ ਲਈਏ ਤਾਂ ਵੀ ਪੂਰਨ ਹੀ ਬਾਕੀ ਰਹਿੰਦਾ ਹੈ।

ਆਚਾਰੀਯ ਵਿਨੋਬਾ ਲਿਖਦੇ ਹਨ—

"ॐ ਈਸ਼ਵਰ-ਨਾਮ। ਤਿੰਨਾਂ ਵੇਦਾਂ ਨੂੰ ਰਿੜਕਿਆ—ਤਿਨ੍ਹਾਂ ਵਿਚੋਂ ਇਹ ਸਾਰ ਨਿਕਲਿਆ, ਇਸ ਤਰ੍ਹਾਂ ਇਸ ਦਾ ਉਪਨਿਸ਼ਦਾਂ ਵਿਚ ਵਰਨਣ ਹੈ। ਕਰੀਬ ਕਰੀਬ ਸਭਨਾਂ ਉਪਨਿਸ਼ਦਾਂ ਵਿਚ ਇਸ ਦਾ ਕਈ ਤਰ੍ਹਾਂ ਵਰਨਣ ਆਇਆ ਹੈ। ਨਿਕਾ ਜਿਹਾ 'ਮਾਂਡੂਕ' ਉਪਨਿਸ਼ਦ ਤਾਂ ਓਅੰਕਾਰ ਦੀ ਵਿਆਖਿਆ ਵਿਚ ਹੀ ਸਮਰਪਤ ਹੈ। ਯੋਗ ਸੂਤ੍ਰਾਂ ਨੇ ਜਪ ਲਈ ਓਅੰਕਾਰ ਨੂੰ ਹੀ ਦੱਸਿਆ ਹੈ। ਉਸ ਦੇ ਗਿਆਨ ਨਾਲ ਸਾਰਾ ਵੇਦ ਅਭਿਆਸ ਸਫਲ ਅਤੇ ਉਸ ਤੋਂ ਬਿਨਾਂ ਉਹ ਨਿਸ਼ਫਲ, ਇਹ ਗੱਲ ਵੇਦ ਆਪ ਹੀ ਕਹਿੰਦੇ ਹਨ।"

'ॐ ਤਤ੍ ਸਤ੍' ਬਾਰੇ ਆਪ ਲਿਖਦੇ ਹਨ—

"ਦਸਵੇਂ ਮੰਤ੍ਰ ਦਾ 'ਤਤ' ਪੰਦਰ੍ਹਵੇਂ ਦਾ 'ਸਤ' ਅਤੇ ॐ ਤਿੰਨੇ ਹੀ ਈਸ਼ਵਰ ਨਾਮ ਹਨ। ਇਹ ਈਸ਼ਵਰ ਸਰੂਪ ਤਿੰਨਾਂ ਪੱਖਾਂ ਨੂੰ ਦਰਸਾਉਂਦੇ ਹਨ। ॐ ਸੁਭ-ਅਸ਼ੁਭ ਦੋਹਾਂ ਨੂੰ ਆਪਣੇ ਵਿਚ ਮਿਲਾ ਲੈਂਦਾ ਹੈ। 'ਤਤ' ਸੁਭ-ਅਸ਼ੁਭ ਤੋਂ ਪਰੇ, 'ਸੱਤਿ' ਜਾਂ 'ਸਤ' ਅਰਥਾਤ 'ਕੇਵਲ ਸ਼ੁਭ'। ਇਨ੍ਹਾਂ ਤਿੰਨਾਂ ਨੂੰ ਇਕੱਠਿਆਂ ਕਰਕੇ ਗੀਤਾ ਨੇ 'ॐ ਤਤ੍ ਸਤ੍' ਇਸ ਬ੍ਰਹਮ ਹੁਕਮ ਦੀ ਵਿਉਂਤਬੰਦੀ ਕੀਤੀ ਹੈ।"

ਏਧਰ ਜਦੋਂ ਅਸੀਂ ਸ੍ਰੀ ਆਦਿ ਗ੍ਰੰਥ ਦਾ ਬਾਣੀ ਦਾ ਅਰੰਭ ਵੇਖਦੇ ਹਾਂ ਤਦ ਉਹ ਵੀ ਠੀਕ '੧ ਓਅੰਕਾਰ' ਤੋਂ ਸ਼ੁਰੂ ਹੁੰਦੀ ਹੈ । ਜਿਵੇਂ ਵੇਦਾਂਤ ਵਿਚ 'ਓਅੰਕਾਰ' ਨੂੰ 'ਈਸ਼ਵਰ' ਨਾਮ ਨਾਲ ਚਿਤਵਿਆ ਜਾਂਦਾ ਹੈ ਓਵੇਂ ਹੀ ਗੁਰਬਾਣੀ ਵਿਚ ਮੂਲ '੧ ਓਅੰਕਾਰ' ਹੀ ਹੈ ਤੇ ਫਿਰ ਉਸ ਤੋਂ ਅੱਗੇ ਉਸ ਦੀ ਵਿਆਖਿਆ ਹੈ ।

੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ ॥

ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥

ਈਸ਼ਾਵਾਸਯੋਪਨਿਸ਼ਦ ਦੇ ਪਹਿਲੇ ਮੰਤ੍ਰ ਵਿਚ ਜਿਸ ਵਿਚ ਅਕਾਲ ਪੁਰਖ ਦੀ ਪੂਰਨਤਾ ਦਾ ਵਰਨਣ ਹੈ, ਉਸੇ ਪੂਰਨਤਾ ਨੂੰ ਹੀ ਗੁਰਬਾਣੀ ਵਿਚ ਥਾਂ ਥਾਂ ਤੇ ਪ੍ਰਗਟਾਇਆ ਗਿਆ ਹੈ । ਜਿਵੇਂ—

'ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸਰਹ ।
ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘ ਨਾਸਨ ਜਗਦੀਸੁਰਹ ।'

[ਜੈਤਸਰੀ ਮਹਲਾ ੫ (ਵਾਰ)]

ਏਸ ਤਰ੍ਹਾਂ ਵੇਦਾਂਤ ਦੇ ਓਂਕਾਰ ਦੀ ਮਹਿਮਾ ਜਿਵੇਂ ਗੁਰਬਾਣੀ ਵਿਚੋਂ ਮਿਲਦੀ ਹੈ—ਉਸ ਤੋਂ ਦੋਹਾਂ ਵਿਚ ਕੋਈ ਭੇਦ ਨਹੀਂ ਰਹਿੰਦਾ—

ਓਅੰਕਾਰਿ ਬ੍ਰਹਮਾ ਉਤਪਤਿ । ਓਅੰਕਾਰੁ ਕੀਆ ਜਿਨਿ ਚਿਤਿ । ਓਅੰਕਾਰਿ ਸੈਲ ਜੁਗ ਭਏ । ਓਅੰਕਾਰਿ ਬੇਦ ਨਿਰਮਏ । ਓਅੰਕਾਰਿ ਸਬਦਿ ਉਧਰੇ । ਓਅੰਕਾਰਿ ਗੁਰਮੁਖਿ ਤਰੇ । ਓਨਮ ਅਖਰ ਸੁਣਹੁ ਬੀਚਾਰੁ । ਓਨਮ ਅਖਰੁ ਤ੍ਰਿਭਵਣ ਸਾਰੁ ।੧।

( ਰਾਮਕਲੀ ਮਹਲਾ ੧ ਦਖਣੀ ਓਅੰਕਾਰ )

ਵੇਦਾਂਤ ਤੇ ਗੁਰਮਤ ਜਿਨ੍ਹਾਂ ਮੂਲ ਮੰਤ੍ਰਾਂ ਤੋਂ ਤੁਰਦੇ ਹਨ ਇਹ ਤੱਤ ਰੂਪ ਵਿਚ ਪਰਸਪਰ ਤੌਰ ਤੇ ਇੰਜ ਮਿਲ ਜਾਂਦੇ ਹਨ ਕਿ ਫਰਕ ਕਰਨਾ ਸੰਭਵ ਨਹੀਂ ਰਹਿੰਦਾ ।

ਏਸੇ ਤਰ੍ਹਾਂ ਵੇਦਾਂਤ ਅਰਥਾਤ ਉਪਨਿਸ਼ਦਾਂ ਦੇ ਬਹੁਤ ਸਾਰੇ ਮੰਤ੍ਰ ਹਨ ਜਿਹੜੇ ਤੱਤ ਰੂਪ ਵਿਚ ਗੁਰਬਾਣੀ ਨਾਲ ਮਿਲਦੇ ਜੁਲਦੇ ਹਨ ਜਿਵੇਂ—

'तदेजति तन्नेजति
तद्दूरे तद्वन्तिके ।
तदन्तरस्य सर्वस्य
तदु सर्वस्यास्य बाह्यत : ॥

ਅਰਥਾਤ—ਉਹ ਹਲਚਲ ਕਰਦਾ ਹੈ ਉਹ ਹਲਚਲ ਨਹੀਂ ਕਰਦਾ । ਉਹ ਦੂਰ ਹੈ, ਉਹ ਨੇੜੇ ਹੈ । ਉਹ ਇਸ ਸਭ ਕੁਝ ਦੇ ਵਿਚ ਹੈ ਅਤੇ ਉਹ ਇਸ ਸਭ ਕੁਝ ਤੋਂ ਬਾਹਰ ਹੈ ।

ਗੁਰਬਾਣੀ ਵਿਚ ਉਪਨਿਸ਼ਦ ਦੇ ਏਸੇ ਭਾਵ ਨੂੰ ਇੰਜ ਦਰਸਾਇਆ ਹੈ—

ਓਅੰ ਸਾਧ ਸਤਿਗੁਰ ਨਮਸਕਾਰੰ ॥
ਆਦਿ ਮਧਿ ਅੰਤਿ ਨਿਰੰਕਾਰੰ ॥
ਆਪਹਿ ਸੁੰਨ ਆਪਹਿ ਸੁਖ ਆਸਨ ॥
ਆਪਹਿ ਸੁਨਤ ਆਪ ਹੀ ਜਾਸਨ ॥
ਆਪਨਿ ਆਪੁ ਆਪਹਿ ਉਪਾਇਓ ॥
ਆਪਹਿ ਬਾਪ ਆਪ ਹੀ ਮਾਇਓ ॥
ਆਪਹਿ ਸੂਖਮ ਆਪਹਿ ਅਸਥੂਲਾ ॥
ਲਖੀ ਨ ਜਾਈ ਨਾਨਕ ਲੀਲਾ ॥੧॥

—ਪਉੜੀ ( ਬਾਵਨ ਅਖਰੀ ਮਹਲਾ ੫ )

'ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੁੋ।
ਆਪੇ ਵੇਖੈ ਸੁਣੇ ਆਪੇ ਹੀ, ਕੁਦਰਤਿ ਕਰੇ ਜਹਾਨੁੋ।

( ਸਿਰੀ ਰਾਗੁ ਮਹਲਾ ੧ )

ਨਾਮ ਦੇਵ ਜੀ ਕਹਿੰਦੇ ਹਨ—

ਏਕ ਅਨੇਕ ਬਿਆਪਕ ਪੂਰਕ, ਜਤ ਦੇਖਉ ਤਤ ਸੋਈ।
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ, ਬਿਰਲਾ ਬੂਝੈ ਕੋਈ ।੧।
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ, ਗੋਬਿੰਦ ਬਿਨੁ ਨਹੀ ਕੋਈ।
ਸੂਤੁ ਏਕੁ ਮਣਿ ਸਤ ਸਹੰਸ ਜੈਸੇ, ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ ॥
ਜਲ ਤਰੰਗ ਅਰੁ ਫੇਨ ਬੁਦਬੁਦਾ, ਜਲ ਤੇ ਭਿੰਨ ਨ ਹੋਈ।
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ, ਬਿਚਰਤ ਆਨ ਨ ਹੋਈ ।੨।
ਮਿਥਿਆ ਭਰਮੁ ਅਰੁ ਸੁਪਨ ਮਨੋਰਥ, ਸਤਿ ਪਦਾਰਥੁ ਜਾਨਿਆ।
ਸੁਕ੍ਰਿਤ ਮਨਸਾ ਗੁਰ ਉਪਦੇਸੀ, ਜਾਗਤ ਹੀ ਮਨੁ ਮਾਨਿਆ।
ਕਹਤ ਨਾਮਦੇਉ ਹਰਿ ਕੀ ਰਚਨਾ, ਦੇਖਹੁ ਰਿਦੈ ਬੀਚਾਰੀ।
ਘਟ ਘਟ ਅੰਤਰਿ, ਸਰਬ ਨਿਰੰਤਰਿ ਕੇਵਲ ਏਕ ਮੁਰਾਰੀ।

( ਆਸਾ ਸਿਰੀ ਨਾਮ ਦੇਉ ਜੀ )

ਗੁਰੂ ਨਾਨਕ ਦੇਵ ਜੀ ਤੋਂ ਬਹੁਤ ਪਹਿਲਾਂ ਇਸਲਾਮ ਆਪਣੇ 'ਇਕ ਈਸ' ਦੇ ਸਿਧਾਂਤ ਨਾਲ ਹਿੰਦੁਸਤਾਨ ਦੇ ਧਾਰਮਕ ਜਗਤ ਵਿਚ ਸਥਾਪਤ ਹੋ ਚੁਕਾ ਸੀ ਤੇ ਇਸ ਤੋਂ ਭਾਰਤ ਦੇ ਹਿੰਦੂ ਸੰਤਾਂ ਅਤੇ ਦਾਰਸ਼ਨਿਕਾਂ ਨੇ ਪ੍ਰਭਾਵ ਗ੍ਰਹਣ ਕੀਤਾ ਸੀ। ਸ਼ੰਕਰਾਚਾਰੀਜ ਤੇ ਰਾਮਾਨੁਜ ਜਿਹੇ ਮਹਾਨ ਅਦਵੈਤਵਾਦੀ ਦਾਰਸ਼ਨਿਕ ਵੀ ਇਸ ਪ੍ਰਭਾਵ ਤੋਂ ਅਛੂਤੇ ਨਹੀਂ ਸਨ ਰਹੇ। ਇਸ ਦਾ ਅਸਲ ਕਾਰਨ ਇਹੋ ਸੀ ਕਿ ਮੂਲ ਰੂਪ ਵਿਚ ਇਸਲਾਮ ਦੀ ਪ੍ਰੇਰਨਾ ਦਾ ਸਰੋਤ ਵੀ ਉਪਨਿਸ਼ਦਾਂ ਦਾ 'ਬ੍ਰਹਮ' ਹੀ ਰਿਹਾ ਸੀ ਤੇ ਇਸ ਬ੍ਰਹਮ ਨੇ ਸਾਰੀ ਦੁਨੀਆਂ ਦੇ ਧਰਮਾਂ ਨੂੰ ਪ੍ਰਭਾਵਤ ਕੀਤਾ ਹੈ।

ਇਸਲਾਮ ਦੇ ਹੀ ਇਕ ਵਿਸ਼ੇਸ਼ ਅੰਗ 'ਸੂਫੀ ਮਤ' ਨੇ—ਜੋ ਕਿ ਗੁਰੂ ਨਾਨਕ ਦੇਵ ਜੀ ਤੋਂ ਢੇਰ ਚਿਰ ਪਹਿਲਾਂ ਭਾਰਤ ਵਿਚ ਆਪਣਾ ਜ਼ਬਰਦਸਤ ਪ੍ਰਭਾਵ ਜਮਾ ਚੁਕਾ ਸੀ, ਉਹ ਨੀਂਹ ਤਿਆਰ ਕਰ ਰੱਖੀ ਸੀ ਜਿਸ ਤੋਂ ਰਾਮਾਨੰਦ ਤੇ ਕਬੀਰ

ਵਰਗੇ ਅਦਵੈਤਵਾਦੀ ਸੰਤ ਪ੍ਰਭਾਵਤ ਹੋਏ ਤੇ ਉਨ੍ਹਾਂ ਨੇ ਸੂਫੀ ਮਤ ਤੇ ਵੇਦਾਂਤ ਦੀ ਅਦਵੈਤਵਾਦੀ ਧਾਰਾ ਨੂੰ ਜੋੜ ਕੇ ਉਸ ਸਮੇਂ ਦੇ ਧਰਮ ਖੇਤਰ ਵਿਚ ਜੁਗਾਂਤਕਾਰੀ ਪ੍ਰਭਾਵ ਪਾਇਆ।

ਡਾਕਟਰ ਰਾਮ ਕੁਮਾਰ ਵਰਮਾ ਲਿਖਦੇ ਹਨ —

"...ਕਬੀਰ ਦਾ ਰਹਸਵਾਦ ਹਿੰਦੂਆਂ ਦੇ ਅਦਵੈਤਵਾਦ ਅਤੇ ਮਸਲਮਾਨਾਂ ਦੇ ਸੂਫੀ ਮਤ ਤੇ ਆਧਾਰਤ ਹੈ। ਇਸ ਲਈ ਉਨ੍ਹਾਂ ਨੇ ਆਪਣੇ ਰਹਸਵਾਦ ਦੇ ਸਪਸ਼ਟੀਕਰਨ ਵਿਚ ਦੋਹਾਂ ਦੀਆਂ—ਅਦਵੈਤਵਾਦ ਅਤੇ ਸੂਫੀ ਮਤ ਦੀਆਂ—ਗੱਲਾਂ ਲਈਆਂ ਹਨ। ਉਨ੍ਹਾਂ ਨੇ ਅਦਵੈਤਵਾਦ ਤੋਂ ਮਾਇਆ ਤੇ ਚਿੰਤਨ ਅਤੇ ਸੂਫੀ ਮਤ ਤੋਂ ਪ੍ਰੇਮ ਲੈ ਕੇ ਆਪਣੇ ਰਹਸਵਾਦ ਦੀ ਰਚਨਾ ਕੀਤੀ ਹੈ। ਸੂਫੀ ਮਤ ਦੇ ਇਸਤ੍ਰੀ-ਰੂਪ ਭਗਵਾਨ ਦੀ ਭਾਵਨਾ ਨੇ ਅਦਵੈਤਵਾਦ ਦੇ ਪੁਰਸ਼-ਰੂਪ ਭਗਵਾਨ ਦੇ ਸਾਹਮਣੇ ਸਿਰ ਝੁਕਾ ਲਿਆ ਹੈ। ਇਸ ਤਰ੍ਹਾਂ ਕਬੀਰ ਨੇ ਦੋਹਾਂ ਸਿਧਾਂਤਾਂ ਤੋਂ ਆਪਣੇ ਕੰਮ ਦੇ ਤੱਤ ਲੇ ਲਏ।" (ੳ)

ਕਬੀਰ ਜੀ ਕਹਿੰਦੇ ਹਨ—

ਏਕ ਅੰਡ ਓਂਕਾਰ ਤੇ, ਸਬ ਜਗ ਭਇਆ ਪਸਾਰ।
ਕਹਹਿ ਕਬੀਰ ਸਬ ਨਾਰੀ ਰਾਮ ਕੀ ਅਵਿਚਲ ਪੁਰਸ ਭਤਾਰ॥
(ਰਮੈਨੀ)

ਹਰੀ ਮੋਰ ਪੀਵ ਮਾਈ, ਹਰੀ ਮੋਰ ਪੀਵ।
ਹਰੀ ਬਿਨ ਰਹਿ ਨ ਸਕੇ ਮੋਰ ਜੀਵ।
ਹਰੀ ਮੋਰਾ ਪੀਵ ਮੈਂ ਰਾਮ ਕੀ ਬਹੁਰੀਆ।
ਰਾਮ ਬੜੇ ਮੈਂ ਛੁਟਕ ਲਹੁਰੀਆ॥
(—ਸ਼ਬਦ ੧੧)

ਜੋ ਪੈ ਪੀਯ ਕੇ ਮਨ ਨਹਿੰ ਭਾਏ।
ਤੌ ਕਾ ਪਰੋਸਿਨ ਕੇ ਹੁਲਰਾਏ।
ਕਾ ਚੂਰਾ ਪਾਇਲ ਝਮਕਾਏ।
ਕਹਾ ਭਏਓ ਬਿਛੂਆ ਠਮਕਾਏਂ॥
ਕਾ ਕਾਜਲ ਸੇਂਦੂਰ ਕੇ ਦੀਏ।
ਸੋਲਹ ਸਿੰਗਾਰ ਕਹਾ ਭਇਓ ਕੀਏ॥
ਅੰਜਨ ਮੰਜਨ ਕਰੈ ਠਗੌਰੀ।
ਕਾ ਪਚਿ ਮਰੈ ਨਿਗੋੜੀ ਬੌਰੀ॥
ਜੋ ਪੈ ਪਤੀਬ੍ਰਤਾ ਹੈ ਨਾਰੀ।
ਕੈਸੇ ਹੀ ਰਹੌ ਸੋ ਪਿਯਹਿੰ ਪਿਆਰੀ॥

(ੳ) ਕਬੀਰ ਕਾ ਰਹਸਵਾਦ—ਪੰਨਾ-੩੩

ਤਨ ਮਨ ਜੋਬਨ ਸੌਂਪਿ ਸਰੀਰਾ ।
ਤਾਹਿ ਸੁਹਾਗਨਿ ਕਹੈ ਕਬੀਰਾ ॥

ਅਤੇ ਗੁਰੂ ਨਾਨਕ ਦੇਵ ਜੀ ਏਸੇ ਭਾਵ ਨੂੰ ਇੰਜ ਦਰਸਾਉਂਦੇ ਹਨ—

ਇਆਨੜੀਏ ਮਾਨੜਾ ਕਾਇ ਕਰੇਇ ।
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ।
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ।
ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ।
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥ ੧ ॥
ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ।
ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ।
ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ।
ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ।
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥
ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ।
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ।
ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ।
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ।
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥ ੩ ॥
ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ।
ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ।
ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ।
ਐਸੈ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ।
ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥ ੪ । ੨ । ੪ ॥

( ਤਿਲੰਗ ਮਹਲਾ ੧ )

## ਸਤਿਗੁਰ ਪ੍ਰਸਾਦਿ

"ਭਾਰਤ ਵਿਚ 'ਗੁਰੂ' ਸ਼ਬਦ ਦੀ ਥਾਂ 'ਸਤਿਗੁਰੂ' ਸ਼ਬਦ ਦੀ ਬੜੀ ਮਹਿਮਾ ਹੈ। ਸਤਿਗੁਰੂ ਦਾ ਅਰਥ ਕੀ ਹੈ ? ਗੁਰੂ ਵਖ ਵਖ ਗਿਆਨ-ਖੰਡਾਂ ਅਥਵਾ ਵਖ ਵਖ ਕਲਾਵਾਂ ਵਿਚ ਸਾਨੂੰ ਅਗੇ ਲੈ ਜਾਂਦਾ ਹੈ ; ਪਰ ਸਤਿਗੁਰੂ ਜੀਵਨ ਦੀ ਕਲਾ ਸਿਖਾਉਂਦਾ ਹੈ।

"ਗੀਤਾ ਵਿਚ ਕਿਹਾ ਹੈ—'ਅਧਿਆਤਮਵਿਦਿਆ ਵਿਦਿਆਨਾਮ' ਜੀਵਨ ਨੂੰ ਸੁੰਦਰ ਬਨਾਉਣਾ, ਆਪਣੇ ਜੀਵਨ ਨੂੰ ਨਿਰਦੋਸ਼, ਨਿਸ਼ਕਾਮ, ਨਿਰਉਪਾਧੀ ਕਰਨਾ ਹੀ ਸਭ ਤੋਂ ਵਡੀ ਵਿਦਿਆ ਹੈ ਅਤੇ ਇਸ ਨੂੰ ਸਿਖਾਉਣ ਵਾਲਾ ਹੀ ਸਤਿਗੁਰੂ ਹੈ।

ਭਾਰਤ ਦੀ ਪ੍ਰਾਚੀਨ ਬਾਣੀ ਵਿਚ ਕਿਹਾ ਹੈ—

गुरुर्ब्रह्मा गुरुर्विष्णु गुरुर्देवो महेश्वरः।
गुरुः साक्षात् परब्रह्म तस्मै श्रीगुरवेनमः॥

"ਸਤਿਗੁਰੂ ਦਾ ਵਰਣਨ ਕਰਨ ਵਿਚ ਬਾਣੀ ਅਸਮਰਥ ਰਹਿੰਦੀ ਹੈ। ਗੁਰੂ ਅਰਥਾਤ ਭਗਵਾਨ, ਮਹਾ ਭਗਵਾਨ। ਗੁਰੂ ਅਰਥਾਤ ਸਭ ਕੁਝ।

"...ਜਨਕ ਦੇ ਗੁਰੂ ਯਾਗੱਵੱਲਕ, ਜਨਕ, ਸ਼ੁਕ੍ਰਾਚਾਰੰਯ ਦੇ ਗੁਰੂ, ਨਿਵ੍ਰਿਤੀ ਦੇ ਸ਼ਿਸ਼ ਗਿਆਨਦੇਵ, ਰਾਮਾਨੰਦ ਦੇ ਸ਼ਿਸ਼ ਕਬੀਰ, ਇਸ ਤਰ੍ਹਾਂ ਦਾ ਇਹ ਸਬੰਧ ਸ਼ਬਦਾਂ ਰਾਹੀਂ ਪ੍ਰਗਟ ਨਹੀਂ ਕੀਤਾ ਜਾ ਸਕਦਾ। ਜਦੋਂ ਤਕ ਸਵੱਛ, ਸ਼ੁਧ ਅਤੇ ਸ਼ਾਂਤ ਬਣਨ ਦੀ ਗੱਲ ਮਨੁਖ ਵਿਚ ਰਹੇਗੀ ਓਦੋਂ ਤਕ ਇਹ ਸੰਬੰਧ ਵੀ ਸੰਸਾਰ ਵਿਚ ਰਹੇਗਾ। ਇਸ ਵਿਚ ਕੋਈ ਸ਼ਕ ਨਹੀਂ ਕਿ ਇਹ ਸੰਬੰਧ ਭਾਰਤ ਵਿਚ ਹੀ ਨਹੀਂ ਸੰਸਾਰ ਵਿਚ ਵੀ ਰਹੇਗਾ।" (ੳ)

ਅਤੇ ਕਬੀਰ ਜੀ ਕਹਿੰਦੇ ਹਨ—

'ਗੁਰ ਪ੍ਰਸਾਦ ਅਕਲ ਭਈ ਤੋ ਕੋ ਨਹਿੰ ਤਰ ਥਾ ਬੇਗਾਨਾ।'

ਡਾਕਟਰ ਰਾਮ ਕੁਮਾਰ ਵਰਮਾ ਦੇ ਸ਼ਬਦਾਂ ਅਨੁਸਾਰ—"ਰਾਮਾਨੰਦ ਦੇ ਚਰਨਾਂ ਨਾਲ ਠੋਕਰ ਖਾ ਕੇ ਉਸ਼ੇਰ ਵੇਲੇ ਕਬੀਰ ਨੇ ਜੋ ਗੁਰੂ-ਮੰਤਰ ਸਿਖਿਆ ਸੀ, ਉਸ ਵਿਚ ਗੁਰੂ ਦੇ ਪ੍ਰਤੀ ਕਿੰਨੀ ਸ਼ਰਧਾ ਅਤੇ ਭਗਤੀ ਸੀ। ਰਾਮ-ਮੰਤਰ ਦੇ ਨਾਲ ਨਾਲ ਗੁਰੂ ਦਾ ਸਥਾਨ ਕਬੀਰ ਦੇ ਹਿਰਦੇ ਵਿਚ ਕਿੰਨਾ ਉੱਚਾ ਸੀ। ਉਨ੍ਹਾਂ ਦੇ ਵਿਚਾਰ ਅਨੁਸਾਰ ਗੁਰੂ ਤਾਂ ਈਸ਼ਵਰ ਤੋਂ ਵੀ ਵਡਾ ਹੈ; ਬਿਨਾਂ ਉਸ ਦੀ ਸਹਾਇਤਾ ਦੇ ਆਤਮਾ ਦੀ ਸ਼ੁੱਧੀ ਨਹੀਂ ਹੋ ਸਕਦੀ। ਅਤੇ ਆਤਮਾ ਦੀ ਸ਼ੁੱਧੀ ਹੋਣ ਤੋਂ ਬਿਨਾ ਪ੍ਰਮਾਤਮਾ ਦੀ ਪ੍ਰਾਪਤੀ ਵੀ ਨਹੀਂ ਹੋ ਸਕਦੀ ਸੋ ਜੋ ਵਿਅਕਤੀ ਪ੍ਰਮਾਤਮਾ ਦੇ ਮਿਲਣ ਵਿਚ ਲੋੜੀਂਦੇ ਰੂਪ ਵਿਚ ਵਰਤਮਾਨ ਹੈ, ਜੋ ਸ਼ਕਤੀ ਅਨੰਦ-ਸੰਜੋਗ ਲਈ ਬੜੀ ਹੀ ਜ਼ਰੂਰੀ ਹੈ, ਉਸ ਸ਼ਕਤੀ ਦਾ ਕਿੰਨਾ ਮੁਲ ਹੈ ਇਹ ਸ਼ਬਦਾਂ ਵਿਚ ਕਿਵੇਂ ਦੱਸਿਆ ਜਾ ਸਕਦਾ ਹੈ? ਗੁਰੂ ਦੀ ਕਿਰਪਾ ਹੀ ਆਤਮਾ ਨੂੰ ਪਰਮਾਤਮਾ ਨਾਲ ਮਿਲਣ ਦੇ ਰਸਤੇ ਤੇ ਲੈ ਜਾਂਦੀ ਹੈ। ਸੋ ਗੁਰੂ—ਜੋ ਕਿ ਰੂਹਾਨੀ ਜੀਵਨ ਦਾ ਰਾਹ ਵਿਖਾਵਾ ਹੈ, ਈਸ਼ਵਰ ਨਾਲੋਂ ਵੀ ਜ਼ਿਆਦਾ ਆਦਰਯੋਗ ਹੈ। ਏਸੇ ਲਈ ਤੇ ਕਬੀਰ ਦੇ ਹਿਰਦੇ ਵਿਚ ਸ਼ੰਕਾ ਹੋ ਜਾਂਦੀ ਹੈ ਕਿ ਜੇ ਗੁਰੂ ਅਤੇ ਗੋਬਿੰਦ ਦੋਨੋ ਖੜੇ ਹਨ ਤਾਂ ਪਹਿਲਾਂ ਕਿਸਦੇ ਚਰਨ ਛੂਹੇ ਜਾਣ। ਅੰਤ ਵਿਚ ਪਹਿਲਾਂ ਗੁਰੂ ਦੇ ਹੀ ਚਰਨ ਛੂਹੇ ਜਾਂਦੇ ਹਨ ਜਿਨ੍ਹਾਂ ਨੇ ਆਪ ਗੋਬਿੰਦ ਨੂੰ ਮਿਲਾ ਦਿੱਤਾ।

"ਕਬੀਰ ਦੇ ਵਿਚਾਰਾਂ ਵਿਚ ਗੁਰੂ ਆਤਮਾ ਅਤੇ ਪਰਮਾਤਮਾਂ ਦੇ ਵਿਚਕਾਰ ਵਿਚੋਲਾ ਹੈ। ਉਹੋ ਦੋਹਾਂ ਦਾ ਸੰਜੋਗ ਕਰਾਉਂਦਾ ਹੈ।" (ਅ)

ਕਬੀਰ ਜੀ ਨੇ ਕਿਹਾ ਹੈ—

'ਪ ਸਾ ਪਕੜਿਆ ਪ੍ਰੇਮ ਕਾ, ਸਾਰੀ ਕੀਆ ਸਰੀਰ।

---

(ੳ) ਸਾਨੇ ਗੁਰੂ ਜੀ—ਭਾਰਤੀ ਸੰਸਕ੍ਰਿਤੀ—ਪੰਨਾ-੧੧੬-੧੭-੧੯-੨੦

(ਅ) ਕਬੀਰ ਦਾ ਰਹੱਸਵਾਦ—ਪੰਨਾ-੮੧-੮੨

ਸਤਿਗੁਰੂ ਦਾਂਵ ਬਤਾਇਆ, ਖੇਲੈ ਦਾਸ ਕਬੀਰ।'

... ... ...

'ਪੀਛੇ ਲਗਾ ਜਾਇਥਾ, ਲੋਕ ਵੇਦ ਕੇ ਸਾਥ।
ਆਗੇ ਥੈਂ ਸਤਿਗੁਰ ਮਿਲਿਆ, ਦੀਪਕ ਦੀਆ ਹਾਥ।'
'ਮਾਇਆ ਦੀਪਕ ਨਰ ਪਤੰਗ, ਭ੍ਰਮਿ ਭ੍ਰਮਿ ਇਵੈਂ ਪੜੰਤ,
ਕਹੈ ਕਬੀਰ ਗੁਰੂ ਗਿਆਨ ਥੈਂ, ਏਕ ਆਧ ਉਬਰੰਤ।'

ਅਤੇ ਗੁਰੂ ਰਾਮ ਦਾਸ ਜੀ ਦੀ ਬਾਣੀ ਹੈ—

ਜਿਉ ਜਨਨੀ ਸੁਤੁ ਜਣਿ ਪਾਲਤੀ, ਰਾਖੈ ਨਦਰਿ ਮਝਾਰਿ।
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ, ਖਿਨੁ ਖਿਨੁ ਪੋਚਾਰਿ॥
ਤਿਉ ਸਤਿਗੁਰੁ ਗੁਰੁ ਸਿਖ ਰਾਖਤਾ, ਹਰਿ ਪ੍ਰੀਤਿ ਪਿਆਰਿ ॥੧॥
ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ॥
ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ,
ਜਿਨ ਹਰਿ ਉਪਦੇਸੁ ਦੇ ਕੀਏ ਸਿਆਣੇ॥ ੧ ॥ ਰਹਾਉ ॥
ਜੈਸੀ ਗਗਨਿ ਫਿਰੰਤੀ ਊਡਤੀ, ਕਪਰੇ ਬਾਗੇ ਵਾਲੀ॥
ਉਹ ਰਾਖੈ ਚੀਤੁ ਪੀਛੈ ਬਿਚਿ ਬਚਰੇ, ਨਿਤ ਹਿਰਦੈ ਸਾਰਿ ਸਮਾਲੀ॥
ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ,
ਗੁਰੂ ਸਿਖ ਰਖੈ ਜੀਅ ਨਾਲੀ॥ ੨ ॥
ਜੈਸੇ ਕਾਤੀ ਤੀਸ ਬਤੀਸ ਹੈ, ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ॥੩॥
ਕੋਈ ਜਾਣਹੁ ਕਿਛੁ ਹਾਥਿ ਹੈ, ਸਭ ਵਸਗਤਿ ਹੈ ਹਰਿਕੇਰੀ।
ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ, ਹਰਿ ਰਾਖੈ ਪੈਜ ਜਨ ਕੇਰੀ॥
(ਗਉੜੀ ਬੈਰਾਗਣਿ ਮਹਲਾ ੪)

ਅਤੇ ਗੁਰੂ ਅਰਜਨ ਦੇਵ ਜੀ ਗੁਰੂ ਦੀ ਮਹਿਮਾ ਵਿਚ ਫ਼ਰਮਾਂਦੇ ਹਨ—

"ਗੁਰੁ ਪੂਰਾ ਭੇਟਿਓ ਵਡਭਾਗੀ, ਮਨਹਿ ਭਇਆ ਪਰਗਾਸਾ॥
ਕੋਇ ਨ ਪਹੁਚਨ ਹਾਰਾ ਦੂਜਾ, ਅਪੁਨੇ ਸਾਹਿਬ ਕਾ ਭਰਵਾਸਾ॥ ੧ ॥
ਅਪੁਨੇ ਸਤਿਗੁਰ ਕੈ ਬਲਿਹਾਰੈ॥ ਆਗੈ ਸੁਖੁ ਪਾਛੈ ਸੁਖੁ ਸਹਜਾ,
ਘਰਿ ਆਨੰਦੁ ਹਮਾਰੈ। ਰਹਾਉ।
ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ॥
ਨਿਰਭਉ ਭਏ ਗੁਰ ਚਰਣੀ ਲਾਗੇ, ਇਕ ਰਾਮ ਨਾਮ ਅਧਾਰਾ॥ ੨ ॥
ਸਫਲ ਦਰਸਨੁ ਅਕਾਲ ਮੂਰਤਿ, ਪ੍ਰਭੁ ਹੈ ਭੀ ਹੋਵਨਹਾਰਾ।
ਕੰਠਿ ਲਗਾਇ ਅਪੁਨੇ ਜਨ ਰਾਖੇ, ਅਪੁਨੀ ਪ੍ਰੀਤਿ ਪਿਆਰਾ॥ ੩ ॥
ਵਡੀ ਵਡਿਆਈ ਅਚਰਜ ਸੋਭਾ, ਕਾਰਜੁ ਆਇਆ ਰਾਸੇ॥
ਨਾਨਕ ਕਉ ਗੁਰੂ ਪੂਰਾ ਭੇਟਿਓ, ਸਗਲੇ ਦੂਖ ਬਿਨਾਸੇ। ੪॥੫॥
(ਸੋਰਠਿ ਮਹਲਾ ੫)

... ... ...

'ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ ॥
ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ ॥੧॥ ਰਹਾਉ ॥
ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥ ਗੁਰ ਕੇ ਚਰਣ ਧੋਇ ਧੋਇ ਪੀਵਾ ॥
ਗੁਰ ਕੀ ਰੇਣੁ ਨਿਤ ਮਜਨੁ ਕਰਉ ॥ ਜਨਮ ਜਨਮ ਕੀ ਹਉਮੈ ਮਲੁ ਹਰਉ ॥੨॥
ਤਿਸੁ ਗੁਰ ਕਉ ਝੂਲਾਵਉ ਪਾਖਾ ॥ ਮਹਾ ਅਗਨਿ ਤੇ ਹਾਥੁ ਦੇ ਰਾਖਾ ॥੩॥
ਤਿਸੁ ਗੁਰ ਕੈ ਗ੍ਰਿਹਿ ਢੋਵਹੁ ਪਾਣੀ ॥ ਜਿਸੁ ਗੁਰ ਤੇ ਅਕਲ ਗਤਿ ਜਾਣੀ ॥੪॥
ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥ ਜਿਸੁ ਪ੍ਰਸਾਦਿ ਵੈਰੀ ਸਭ ਮੀਤ ॥੫॥
ਜਿਨਿ ਗੁਰ ਮੋਕਉ ਦੀਨਾ ਜੀਉ ॥ ਆਪੁਨਾ ਦਾਸਰਾ ਆਪੇ ਮੁਲਿ ਲੀਉ ॥੬॥
ਆਪੇ ਲਾਇਓ ਅਪਨਾ ਪਿਆਰੁ, ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ ॥
ਕਲਿ ਕਲੇਸ ਭੈ ਭ੍ਰਮ ਦੁਖ ਲਾਥਾ ॥ ਕਹੁ ਨਾਨਕ ਮੇਰਾ ਗੁਰ ਸਮਰਾਥਾ ॥'

( ਗਉੜੀ ਮਹਲਾ ੪ )

ਜਿਥੇ ਜੀਵਨ ਦੇ ਅਧਿਆਤਮਕ ਖੇਤਰ ਵਿਚ ਸਤਿਗੁਰੂ ਅਤੇ ਪ੍ਰਮਾਤਮਾ ਬਾਰੇ ਕਬੀਰ ਦੀ ਬਾਣੀ ਅਤੇ ਗੁਰੂਆਂ ਦੀ ਬਾਣੀ ਦੀ ਸੁਰ ਇਕ ਹੈ, ਜੀਵਨ ਦੇ ਕਰਮ ਖੇਤਰ ਵਿਚ ਵੀ ਇਹ ਇਕ ਸੁਰ ਹਨ। ਉਸ ਵੇਲੇ ਦੀ ਹਿੰਦੂ-ਮੁਸਲਿਮ ਸਮੱਸਿਆ ਨੂੰ ਜਿਵੇਂ ਕਬੀਰ ਜੀ ਨੇ ਲਿਆ—

'ਹਿੰਦੂ ਕਹੂੰ ਤੋ ਮੈ ਨਹੀਂ, ਮੁਸਲਮਾਨ ਭੀ ਨਾਹਿ'।
ਪਾਂਚ ਤੱਤ ਕਾ ਪੁਤਲਾ, ਗੈਬੀ ਖੇਲੇ ਮਾਹਿੰ ॥'

ਜਾਂ

'ਭਾਈ ਰੇ ਦੁਈ ਜਗਦੀਸ਼ ਕਹਾਂ ਤੇ ਆਇਆ ?
ਕਹੁ ਕੌਨੇ ਬਉਰਾਇਆ ?
ਅਲਾਹ ਰਾਮ ਕਰੀਮਾ ਕੇਸ਼ਵ, ਹਰੀ ਹਜਰਤ ਨਾਮ ਧਰਾਇਆ।
ਗਹਿਣਾ ਏਕ ਕਨਕ ਤੇ ਗਹਿਣਾ, ਯਾਮੇ ਭਾਵ ਨਾ ਦੂਜਾ।
ਕਹਿਣ ਸੁਣਨ ਕੋ ਦੁਈ ਕਰ ਥਾਪੇ, ਇਕ ਨਿਮਾਜ ਇਕ ਪੂਜਾ ॥
ਵਹੀ ਮਹਾਂਦੇਓ ਵਹੀ ਮੁਹੰਮਦ, ਬ੍ਰਹਮਾ ਆਦਮ ਕਹੀਏ।
ਕੋ ਹਿੰਦੂ ਕੋ ਤੁਰਕ ਕਹਾਵੇ ? ਏਕ ਜਿਮੀ ਪਰ ਰਹੀਏ।
ਵੇਦ ਕਿਤੇਬ ਪੜ੍ਹੇਂ ਵੈ ਕੁਤੁਬਾ, ਵੇ ਮੁੱਲਾਂ ਵੈ ਪਾਂਡੇ।
ਬੇਗਰ ਬੇਗਰ ਨਾਮ ਧਰਾਏ, ਇਕ ਮਿੱਟੀ ਕੇ ਭਾਂਡੇ ॥
ਕਹਿ ਕਬੀਰ ਵੋਹ ਦੋਨੋ ਭੂਲੇ, ਰਾਮਹਿੰ ਕਿਨਹੁ ਨ ਪਾਇਆ।
ਵੈ ਖੱਸੀ ਵੈ ਗਾਏ ਕਟਾਵੇਂ, ਬਾਦਹਿ ਜਨਮ ਗਵਾਇਆ।'

ਕਬੀਰ—ਜੀ ਵਾਲੀ ਗੱਲ ਹੀ ਭਾਈ ਗੁਰਦਾਸ ਜੀ ਕਹਿੰਦੇ ਹਨ—

'ਚਾਰਿ ਵਰਨਿ ਚਾਰਿ ਮਜਹਬਾ, ਜਗ ਵਿਚ ਹਿੰਦੂ ਮੁਸਲਮਾਣੇ।
ਖੁਦੀ ਬਖ਼ੀਲ ਤਕਬਰੀ, ਖਿਚੋਤਾਣ ਕਰੇਨਿ ਧਿਙਾਣੇ।
ਗੰਗ ਬਨਾਰਸਿ ਹਿੰਦੂਆਂ, ਮਕਾ ਕਾਬਾ ਮੁਸਲਮਾਣੇ।
ਸੁੰਨਤਿ ਮੁਸਲਮਾਣ ਦੀ, ਤਿਲਕ ਜੰਞੂ ਹਿੰਦੂ ਲੋਭਾਣੇ।

ਰਾਮ ਰਹੀਮ ਕਹਾਇਦੇ, ਇਕੁ ਨਾਮੁ ਦੁਇ ਰਾਹਿ ਭੁਲਾਣੇ।
ਬੇਦ ਕਤੇਬ ਭੁਲਾਇਕੇ, ਮੋਹੇ ਲਾਲਚ ਦੁਨੀ ਸੈਤਾਣੇ।
ਸਚੁ ਕਿਨਾਰੇ ਰਹਿ ਗਇਆ, ਖਹਿ ਮਰਦੇ ਬਾਹਮਣ ਮਉਲਾਣੇ।
ਸਿਰੋਂ ਨ ਮਿਟੇ ਆਵਣ ਜਾਣੇ ॥'

( ਵਾਰ ੧, ਪਉੜੀ ੨੧ )

ਅਤੇ ਗੁਰਬਾਣੀ ਵਿਚ ਇਹੋ ਗੱਲ ਇੰਜ ਆਉਂਦੀ ਹੈ—

ਵਰਤ ਨ ਰਹਉ ਨ ਮਹ ਰਮਦਾਨਾ। ਤਿਸੁ ਸੇਵੀ ਜੋ ਰਖੈ ਨਿਦਾਨਾ।
ਏਕੁ ਗੁਸਾਈ ਅਲਹੁ ਮੇਰਾ। ਹਿੰਦੂ ਤੁਰਕ ਦੁਹਾਂ ਨੇਬੇਰਾ ।੧। ਰਹਾਉ
ਹਜ ਕਾਬੈ ਜਾਉ ਨ ਤੀਰਥ ਪੂਜਾ। ਏਕੋ ਸੇਵੀ ਅਵਰ ਨ ਦੂਜਾ। ੨।
ਪੂਜਾ ਕਰਉ ਨ ਨਿਵਾਜ ਗੁਜਾਰਉ।
ਏਕ ਨਿਰੰਕਾਰ ਲੇ ਰਿਦੈ ਨਮਸਕਾਰਉ। ੩।
ਨਾ ਹਮ ਹਿੰਦੂ ਨ ਮੁਸਲਮਾਨ। ਅਲਹ ਰਾਮ ਕੇ ਪਿੰਡ ਪਰਾਨ ।੪।'

( ਭੈਰਉ ਮਹਲਾ ੫ )

ਏਸੇ ਭਾਵ ਨੂੰ ਪਰਸਿਧ ਸੰਤ ਕਵੀ 'ਦਾਦੂ' ਨੇ ਇੰਜ ਬਿਆਨਿਆ ਹੈ—

'ਅਲਹ ਰਾਮ ਛੂਟਾ ਭ੍ਰਮ ਮੋਰਾ।
ਹਿੰਦੂ ਤੁਰਕ ਭੇਦ ਕਛੁ ਨਾਹੀਂ, ਦੇਖੌਂ ਦਰਸਨ ਤੇਰਾ।

... ... ...

ਮੁਹੰਮਦ ਕਿਸ ਕੇ ਦੀਨ ਮੇ, ਜਬਰਾਈਲ ਕਿਸ ਰਾਹ।
ਇਨ ਕੇ ਮੁਰਸ਼ਿਦ ਪੀਰ ਕੋ, ਕਹੀਏ ਏਕ ਅਲਾਹ।
ਯੇ ਸਬ ਕਿਸ ਕੇ ਹਵੈ ਰਹੇ, ਯਹ ਮੇਰੇ ਮਨ ਮਾਂਹ।
ਅਲਖ ਇਲਾਹੀ ਜਗਤ ਗੁਰੂ, ਦੂਜਾ ਕੋਈ ਨਾਹਿਂ।

... ... ...

ਦੋਨੋ ਭਾਈ ਹਾਥ ਪਗ, ਦੋਨੋ ਭਾਈ ਕਾਨ।
ਦੋਨੋ ਭਾਈ ਨੈਨ ਹੈਂ, ਹਿੰਦੂ ਮੁਸਲਮਾਨ।

... ... ...

ਨਾ ਹਮ ਹਿੰਦੂ ਹੋਹਿੰਗੇ, ਨਾਂ ਹਮ ਮੁਸਲਮਾਨ।
ਸ਼ਟ ਦਰਸ਼ਨ ਮੇ ਹਮ ਨਹੀਂ, ਹਮ ਰਾਤੇ ਰਹਿਮਾਨ।

... ... ...

ਹਿੰਦੂ ਰਾਤੇ ਦੇਹੁਰੇ, ਮੁਸਲਮਾਨ ਮਸੀਤ।
ਹਮ ਲਾਗੇ ਇਕ ਅਲਖ ਸੌਂ, ਸਦਾ ਨਿਰੰਤਰ ਪ੍ਰੀਤ ॥
ਨਾ ਤੰਹ ਹਿੰਦੂ ਦੇਹੁਰੇ, ਨਾ ਤੰਹ ਤੁਰਕ ਮਸੀਤ।
ਦਾਦੂ ਆਪੇ ਆਪ ਹੈਂ ਨਹੀਂ ਤਹਾਂ ਰਹ ਰੀਤ।
ਯਹੂ ਮਸੀਤ ਯਹੂ ਦੇਹੁਰਾ, ਸਤਿਗੁਰੂ ਦੀਆ ਦਿਖਾਇ।
ਭੀਤਰ ਸੇਵਾ ਬੰਦਗੀ, ਬਾਹਰਿ ਕਾਹੇ ਜਾਇ ॥

ਦੁਨਯੂ ਹਾਥੀ ਹਵੈ ਰਹੇ, ਮਿਲਿ ਰਸ ਪੀਆ ਨਾ ਜਾਇ ।
ਦਾਦੂ ਆਪਾ ਮੇਟਿ ਕਰ, ਦੁਨਯੂ ਰਹੇ ਸਮਾਇ ।"

## ਸੋਅਹੰ ਅਸਮਿ—ਅਨਲ ਹੱਕ

ਉਪਨਿਸ਼ਦ ਵਿਚ 'ਸੋਅਹੰ ਅਸਮਿ' ਜਾਂ 'ਅਹੰ ਬ੍ਰਹਮ' ਨਾਲ ਜਿਸ ਅਦ੍ਵੈਤਵਾਦ ਨੂੰ ਪ੍ਰਗਟਾਇਆ ਗਿਆ ਹੈ ਇਸਲਾਮੀ ਅਦ੍ਵੈਤਵਾਦ ਵਿਚ ਮਨਸੂਰ ਨੇ 'ਅਨਲ ਹੱਕ' ਨਾਲ ਉਸੇ ਭਾਵ ਨੂੰ ਪੇਸ਼ ਕੀਤਾ ।

ਕਬੀਰ ਜੀ ਫਿਰ ਉਸੇ ਭਾਵ ਨੂੰ ਲੈ ਕੇ ਅਗੇ ਤੁਰਦੇ ਹੋਏ ਕਹਿੰਦੇ ਹਨ—
'ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥
ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ ॥'
( ਰਾਮ ਕਲੀ ਕਬੀਰ ਜੀਉ )

ਏਹੋ ਭਾਵ ਹੀ ਗੁਰੂ ਅਮਰ ਦਾਸ ਜੀ ਦੀ ਬਾਣੀ ਵਿਚੋਂ ਮਿਲਦਾ ਹੈ—
'ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲ ਪਛਾਣੁ ।
ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ ॥
ਮੂਲੁ ਪਛਾਣਹਿ ਤਾਂ ਸਹੁ ਜਾਣਹਿ, ਮਰਣ ਜੀਵਣ ਕੀ ਸੋਝੀ ਹੋਈ ॥
ਗੁਰ ਪਰਸਾਦੀ ਏਕੋ ਜਾਣਹਿ, ਤਾਂ ਦੂਜਾ ਭਾਉ ਨ ਹੋਈ ॥
ਮਨਿ ਸਾਂਤਿ ਆਈ, ਵਜੀ ਵਧਾਈ, ਤਾ ਹੋਆ ਪਰਵਾਣੁ ॥
ਇਉ ਕਹੈ ਨਾਨਕ ਮਨ ਤੂੰ ਜੋਤਿ ਸਰੂਪੁ ਹੈ, ਅਪਣਾ ਮੂਲੁ ਪਛਾਣੁ ॥
( ਆਸਾ ਮਹਲਾ ੩ ਛੰਤ ਘਰ ੩ )

ਇਸ ਤਰ੍ਹਾਂ ਅਸੀਂ ਗੁਰਮਤ ਦੇ ਪਹਿਲੇ (ਪੰਜਾਂ ਗੁਰੂਆਂ ਦੇ) ਦੌਰ ਨੂੰ ਵੇਦਾਂਤ ਅਤੇ ਇਸਲਾਮ ਦੇ ਅਦ੍ਵੈਤਵਾਦ ਅਤੇ ਸੂਫ਼ੀਮਤ ਦੀ 'ਸਤਿਗੁਰੂ ਭਗਤੀ ਜਾਂ ਸਤਿਗੁਰੂ ਪ੍ਰੇਮ' ਦੇ ਰਾਹ ਤੇ ਬਰਾਬਰ ਚਲਦੇ ਵੇਖਦੇ ਹਾਂ ਜਦੋਂ ਕਿ ਇਹ ਦੋਵੇਂ ਮਤ ਹੀ ਗੁਰੂ ਨਾਨਕ ਦੇਵ ਜੀ ਤੋਂ ਢੇਰ ਚਿਰ ਪਹਿਲਾਂ ਸਥਾਪਤ ਹੋ ਚੁਕੇ ਸਨ ।

## ਗੁਰੂ ਅਰਜਨ ਦੇਵ ਜੀ ਤੋਂ ਬਾਅਦ

ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਸਾਰੇ ਭਾਰਤ ਵਿਚ ਹੀ ਇਕ ਮਾਨਵ ਧਰਮ ਦੀ ਭਗਤੀ ਲਹਿਰ ਚਲਦੀ ਆ ਰਹੀ ਸੀ । ਪੰਜਾਬ ਵਿਚ ਗੁਰੂ ਸਾਹਿਬਾਨ ਅਤੇ ਸੂਫ਼ੀ ਫ਼ਕੀਰ, ਮਹਾਂ ਰਾਸ਼ਟਰ ਵਿਚ ਨਾਮਦੇਵ, ਤੁਕਾਰਾਮ, ਗਿਆਨੇਸ਼ਵਰ, ਬੰਗਾਲ ਵਲ 'ਚੈਤਨਯ ਦੇਵ' ਅਤੇ ਏਧਰ ਕਬੀਰ, ਦਾਦੂ, ਦੱਖਣ ਵਿਚ ਰਾਮਾਨੁਜ, ਨਿੰਬਾਦਿੱਤ, ਬਾਸਵ, ਵੱਲਭਾਚਾਰੀਯ, ਮਾਧਵ ਆਦਿ ਸੰਤ ਅਦ੍ਵੈਤਵਾਦੀ ਅਤੇ ਗੁਰੂ ਭਗਤੀ ਦੀ ਲਹਿਰ ਨੂੰ ਚਲਾਉਂਦੇ ਆ ਰਹੇ ਸਨ ।

ਪਰ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਬਾਅਦ ਸਾਰਾ ਵਾਤਾਵਰਨ ਹੀ ਬਦਲ ਗਿਆ ।

ਜਹਾਂਗੀਰ ਦੇ ਅਹਿਦ ਵਿਚ ਧਾਰਮਕ ਮਾਮਲਿਆਂ ਵਿਚ ਸਰਕਾਰ ਦਰਬਾਰ ਦਾ ਇਕ ਪਾਸੜ ਦਖ਼ਲ ਸ਼ੁਰੂ ਹੋਣ ਨਾਲ ਧਾਰਮਕ ਖੇਤਰ ਵਿਚ ਵੀ ਤੰਗ ਨਜ਼ਰੀ ਦਾ ਦੌਰ ਦੌਰਾ

ਸ਼ੁਰੂ ਹੋ ਗਿਆ। ਸਿੱਖ ਮਤ ਨੂੰ—ਜਿਹੜਾ ਕਿ ਓਦੋਂ ਤਕ ਹਿੰਦੂ ਮੁਸਲਮਾਣ ਦੇ ਵਿਤਕਰੇ ਤੋਂ ਰਹਿਤ ਇਕ ਸਾਂਝੇ ਧਰਮ ਦੇ ਰੂਪ ਵਿਚ ਫੈਲ ਰਿਹਾ ਸੀ — ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਪਹਿਲੀ ਵਾਰੀ ਜੰਗੀ ਜੱਥੇਬੰਦੀ ਦਾ ਰੂਪ ਦਿੱਤਾ ਗਿਆ। ਆਪ ਨੇ ਮੁਸਲਿਮ ਹਕੂਮਤ ਨਾਲ ਲੜਾਈਆਂ ਲੜੀਆਂ, ਜਿੱਤਾਂ ਜਿੱਤੀਆਂ ਅਤੇ ਸਿੱਖਾਂ ਨੂੰ ਭਗਤੀ ਤੇ ਸ਼ਕਤੀ ਦੇ ਮਿਲਵੇਂ ਰਾਹ ਤੇ ਤੋਰ ਦਿੱਤਾ। ਛੇਵੇਂ ਗੁਰੂ ਤੋਂ ਨਾਵੇਂ ਗੁਰੂ ਤਕ ਸਿੱਖ ਜੱਥੇਬੰਦੀ ਅਤੇ ਮੁਸਲਿਮ ਹਕੂਮਤ ਦਾ ਕਿਸੇ ਰੂਪ ਵਿਚ ਟਕਰਾਓ ਚਲਦਾ ਹੀ ਰਿਹਾ। ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਬਾਅਦ ਹਾਲਤ ਹੋਰ ਵੀ ਬਦਲ ਗਈ ਤੇ ਗੁਰੂ ਗੋਬਿੰਦ ਸਿੰਘ ਜੀ ਨੇ 'ਸ਼ਕਤੀ' ਦੇ ਭਾਵ ਨੂੰ ਪੂਰੇ ਤੌਰ ਤੇ ਵਿਕਸਿਤ ਕਰਕੇ ਇਸ ਨੂੰ ਸਿੱਖ ਧਰਮ ਦਾ ਪਰਧਾਨ ਅੰਗ ਬਣਾ ਦਿੱਤਾ। ਸਿੱਖ ਦੀ ਪਛਾਣ ਹੀ ਇਕ ਵਿਸ਼ੇਸ਼ ਸਰੂਪ ਮਨੁੱਖ ਦੇ ਰੂਪ ਵਿਚ ਹੋਣ ਲਗ ਪਈ।

ਗੁਰੂ ਗੋਬਿੰਦ ਸਿੰਘ ਜੀ ਨੇ ਸਿਖ ਜਥੇਬੰਦੀ ਲਈ ਵਿਸ਼ੇਸ਼ ਪਰਕਾਰ ਦੀ ਰਹਿਤ ਮਰਯਾਦਾ ਚਲਾਈ. ਵਿਸ਼ੇਸ਼ ਪਰਕਾਰ ਦੇ ਰਹਿਣ ਸਹਿਣ ਦੀ ਰੀਤ ਚਲਾਈ। ਅਤੇ ਇਹ ਕੰਮ ਆਪ ਨੇ ਏਨੇ ਜ਼ੋਰਦਾਰ ਅਤੇ ਏਨੇ ਅਸਰ ਪਾਊ ਢੰਗ ਨਾਲ ਕੀਤਾ ਕਿ ਇਕ ਵਾਰੀ ਤੇ ਆਪ ਪਹਿਲੇ ਗੁਰੂਆਂ ਦੀ ਪਰੰਪਰਾ ਨਾਲੋਂ ਬਿਲਕੁਲ ਨਿਖੜਵੇਂ ਰੂਪ ਵਿਚ ਦਿੱਸਣ ਲਗ ਪਏ।

ਆਪ ਨੇ ਜਿਥੇ ਜੰਗ ਲੜਨ ਤੇ ਜਿਤਣ ਦਾ ਸੰਕਲਪ ਲਿਆ ਓਥੇ ਜੰਗ ਦੀਆਂ ਬਾਣੀਆਂ ਦੀ ਰਚਨਾ ਵੀ ਕੀਤੀ। ਉਸ ਤੋਂ ਪਹਿਲਾਂ ਭਾਂਵੇਂ ਭਾਰਤ ਦੇ ਸੰਤਾਂ ਫ਼ਕੀਰਾਂ ਤੇ ਗੁਰੂਆਂ ਨੇ ਸਰਬ ਸਾਂਝੇ ਮਾਨਵ ਧਰਮ ਦੀ ਬਾਣੀ ਰਚੀ ਅਤੇ ਪਰਚਾਰ ਕੀਤਾ ਸੀ, ਪਰ ਆਪ ਨੇ ਆਪਣੀ ਬਾਣੀ ਦਾ ਆਧਾਰ ਪੁਰਾਤਨ ਪੌਰਾਣਕ ਹਿੰਦੂ ਵਿਸ਼ਵਾਸਾਂ ਦੀ ਦੇਵੀ 'ਕਾਲਕਾ' ਜਾਂ 'ਚੰਡੀ' ਨੂੰ ਹੀ ਬਣਾਇਆ। ਚੰਡੀ ਨੂੰ ਆਪ ਨੇ ਅਕਾਲ ਪੁਰਖ ਦੀ ਸ਼ਕਤੀ ਦੇ ਰੂਪ ਵਿਚ ਅਰਾਧਿਆ। ਚੰਡੀ ਚਰਿਤ੍ਰ ਤੇ ਚੰਡੀ ਦੀ ਵਾਰ ਵਿਚ ਆਪ ਨੇ ਜਿਨ੍ਹਾਂ ਜੰਗਾਂ ਜੁਧਾਂ ਦਾ ਵਰਨਣ ਕੀਤਾ ਉਹ ਓਹੋ ਪੌਰਾਣਕ ਹਿੰਦੂ-ਵਿਸ਼ਵਾਸਾਂ ਵਾਲੇ ਜੁਧ ਸਨ ਤੇ ਉਨ੍ਹਾਂ ਜੁਧਾਂ ਵਿਚ ਆਹਮੋ ਸਾਹਮਣੇ ਚਲਣ ਵਾਲੇ ਓਹੋ ਦੇਵ-ਦੈਂਤ ਸਨ। ਆਪ ਨੇ ਇਸ ਬਾਣੀ ਤੋਂ ਪੁਰਾਤਨ ਸ਼ਕਤੀ ਨੂੰ ਜਗਾਉਣ ਦਾ ਕੰਮ ਲਿਆ ਤੇ ਠੀਕ ਹਿੰਦੂ ਮਤ ਅਨੁਸਾਰ ਹੀ 'ਕਾਲਕਾ' ਨੂੰ "ਦੇਬਿ ਕਾਲਕਾ ਮਾਤ ਹਮਾਰਾ" ਕਹਿ ਕੇ ਪੁਕਾਰਿਆ। ਜਿਥੇ ਦੇਵੀ ਕਾਲਕਾ ਪੌਰਾਣਕ ਜੁਗ ਦੀਆਂ ਕਥਾਵਾਂ ਦੇ ਦੈਂਤਾਂ ਨਾਲ ਲੜਦੀ ਦੱਸੀ ਗਈ ਹੈ ਓਥੇ ਨਾਲ ਨਾਲ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਰਾਹੀਂ ਸਾਹਿਤਕ, ਸਮਾਜਕ ਤੇ ਸਭਿਆਚਾਰਕ ਇਤਿਹਾਸ ਵਿਚ ਇਕ ਅਜਿਹਾ ਅੰਸ਼ ਮਿਲਾ ਦਿੱਤਾ ਜਿਸ ਦੀ ਆਪ ਨੂੰ ਵਕਤੀ ਅਤੇ ਮੁਸਲਿਮ ਹੁਕੂਮਤ ਵਿਰੁਧ ਲੜੀ ਜਾਣ ਵਾਲੀ ਜੰਗ ਵਿਚ ਲੋੜ ਸੀ।

ਆਪ ਨੇ 'ਮਹਾਂ ਕਾਲ ਦੇ ਯੁਧ' ਦਾ ਵਰਨਣ ਕਰਦਿਆਂ ਹੋਇਆਂ ਮਹਾਕਾਲ ਨਾਲ ਲੜਨ ਵਾਲੇ ਦੈਂਤਾਂ ਦਾ ਰੰਗ ਰੂਪ ਅਤੇ ਨਾਮ ਧਾਮ ਸਾਰੇ ਦੇ ਸਾਰੇ ਹੀ ਮੁਸਲਮਾਨ ਪਠਾਣਾਂ ਵਾਲੇ ਰੱਖੇ ਹਨ।

ਏਥੋਂ ਆਣ ਕੇ, ਇਸ ਗੱਲ ਵਿਚ ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਆਪ ਨੇ ਪਹਿਲੇ ਪੰਜਾਂ ਗੁਰੂਆਂ ਦੀ ਭਾਵ-ਧਾਰਾ ਨਾਲੋਂ ਬਿਲਕੁਲ ਸੁਤੰਤਰ ਭਾਵ-ਧਾਰਾ ਨੂੰ ਅਪਣਾਇਆ ਅਤੇ ਉਹ ਭਾਵ-ਧਾਰਾ ਠੇਠ ਰੂਪ ਵਿਚ 'ਹਿੰਦੂ ਭਾਵ-ਧਾਰਾ ਸੀ'। ਆਪ ਦਾ ਜੁਧ ਚੂੰਕਿ ਕਟੜ ਮੁਸਲਿਮ ਰਾਜ-ਸ਼ਕਤੀ ਨਾਲ ਸੀ ਇਸ ਲਈ ਆਪ ਨੇ ਆਪਣੇ ਕਾਵਿ ਦੇ ਪੱਖੀ-ਵਿਪੱਖੀ ਪਾਤਰ ਜਾਂ ਤੇ ਦੇਵ-ਦੈਂਤ ਰੱਖੇ ਅਤੇ ਜਾਂ ਦੇਵਤੇ ਤੇ ਮੁਸਲਿਮ ਪਠਾਣੀ ਰੂਪ ਵਿਚ ਰਾਖਸ਼ਸ।

ਮਹਾਂ ਕਾਲ ਦੇ ਜੁਧ ਵਿਚ ਜਦੋਂ ਸ੍ਵਾਸ ਬੀਰਜ ਦਾਨਵ ਨੇ ਕਈ ਤਰ੍ਹਾਂ ਦੇ ਅਸਤ੍ਰ ਸ਼ਸਤ੍ਰ ਚਲਾਏ ਤਾਂ ਉਹ ਮਹਾਂ ਕਾਲ ਵਿਚ ਲੀਨ ਹੋ ਗਏ—

'ਜਿਮ ਕੋਈ ਬਾਰ ਬਾਰ ਪਰ ਮਾਰੈ। ਹੋਤ ਲੀਨ ਤਿਹ ਮਾਂਝ ਸੁਧਾਰੈ।
ਪੁਨ ਕੋਈ ਤਾਹਿਨ ਸਕਤ ਪਛਾਨੀ। ਆਗਿਲ ਆਤਿ ਕਿ ਮੋਰਾ ਪਾਨੀ। (੧੯੬)
ਇਹ ਬਿਧ ਭਏ ਸਸਤ੍ਰ ਜਬ ਲੀਨਾ। ਅਸੁਰਨ ਕੋਪ ਅਮਿਤ ਤਬ ਕੀਨਾ।
ਕਾਂਪਤ ਅਧਿਕ ਚਿਤ ਮੋ ਭਏ। ਸਸਤ੍ਰ ਅਸਤ੍ਰ ਲੈ ਧਾਇਕ ਭਏ।
**ਜ੍ਵਾਲ ਤਜੀ ਕਰ ਕੋਪ ਨਿਸਾਚਰ। ਤਿਨ ਤੇ ਪਏ ਪਠਾਨ ਧਨੁਖਧਰ।**
**ਪੁਨ ਮੁਖ ਤੇ ਉਲਕਾ ਜੋ ਕਾਢੇ। ਤਾਂ ਤੇ ਮੁਗਲ ਉਪਜ ਭਏ ਠਾਢੇ।**
**ਪੁਨ ਰਿਸ ਤਨ ਤਿਨ ਸ੍ਵਾਸ ਨਿਕਾਰੇ। ਸਯਦ ਸੇਖ ਭਏ ਰਿਸ ਵਾਰੇ।**
ਧਾਏ ਸਸਤ੍ਰ ਅਸਤ੍ਰ ਕਰ ਲੈ ਕੈ। ਤਮਕ ਤੇਜ ਰਣ ਤੁਰੀ ਨਚੈ ਕੈ।
ਖਾਨ ਪਠਾਨ ਢੂਕੇ ਰਿਸ ਲੈ ਕੈ। ਕੋਪ ਕ੍ਰਿਪਾਨ ਨਗਨ ਕਰ ਲੈ ਕੈ।
ਮਹਾ ਕਾਲ ਕੋ ਕਰਤ ਪ੍ਰਹਾਰਾ। ਏਕ ਨ ਉਪਰਤ ਰੋਮ ਉਪਾਰਾ।
ਅਮਿਤ ਖਾਨ ਕਰ ਕੋਪ ਸਿਧਾਰੇ। ਮਦ ਕਰ ਭਏ ਸਗਲ ਮਤਵਾਰੇ।
ਉਮਡੇ ਅਮਿਤ ਮਲੇਛਨ ਕੇ ਗਨ। ਤਿਨ ਕੇ ਨਾਮ ਕਹਤ ਤੁਮ ਸੋ ਭਨ।
ਨਾਹਰ ਖਾਨ ਝੜਾ ਝੜ ਖਾਨਾ। ਖਾਨ ਨਿਹੰਗ ਭੜੰਗ ਜੁਆਨਾ।
ਅਉਰ ਭੜੰਗ ਖਾਨ ਰਣ ਧਾਯੋ। ਅਮਿਤ ਸਸਤ੍ਰ ਕਰ ਲੀਏ ਸਿਧਾਯੋ।
ਬੈਰਮ ਖਾਨ ਬਹਾਦਰ ਖਾਨ। ਬਲਵੰਡ ਖਾਨ ਬਡੋ ਸੁਰ ਗਿਆਨ।
ਰੁਸਤਮ ਖਾਨ ਕੋਪ ਕਰਿ ਚਲੋ। ਲੀਨੇ ਅਮਿਤ ਸੈਨ ਸੰਗਿ ਭਲੋ!
ਹਸਨ ਖਾਨ ਹੁਸੈਨ ਖਾਨ। ਖਾਨ ਮੁਹੰਮਦ ਲੈ ਮਲੇਛ ਗਨ॥..."

(ਸ੍ਰੀ ਦਸਮ ਗ੍ਰੰਥ-ਚਰਿਤ੍ਰ ੪੦੪)

## ਚੰਡੀ ਕੌਣ ਹੈ?

ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਚੰਡੀ-ਚੰਡਿਕਾ, ਭਗਵਤੀ, ਕਾਲਿਕਾ, ਮਾਤਾ ਆਦਿ ਦਾ 'ਚੰਡੀ ਦੀ ਵਾਰ' 'ਚੰਡੀ ਚਰਿਤ੍ਰ' 'ਅਕਾਲ ਉਸਤਤ' 'ਬਚਿਤ੍ਰ ਨਾਟਕ' ਉਗ੍ਰਦੰਤੀ ਆਦਿ ਬਾਣੀਆਂ ਵਿਚ ਵਰਨਣ ਕੀਤਾ ਹੈ ਉਸ ਬਾਰੇ ਅਕਾਲੀ ਮਤ ਇਹ ਹੈ ਕਿ ਉਹ ਚੰਡੀ 'ਤਲਵਾਰ' ਹੈ। ਉਹ ਚੰਡੀ ਦੇਵੀ ਨੂੰ ਹਿੰਦੂ ਦੇਵੀ ਮੰਨਦੇ ਹਨ ਅਤੇ ਜੇ ਗੁਰੂ ਗੋਬਿੰਦ ਸਿੰਘ ਜੀ ਨੂੰ ਉਸੇ 'ਚੰਡੀ' ਦੀ ਮਹਿਮਾ ਗਾਉਂਦੇ ਪਰਵਾਨ ਕਰ ਲੈਣ ਤਾਂ ਇਨ੍ਹਾਂ ਸਿੰਘਾਂ ਕੋਲ ਅਪਣੇ ਆਪ ਨੂੰ ਹਿੰਦੂ ਨਾ ਅਖਵਾਣ ਦਾ ਕੋਈ

ਬਹਾਨਾ ਨਹੀਂ ਰਹਿ ਜਾਂਦਾ। ਇਸੇ ਲਈ ਇਨ੍ਹਾਂ ਦੀ ਕੋਸ਼ਿਸ਼ ਇਹ ਹੈ ਕਿ ਚੰਡੀ ਨੂੰ ਹੀ 'ਤਲਵਾਰ' ਆਖੀ ਜਾਓ।

ਪਰ ਚੰਡੀ ਦਾ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਵਰਨਣ ਕੀਤਾ ਹੈ ਅਤੇ ਚੰਡੀ ਦਾ ਜਿਵੇਂ ਹਿੰਦੂ ਗ੍ਰੰਥਾਂ ਵਿਚ ਵਰਨਣ ਹੈ—ਉਹ ਆਪਸ ਵਿਚ ਪੂਰੀ ਤਰ੍ਹਾਂ ਮਿਲਦਾ ਹੈ। ਪੌਰਾਣਿਕ ਅਭਿਧਾਨ ਵਿਚ ਚੰਡੀ ਬਾਰੇ ਇੰਜ ਲਿਖਿਆ ਹੈ—

"ਚੰਡੀ—ਦੇਵੀ ਦੁਰਗਾ ਦਾ ਰੂਪ। ਇਸ ਰੂਪ ਵਿਚ ਦੇਵੀ ਨੇ ਮਹਿਖਾਸੁਰ ਬਧ ਕੀਤਾ। ਮਾਰਕੰਡੇ ਪੁਰਾਣ ਵਿਚ ਦੇਵੀ ਦੇ ਮਹਾਤਮ ਦੀ ਕਥਾ ਆਉਂਦੀ ਹੈ। ਮਾਰਕੰਡੇ ਪੁਰਾਣ ਦੇ ਕਈ ਕਾਂਡ ਹਨ ਅਤੇ ਇਸ ਦੇ ਸਤ ਸੌ ਸ਼ਲੋਕ ਹਨ। ਇਸ ਵਿਚ ਦੇਵੀ ਭਗਵਤੀ ਦਾ ਮਹਾਤਮ ਵਰਨਨ ਕੀਤਾ ਗਿਆ ਹੈ। ਭਗਵਤੀ ਨੇ ਅਸੁਰ ਸੁੰਭ ਦੀ ਸੈਨਾ ਤੇ ਪਰਧਾਨ ਸੈਨਾਪਤੀ ਚੰਡ ਤੇ ਮੁੰਡ ਦਾ ਬਧ ਕਰ ਕੇ 'ਚੰਡੀ' ਜਾਂ 'ਚੰਡਿਕਾ' ਨਾਮ ਪ੍ਰਾਪਤ ਕੀਤਾ।" (ਓ)

ਗੁਰੂ ਗੋਬਿੰਦ ਸਿੰਘ ਜੀ 'ਚੰਡੀ ਚਰਿਤ੍ਰ' ਵਿਚ ਲਿਖਦੇ ਹਨ—

"ਅਥ ਚੰਡ ਮੁੰਡ ਜੁਧ ਕਥਨੰ।

ਦੋਹਰਾ। ਇਹ ਬਿਧ ਦੈਤ ਸੰਘਾਰ ਕਰ ਧਵਲਾਚਲੀ ਅਵਾਸ।
ਜੋ ਯਹ ਕਥਾ ਪੜ੍ਹੈ ਸੁਨੈ ਰਿਧਿ ਸਿਧਿ ਗ੍ਰਿਹ ਤਾਸ ॥

॥ ਚੌਪਈ ॥ ਧੂਮ੍ਰ ਨੈਣ ਜਬ ਸੁਣੇ ਸੰਘਾਰੇ। ਚੰਡ ਮੁੰਡ ਤਬ ਭੂਪ ਹਕਾਰੇ। ਬਹੁ ਬਿਧਿ ਕਰ ਪਠਏ ਸਨਮਾਨਾ। ਹੈ ਗੈ ਪਤਿ ਦਏ ਰਥ ਨਾਨਾ ॥੬੬॥ ਪ੍ਰਿਥਮ ਨਿਰਖਿ ਦੇਬੀਅਹਿ ਜੋ ਆਏ। ਤੇ ਧਵਲਾਗਿਰ ਓਰ ਪਠਾਏ। ਤਿਨ ਕੀ ਤਨਕ ਭਨਕ ਸੁਨਿ ਪਾਈ। ਨਿਸਰੀ ਸਸਤ੍ਰ ਅਸਤ੍ਰ ਲੈ ਮਾਈ ॥੬੭॥

... ... ...

ਦੋਹਰਾ॥ ਚੰਡ ਮੁੰਡ ਮਾਰੇ ਦੋਊ ਕਾਲੀ ਕੋਪ ਕਰੁਵਾਰ।
ਅਉਰ ਜਿਤੀ ਸੈਨਾ ਹੁਤੀ ਛਿਨ ਮੈ ਦਈ ਸੰਘਾਰ ॥੭੭॥

ਚੰਡ ਮੁੰਡ ਦੇ ਬਧ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਰਕਤਬੀਰਜ ਦੇ ਜੁਧ ਦਾ ਵਰਨਣ ਕਰਦੇ ਹਨ। ਇਸ ਰਕਤਬੀਰਜ ਬਾਰੇ ਪੌਰਾਣਿਕ ਅਭਿਧਾਨ ਵਿਚ ਇੰਜ ਲਿਖਿਆ ਹੈ—

ਰਕਤਬੀਜ—ਦਾਨਵਰਾਜ ਰੰਭ ਦੀ ਮੌਤ ਤੋਂ ਬਾਅਦ ਜੱਛਾਂ ਨੇ ਉਸ ਦੀ ਲੋਥ ਚਿਤਾ ਵਿਚ ਰੱਖੀ। ਰੰਭ ਦੀ ਪਤਨੀ ਵੀ ਉਸ ਦੇ ਨਾਲ ਸਤੀ ਹੋਣ ਲਈ ਚਿਤਾ ਵਿਚ ਜਾ ਬੈਠੀ। ਚਿਤਾ ਨੂੰ ਅਗਨੀ ਦੇਂਦਿਆਂ ਹੀ ਉਸ ਅਗਨੀ ਵਿਚੋਂ ਇਕ ਖ਼ੌਫ਼ਨਾਕ ਸ਼ਕਲ ਵਾਲਾ ਆਦਮੀ ਨਿਕਲ ਆਇਆ। ਉਸ ਭਿਅੰਕਰ ਸ਼ਕਲ ਵਾਲੇ ਆਦਮੀ ਦਾ ਨਾਮ ਰਕਤਬੀਜ ਸੀ। (ਵਾਮਨ ਪੁਰਾਣ) ਇਹ ਦੈਤਰਾਜ ਸੁੰਭ-ਨਿਸੁੰਭ ਦਾ ਸੈਨਾਪਤੀ ਸੀ। ਦੇਵੀ ਨਾਲ ਸੁੰਭ-ਨਿਸੁੰਭ ਦੇ ਜੁਧ ਵੇਲੇ ਰਕਤਬੀਜ

---

(ਓ) ਪੌਰਾਣਿਕ ਅਭਿਧਾਨ—ਪੰਨਾ-੧੨੬

ਨਾਲ ਦੇਵੀ ਦੀਆਂ ਸਹਚਰੀਆਂ ਦਾ ਘੋਰ ਜੁਧ ਹੋਇਆ। ਜੁਧ ਵਿਚ ਇਸ ਦੀ ਬਾਣ-ਵਿੱਧੀ ਦੇਹ ਵਿਚੋਂ ਜਿੰਨੇ ਤੁਪਕੇ ਖੂਨ ਦੇ ਧਰਤੀ ਉਤੇ ਡਿਗਦੇ ਉਨ੍ਹਾਂ ਤੋਂ ਰਕਤ ਬੀਰਜ ਵਰਗੇ ਭਿਅਨਕ ਬਲਬੀਰਜ ਵਾਲੇ ਓਨੇ ਹੀ ਦੈਂਤ ਫੌਰਨ ਹੋਰ ਉਠ ਖਲੋਂਦੇ। ਇੰਦਰ ਨੇ ਆਪਣੇ ਬਜਰ ਨਾਲ ਜਦੋਂ ਇਸ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਤਾਂ ਬੇਅੰਤ ਰਕਤਬੀਰਜ ਹੋਰ ਪੈਦਾ ਹੋ ਗਏ। **ਅੰਤ ਨੂੰ ਦੇਵੀ ਮਹਾਸ਼ਕਤੀ ਨੇ ਦੇਵਤਿਆਂ** ਨੂੰ ਬਿਪਤਾ ਵਿਚ ਫਸਿਆ ਵੇਖ ਕੇ **ਆਪਣੇ ਅੰਗਾਂ ਤੋਂ** ਬਣੀ ਤੇ ਆਪਣੇ ਅੰਗਾਂ ਦਾ ਹਿੱਸਾ 'ਕਾਲੀ' ਨੂੰ ਕਿਹਾ, ਸਭ ਰਕਤਬੀਰਜ ਸਰੂਪ ਦੈਂਤਾਂ ਨੂੰ ਖਾ ਜਾਓ ਅਤੇ ਰਸਨਾ ਵਿਸਤਾਰ ਕਰ ਕੇ ਸਾਰਾ ਖੂਨ ਪੀ ਜਾਓ। ਤਾਂ ਹੀ ਰਕਤਬੀਜ ਖੂਨ ਰਹਿਤ ਹੋ ਕੇ ਮੇਰੇ ਹੱਥੋਂ ਮਰੇਗਾ। ਦੇਵੀ ਮਹਾਂਸ਼ਕਤੀ ਨੇ ਚਾਮੁੰਡਾ ਤੇ ਕਾਲੀ ਦੀ ਸਹਾਇਤਾ ਨਾਲ ਰਕਤਬੀਰਜ ਨੂੰ ਮਾਰਿਆ।" (ਓ)

ਅਤੇ ਗੁਰੂ ਗੋਬਿੰਦ ਸਿੰਘ ਜੀ ਚੰਡੀ ਚਰਿਤ੍ਰ ਵਿਚ ਲਿਖਦੇ ਹਨ —

"ਅਥ ਰਕਤਬੀਰਜ ਜੁਧ ਕਥਨੰ ॥

ਸੋਰਠਾ ॥ ਸੁਨੀ ਭੂਪ ਇਮ ਗਾਥ ਚੰਡ ਮੁੰਡ ਕਾਲੀ ਹਨੇ।

"ਬੈਠ ਭ੍ਰਾਤ ਸੌਂ ਭ੍ਰਾਤ ਮੰਤ੍ਰ ਕਰਤ ਇਹ ਬਿਧ ਭਏ ॥੭੮॥

॥ ਚੌਪਈ ॥ ਰਕਤਬੀਜ ਤਬ ਭੂਪ ਬੁਲਾਯੋ ॥ ਅਮਿਤ ਦਰਬ ਦੈ ਤਹਾਂ ਪਠਾਯੋ ॥ ਬਹੁ ਬਿਧਿ ਦਈ ਬਿਰੂਥਨਿ ਸੰਗਾ ॥ ਹੈ ਗੈ ਰਥ ਪੈਦਲ ਚਤੁਰੰਗਾ ॥੭੯॥ ਰਕਤਬੀਰਜ ਦੈ ਚਲਯੋ ਨਗਾਰਾ। ਦੇਵ ਲੋਗ ਲਉ ਸੁਨਾ ਪੁਕਾਰਾ। ਕੰਪੀ ਭੂਮਿ ਗਗਨ ਥਹਰਾਨਾ। ਦੇਵਨ ਜੁਤ ਦਿਵ ਰਾਜ ਡਰਾਨਾ।੮੦।

" ਛੁਟੀ ਮੂਰਛਨਾਯੰ ਮਹਾਬੀਰ ਗੱਜਿਯੋ। ਪਾਗੀ ਚਾਰ ਲੈ ਸਾਰ ਸੋ ਸਾਰ ਬੱਜਿਯੋ! ਲਗੇ ਬਾਣ ਸ੍ਰੋਣੰ ਗਿਰਿਯੋ ਭੂਮਿ ਜੁਧੰ। ਉਠੇ ਬੀਰ ਤੇਤੇ ਕੀਏ ਨਾਦ ਕ੍ਰੁੱਧੰ।੮੭। ਉਠੇ ਬੀਰ ਜੇਤੇ ਤਿਤੇ ਕਾਲ ਕੁਤੇ। ਪਰੇ ਚਰਮ ਬਰਮੰ ਕਹੂੰ ਗਾਤ ਟੂਟੇ।

ਜਿਤੀ ਭੂਮਿ ਮੱਧੇ ਪਰੀ ਸ੍ਰੋਣ ਧਾਰੰ। ਜਗੇ ਸੂਰ ਤੇਤੇ ਕੀਏ ਮਾਰ ਮਾਰੰ ॥੮੮॥...

"...ਨਦੀ ਸ੍ਰੋਣ ਪੂਰੰ। ਫਿਰੀ ਗੈਣ ਹੂਰੰ। ਗਜੈ ਗੈਣ ਕਾਲੀ। ਹਸੀ ਖੱਪਰਾਲੀ ॥੧੦੦।...

"...ਜਿਤੇਕ ਰੂਪ ਧਾਰੀਯੰ। ਤਿਤੇਕ ਦੇਬਿ ਮਾਰੀਯੰ।

ਜਿਤੇਕ ਰੂਪ ਧਾਰਹੀਂ। ਤਿਤਿਓ ਦੁਰਗਾ ਸੰਘਾਰਹੀਂ।੧੧੯।

ਜਿਤੇਕ ਸਸਤ੍ਰ ਵਾ ਝਰੇ। ਪ੍ਰਵਾਹ ਸ੍ਰੋਣ ਕੇ ਪਰੇ।

ਜਿਤੇਕ ਬਿੰਦੁਕਾ ਗਿਰੈਂ। ਸੁ ਪਾਨ ਕਾਲਿਕਾ ਕਰੈਂ ॥੧੨੦॥

ਹੂਓ ਸ੍ਰੋਣ ਹੀਨੰ। ਭਯੋ ਅੰਗ ਛੀਨੰ। ਗਿਰਿਓ ਅੰਤ ਭੂਮੰ। ਮਨੋ ਮੇਘ ਭੂਮੰ।੧੨੧। ਸਬੈ ਦੇਵ ਹਰਖੈ। ਸੁਮਨ ਧਾਰ ਬਰਖੈ। ਰਕਤ ਬਿੰਦ ਮਾਰੇ। ਸਬੈ ਸੰਤ ਉਬਾਰੇ।"

---

(ਓ) ਪੌਰਾਣਿਕ ਅਭਿਧਾਨ--ਪੰਨਾ-੩੬੩

ਏਸੇ ਤਰ੍ਹਾਂ ਸੁਭ ਨਿਸੁੰਭ ਤੇ ਹੋਰ ਦੈਂਤਾਂ ਦਾ ਜੁਧ ਗੁਰੂ ਗੋਬਿੰਦ ਸਿੰਘ ਜੀ ਨੇ ਵਰਨਣ ਕੀਤਾ ਹੈ ਤੇ ਠੀਕ ਹਿੰਦੂ ਵਿਸ਼ਵਾਸਾਂ ਦੀਆਂ ਪੌਰਾਣਕ ਕਥਾਵਾਂ ਉਤੇ ਆਧਾਰਤ ਹੈ। ਦੇਵੀ ਦੇ ਇਨ੍ਹਾਂ ਜੁਧ—ਵਰਨਣਾਂ ਦੇ ਨਾਲ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਦੀ ਜੇਹੜੀ ਉਸਤਤਿ ਕੀਤੀ ਹੈ ਉਸ ਵਿਚ ਦੇਵੀ ਦੇ ਜਿੰਨੇ ਪੌਰਾਣਿਕ ਰੂਪ ਹਨ ਸਾਰੇ ਦੇ ਸਾਰੇ ਗਿਣਾਕੇ 'ਨਮੋ' ਕੀਤੀ ਹੈ।

ਦੇਵੀ ਜੂਕੀ ਉਸਤਤ ॥ ਭੁਜੰਗ ਪ੍ਰਯਾਤ ਛੰਦ ॥

ਨਮੋ ਜੋਗ ਜ੍ਵਾਲੰਧਰੀਐਂ ਜੁਆਲੰ। ਨਮੋ ਸੁੰਭ ਹੰਤੀ ਨਮੋ ਕਰੂਰ ਕਾਲੰ। ਨਮੋ ਸ੍ਰੋਣ ਬੀਰਜਾਰਦਨੀ ਧੂਮ੍ਰ ਹੰਤੀ। ਨਮੋ ਕਾਲਕਾ ਰੂਪ ਜ੍ਵਾਲਾ ਜਯੰਤੀ।੨੨੩। ਨਮੋ ਅੰਬਕ੍ਰਾ ਜੰਬਹਾ ਜੋਤਿ ਰੂਪਾ। ਨਮੋ ਚੰਡ ਮੁੰਡਾਰਦਨੀ ਭੂਪਿ ਭੂਪਾ।"

ਏਸੇ ਤਰ੍ਹਾਂ ਚੰਡੀ ਦੀ ਵਾਰ ਵਿਚ ਚੰਡੀ ਦੀ ਮਹਿਮਾਂ ਗਾਈ ਹੈ ਤੇ ਭਗੌਤੀ ਨੂੰ ਹੀ ਪਹਿਲਾਂ ਸਿਮਰ ਕੇ 'ਸ੍ਰੀ ਭਗਉਤੀ ਜੀ ਸਹਾਇ' ਆਖਿਆ ਹੈ।

ੴ ਵਾਹਿਗੁਰੂ ਜੀ ਕੀ ਕੀ ਫਤਹ ॥
ਸ੍ਰੀ ਭਗਉਤੀ ਜੀ ਸਹਾਇ।
ਵਾਰ ਸ੍ਰੀ ਭਗਉਤੀ ਜੀ ਕੀ
ਪਾਤਸ਼ਾਹੀ ੧੦ ॥

ਪ੍ਰਿਥਮ ਭਗੌਤੀ ਸਿਮਰਿ ਕੈ ਗੁਰੂ ਨਾਨਕ ਲਈ ਧਿਆਇ। ਫਿਰਿ ਅੰਗਦ ਗੁਰ ਤੇ ਅਮਰ ਦਾਸ ਰਾਮ ਦਾਸੈ ਹੋਈ ਸਹਾਇ। ਅਰਜਨ ਹਰਿ ਗੋਬਿੰਦ ਨੂੰ ਸਿਮਰੌ ਸ੍ਰੀ ਹਰਿ ਰਾਇ। ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖੁ ਜਾਇ। ਤੇਗ ਬਹਾਦਰ ਸਿਮਰੀਐ ਘਰ ਨਉ ਨਿਧਿ ਆਵੈ ਧਾਇ। ਸਭ ਥਾਈ ਹੋਇ ਸਹਾਇ ॥ ੧ ॥

ਪਉੜੀ ॥ ਖੰਡਾ ਪ੍ਰਿਥਮੈ ਸਾਜਿ ਕੈ ਜਿਨਿ ਸਭ ਸੈਸਾਰੁ ਉਪਾਇਆ। ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲ ਰਚਾਇ ਬਣਾਇਆ। ਸਿੰਧੁ ਪਰਬਤ ਮੇਦਿਨੀ ਬਿਨੁ ਥੰਮਾ ਗਗਨੁ ਰਹਾਇਆ। ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ। ਤੈਹੀ ਦੁਰਗਾ ਸਾਜਿ ਕੇ ਦੈਤਾ ਦਾ ਨਾਸ ਕਰਾਇਆ।..."

ਉਗ੍ਰ ਦੰਤੀ ਦੇ ਵਰਨਣ ਵਿਚ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਦੁਰਗਾ ਦੀ ਉਸਤਤ ਤੇ ਅਰਾਧਨਾ ਕੀਤੀ ਹੈ। —

—"ਨਮੋ ਉਗ੍ਰ ਦੰਤੀ ਅਨੰਤੀ ਸੈਯਾ। ਨਮੋ ਜੋਗ ਜੋਗੇਸ੍ਵਰੀ ਜੋਗ ਮੈਯਾ।... ਨਮੋ ਜੋਤਿ ਜ੍ਵਾਲਾ ਤੁਮੈ ਬੇਦ ਗਾਵੈ। ਸੁਰਾਸੁਰ ਰਿਖੀਸੁਰ ਨਹੀਂ ਭੇਦ ਪਾਵੈ '...ਤੁਹੀ ਬ੍ਰਿਛਪੁਹਿਪਾ ਤੁਹੀ ਅਪ ਮਾਲੀ। ਤੁਹੀ ਵਿਸ੍ਵ ਭਰਣੀ ਤੁਹੀ ਜਗ ਪ੍ਰਕਾਸੀ। ਤੁਹੀ ਅਲਖ ਬਰਣੀ ਤੁਹੀ ਭੂ ਅਕਾਸੀ। ਨਮੋ ਜਾਲਪਾ ਦੇਵਿ ਦੁਰਗੇ ਭਵਾਨੀ। ਤਿਹੂ ਲੋਕ ਨਵਖੰਡ ਮੇਂ ਤੁਮ ਪ੍ਰਧਾਨੀ।...ਯਹੀ ਦਾਸ ਮਾਂਗੈ ਕ੍ਰਿਪਾ ਸਿੰਧੁ ਕੀਜੈ। ਸ੍ਵਯੰ ਬ੍ਰਹਮ ਕੀ ਭਗਤ ਸਰਬੱਤ ਦੀਜੈ। ਤੁਹੀ ਜਾਗਤੀ ਜੋਤਿ ਜ੍ਵਾਲਾ ਸਰੂਪੰ। ਤੁਹੀ ਜਗ ਸਕਲ ਮਹਿ ਰਮੰਤੀ ਅਨੂਪੰ। **ਮਹਾਂ ਮੂੜ ਹਉਂ ਦਾਸ ਦਾਸਨ ਤਿਹਾਰਾ। ਪਕੜ ਬਾਂਹ**

**ਭਉਜਲ ਕਰਹੁ ਬੇਗ ਪਾਰਾਂ**...ਕਰਹੁ ਹੁਕਮ ਅਪਨਾਂ ਸਭੈ ਦੁਸਟ ਘਾਊਂ। ਤੁਰਕ ਹਿੰਦ ਕਾ ਸਕਲ ਝਗਰਾ ਮਿਟਾਊਂ। ਅਗਮ ਸੂਰ ਬੀਰੇ ਉਠਹਿ ਸਿੰਘ ਜੋਧਾ। ਪਕੜ ਤੁਰਕ ਗਨ ਕਉਂ ਕਰੈਂ ਵੈ ਨਿਰੋਧਾ। ਸਕਲ ਜਗਤ ਮੇ ਖਾਲਸਾ ਪੰਥ ਗਾਜੈ। **ਜਗੈ ਧਰਮ ਹਿੰਦੁਕ ਤੁਰਕ ਦੁੰਦ ਭਾਜੈ। ਜਪਉ ਜਾਪ ਏਕੈ ਹਰੇ ਹਰਿ ਅਕਾਲੰ।** ਹੈ **ਤਬ ਦੁਨੀਆਂ ਸਭ ਛਿਨੱਕ ਮੈਂ ਨਿਹਾਲੰ। ਸੁਨਹੁ ਤੁਮ ਭਵਾਨੀ** ਹਮਨ ਕੀ ਪੁਕਾਰੇ। ਕਰਹੁ ਦਾਸ ਪਰ ਮਿਹਰ ਅਪਰੰ ਅਪਾਰੇ।"

ਦੇਵੀ ਦਾ ਇਹ ਵਰਨਣ ਏਨਾ ਵਿਅਪਕ ਹੈ ਕਿ ਕਈ ਥਾਈਂ ਅਕਾਲ ਉਸਤਤ ਤੇ ਇਸ ਵਿਚ ਭੇਦ ਕਰਨਾ ਅਉਖਾ ਹੋ ਜਾਂਦਾ ਹੈ। ਅਕਾਲ ਉਸਤਤ ਵਿਚ ਵੀ ਗੁਰੂ ਗੋਬਿੰਦ ਸਿੰਘ ਜੀ ਅਕਾਲ ਪੁਰਖ ਦੇ ਪਸਾਰੇ ਦਾ ਵਰਨਣ ਕਰਦੇ ਕਰਦੇ ਚੰਡੀ ਦੀ ਮਹਿਮਾ ਦਾ ਵਰਨਣ ਸ਼ੁਰੂ ਕਰ ਦੇਂਦੇ ਹਨ—

**"ਮੈਹਖੀ ਸਨਾਹਨ ਅਸਟ ਪ੍ਰਬਾਹਨ ਬੋਲ ਨਿਬਾਹਨ ਤੇਜ ਅਤੁਲੰ। ਜੈ ਜੈ ਹੋਸੀ ਮਹਖਾਸੁਰ ਮਰਦਨ ਭੂਮ ਅਕਾਸ ਪਤਾਲ ਜਲੰ** ॥੨੧੯॥ ਚਰਚ ਚਮਕਾਰਨ ਚਿਛੁਰ ਹਾਰਨ ਧੂਮ ਧੁਕਾਰਨ ਦ੍ਰਪ ਮਥੇ। ਦਾੜਵੀ ਪ੍ਰਦੰਤੇ ਜੋਗ ਜਯੰਤੇ ਮਨੁਜ ਮਥੰਤੇ ਗੂੜ ਕਥੇ। ਕਰਮ ਪ੍ਰਣਾਸਨ ਚੰਦ ਪ੍ਰਕਾਸਨ ਸੂਰਜ ਪ੍ਰਤੇਜਨ **ਅਸ਼ਟ ਭੁਜੇ**। ਜੈ ਜੈ ਹੋਸੀ ਮਹਖਾਸੁਰ ਮਰਦਨ ਭ੍ਰਮ ਬਿਨਾਸਨ ਧਰਮ ਧੁਜੇ।...ਚੰਚਲਾ ਚਖੰਗੀ ਅਲਕ ਭੁਜੰਗੀ ਤੁੰਦ ਤੁਰੰਗਣ ਤਿਛਸਰੇ। ਕਰ ਕਸਾ ਕੁਠਾਰੇ ਨਰਕ ਨਿਵਾਰੇ ਅਧਮ ਉਧਾਰੇ ਤੂਰ ਭੁਜੇ। ਦਾਮਨੀ ਦਮੰਕੇ ਕੇਹਰ ਲੰਕੇ ਆਦਿ ਅਤੰਕੇ ਕਰੂਰ ਕਥੇ। ਜੈ ਜੈ ਹੋਸੀ ਰਕਤਾਸੁਰ ਖੰਡਣ ਸੁੰਭ ਚਕ੍ਰਤਨ ਸੁੰਭ ਮਥੇ॥ ੨੨੧ ॥

ਬਾਰਜ ਬਿਲੋਚਨ ਬ੍ਰਿਤਮ ਬਿਮੋਚਨ ਸੋਚ ਬਿਸੋਚਨ ਕਉਚ ਕਸੇ।
ਦਮਨੀ ਪ੍ਰਹਸੇ ਸੁਕ ਸਰ ਨਾਸੇ ਸੁਬ੍ਰਿਤ ਸੁਬਾਸੇ ਦੁਸਟ ਗ੍ਰਸੇ।
ਚੰਚਲਾ ਪ੍ਰਅੰਗੀ ਬੇਦ ਪ੍ਰਸੰਗੀ ਤੇਜ ਤੁਰੰਗੀ ਖੰਡ ਸੁਰੰ।
ਜੈ ਜੈ ਹੋਸੀ ਮਹਖਾਸੁਰ ਮਰਦਨ ਆਦ ਅਨਾਦ ਅਗਾਧ ਉਰਧੰ॥ ੨੨੨ ॥

ਬਚਿਤ੍ਰ ਨਾਟਕ ਨਾਮ ਦੀ ਆਪਣੀ ਸਵੈ ਜੀਵਨੀ ਵਿਚ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ —

"ਸਰਬ ਕਾਲ ਹੈ ਪਿਤਾ ਅਪਾਰਾ॥ ਦੇਬਿ ਕਾਲਿਕਾ ਮਾਤ ਹਮਾਰਾ॥
ਮਨੂਆ ਗੁਰ ਮੁਰਿ ਮਨਸਾ ਮਾਈ॥ ਜਿਨ ਮੋ ਕੋ ਸਭ ਕ੍ਰਿਆ ਪੜ੍ਹਾਈ॥"

ਏਥੇ ਇਸ ਪਰਸੰਗ ਵਿਚ ਕੇਨਉਪਨਿਸ਼ਦ ਦੀ ਇਕ ਕਥਾ ਦਾ ਜ਼ਿਕਰ ਕਰਨਾ ਮੁਨਾਸਿਬ ਹੋਵੇਗਾ।

ਅਚਾਰੀਯ ਵਿਨੋਬਾ ਭਾਵੇ ਲਿਖਦੇ ਹਨ—

"ਇਕ ਵਾਰੀ ਦੇਵਾਂ ਤੇ ਦੈਂਤਾਂ ਦੇ ਜੁਧ ਵਿਚ ਬ੍ਰਹਮ (ਅਕਾਲ ਪੁਰਖ) ਨੇ ਦੇਵਤਿਆਂ ਦੀ ਜਿੱਤ ਕਰਵਾ ਦਿੱਤੀ, ਤਦ ਦੇਵਤੇ ਗਰਵ ਨਾਲ ਫੁਲ ਕੇ ਆਖਣ ਲੱਗੇ—"ਇਹ ਸਾਡੀ ਹੀ ਜਿੱਤ ਹੈ, ਇਹ ਸਾਡੀ ਹੀ ਮਹਿਮਾ ਹੈ।" ਉਨ੍ਹਾਂ ਦੀ ਇਹ ਹੰਕਾਰ ਭਰੀ ਗੱਲ 'ਬ੍ਰਹਮ' ਦੇ ਕੰਨਾਂ ਤੱਕ ਪੁਜੀ ਤਾਂ ਉਹ ਇਕ ਅਦਭੁਤ ਯਖ਼ਸ਼ (ਜੱਛ) ਦਾ ਰੂਪ ਧਾਰ ਕੇ ਦੇਵਤਿਆਂ ਸਾਹਮਣੇ ਪਰਗਟ ਹੋਏ। "ਇਹ ਕੀ ਬਲਾ ਹੈ"

ਕਹਿ ਕੇ ਦੇਵਤੇ ਵਿਚਾਰਾਂ ਕਰਨ ਲਗੇ, ਪਰ ਪਤਾਂ ਕੁਝ ਨਾ ਲੱਗਾ। ਅੰਤ ਉਹ ਅਗਨੀ ਨੂੰ ਆਖਣ ਲਗੇ—

"ਹੇ ਸਰਵੱਗ (ਜਾਤ-ਵੇਦਸ) ਅਗਨੀ ਦੇਵ, ਇਹ ਕਿਹੜਾ ਭੂਤ (ਜੱਛ) ਹੈ ?" ਅਗਨੀ ਉਸ ਜੱਛ ਦੇ ਸਾਹਮਣੇ ਗਿਆ।

"ਤੂੰ ਕੌਣ ਏਂ ?"

"ਮੈਂ ਸੰਸਾਰ ਪਰਸਿਧ ਅਗਨੀ ਹਾਂ ।"

"ਤੇਰੇ ਵਿਚ ਕਿਹੜੀ ਸ਼ਕਤੀ (ਬੀਰਜ) ਹੈ ?"

"ਮੈਂ ਪ੍ਰਿਥਵੀ ਦੀ ਹਰ ਚੀਜ਼ ਨੂੰ ਸਾੜ ਸਕਦਾ ਹਾਂ ।"

"ਤਾਂ ਸਾੜ ਔਹ ਤੀਲ੍ਹਾ", ਆਖ ਕੇ ਬ੍ਰਮ੍ਹ ਨੇ ਘਾਹ ਦਾ ਇਕ ਤੀਲ੍ਹਾ ਉਹਦੇ ਅੱਗੇ ਸੁੱਟ ਦਿੱਤਾ। ਪਰ ਆਪਣੀ ਸਾਰੀ ਤਾਕਤ ਲਗਾਉਣ ਤੇ ਵੀ ਅਗਨੀ ਉਸ ਤਿਨਕੇ ਨੂੰ ਨਾ ਸਾੜ ਸਕਿਆ ਅਤੇ ਆਪਣਾ ਮੂੰਹ ਲੈ ਕੇ ਦੇਵਤਿਆਂ ਕੋਲ ਮੁੜ ਆਇਆ। ਫਿਰ ਵਾਯੂ ਦੀ ਵਾਰੀ ਆਈ। ਉਸ ਦਾ ਵੀ ਉਹੋ ਹਾਲ ਹੋਇਆ—

"ਤੂੰ ਕੌਣ ਏਂ ?"

"ਮੈਂ ਮਾਈ ਦਾ ਲਾਲ (ਮਾਤ੍ਰੀ-ਸ਼ਵਾ) ਵਾਯੂ ।"

"ਤੇਰੇ ਵਿਚ ਕਿਹੜੀ ਸ਼ਕਤੀ ਏ ?"

"ਮੈਂ ਪ੍ਰਿਥਵੀ ਦੀ ਹਰ ਚੀਜ਼ ਨੂੰ ਉਡਾ ਸਕਦਾ ਹਾਂ ।"

"ਤਾਂ ਉਡਾ ਇਸ ਤ੍ਰੀਲੇ ਨੂੰ", ਆਖ ਕੇ ਬ੍ਰਮ੍ਹ ਨੇ ਓਹੋ ਤੀਲ੍ਹਾ ਵਾਯੂ ਦੇ ਸਾਹਮਣੇ ਰੱਖ ਦਿੱਤਾ, ਪਰ ਉਸ ਦਾ ਹਾਲ ਵੀ ਅਗਨੀ ਜਿਹਾ ਹੀ ਹੋਇਆ ਤੇ ਵਾਪਸ ਆ ਗਿਆ। ਅੰਤ ਦੇਵਤਿਆਂ ਨੇ ਸਰਬ ਧਨੀ (ਮਘ ਵਨ) ਇੰਦਰ ਅੱਗੇ ਪ੍ਰਾਰਥਨਾ ਕੀਤੀ। ਉਹ ਬ੍ਰਮ੍ਹ ਦੇ ਸਾਹਮਣੇ ਆ ਗਿਆ। ਏਨੇ ਨੂੰ ਜੱਛ ਰੂਪੀ ਬ੍ਰਮ੍ਹ ਓਥੇ ਹੀ ਅਲੋਪ ਹੋ ਗਏ। ਬਾਅਦ ਵਿਚ ਓਸੇ ਆਕਾਸ਼ ਵਿਚ ਉਸ ਨੂੰ ਤੇਜ ਨਾਲ ਜਗਮਗਾਉਂਦੀ ਹਿਮਵਾਨ ਦੀ ਧੀ 'ਦੇਵੀ ਉਮਾ' ਦਿੱਸੀ। ਇੰਦਰ ਨੇ ਉਸ ਕੋਲੋਂ ਉਸ ਜੱਛ ਬਾਰੇ ਪੁਛਿਆ। ਉਸ ਨੇ ਕਿਹਾ-"ਜਿਸ ਦੇ ਬਲ ਨਾਲ ਤੁਹਾਨੂੰ ਜਿੱਤ ਪ੍ਰਾਪਤ ਹੋਈ ਤੇ ਵਡਿਤਣ ਮਿਲੀ ਹੈ ਉਹ ਓਹੋ ਹੀ ਸਾਖਿਆਤ ਬ੍ਰਮ੍ਹ ਹੈ" ਉਮਾ ਦੇਵੀ ਦੇ ਇਹ ਸ਼ਬਦ ਕੰਨਾਂ ਵਿਚ ਪੈਂਦਿਆਂ ਹੀ ਉਸ ਦੀ ਬੁੱਧੀ ਵਿਚ ਪ੍ਰਕਾਸ਼ ਦਾ ਉਦੇ ਹੋਇਆ।

ਇੰਦਰ ਦੇ ਹਿਰਦੇ ਵਿਚੋਂ ਪ੍ਰਗਟ ਹੋਈ ਅਤੇ ਉਸ ਨੂੰ ਬ੍ਰਮ੍ਹ ਉਪਦੇਸ਼ ਦੇਣ ਵਾਲੀ ਹਿਮਾਲੇ ਦੀ ਕੰਨਿਆ, ਸ਼ਕਤੀ-ਮਾਰਗ ਦੀ ਆਦਿ ਮਾਤਾ, ਇਹ ਉਮਾ ਕੌਣ ਹੈ ? ਤੇਜ ਨਾਲ ਜਗਮਗਾਉਣ ਵਾਲੀ ਇਸ 'ਉਮਾ' ਨੂੰ ਭਾਸ਼ਯਕਾਰਾਂ ਨੇ ਵਿੱਦਿਆ-ਦੇਵੀ ਆਖਿਆ ਹੈ। ਇੰਦਰ ਅਤੇ ਜੱਛ ਜਾਂ ਜੀਵ ਅਤੇ ਸ਼ਿਵ ਦਾ ਮੇਲ ਕਰਵਾਉਣ ਵਾਲੀ ਇਸ ਸ਼ਕਤੀ ਨੂੰ ਬ੍ਰਮ੍ਹ-ਵਿਦਿਆ ਮੰਨ ਲੈਣ ਵਿਚ ਕੋਈ ਹਰਜ ਨਹੀਂ, ਪਰ ਇਸ ਬ੍ਰਮ੍ਹ-ਵਿੱਦਿਆ ਨੂੰ 'ਉਮਾ' ਕਹਿਣ ਵਿਚ ਕਿਹੜੀ ਵਿਸ਼ੇਸ਼ਤਾ ਹੈ ? ਉਪਨਿਸ਼ਦਾਂ ਵਿਚ ਇਕ ਥਾਂ ਕਿਹਾ ਗਿਆ ਹੈ ਕਿ ਬ੍ਰਮ੍ਹ-ਵਿੱਦਿਆ ਦੀ ਕਮਾਣ ਉਪਰ ਆਤਮਾ ਦਾ ਤੀਰ ਰਖਿਆ ਜਾਏ ਤਦ ਹੀ ਬ੍ਰਮ੍ਹ ਨੂੰ ਵੇਧਿਆ ਜਾ ਸਕਦਾ ਹੈ। ਇਸ ਦ੍ਰਿਸ਼ਟੀ ਤੋਂ ਸਪਸ਼ਟ ਹੈ ਕਿ 'ਉਮਾ' ਨੂੰ ਬ੍ਰਮ੍ਹ-ਵਿੱਦਿਆ ਹੀ ਸਮਝਣਾ ਚਾਹੀਦਾ ਹੈ।

ਪਰ ਉਪਨਿਸ਼ਦਕਾਰਾਂ ਦੀ ਪੱਧਤੀ ਦੇ ਅਨੁਸਾਰ ਰੂਪਕ ਦਾ ਇਹ ਗੂੜ੍ਹ ਅਰਥ ਪ੍ਰਗਟ ਕਰਨ ਲਈ ਇਸ ਸ਼ਬਦ ਵਿਚ ਵੀ ਕੁਛ ਨਾ ਕੁਛ ਕੁੰਜੀ ਕਿਹੜੀ ਹੈ ? ਓਂਕਾਰ ਕਿਵੇਂ ਬਣਿਆ ਹੈ, ਇਸ ਪਾਸੇ ਧਿਆਨ ਦੇਈਏ ਤਾਂ ਸਮਝ ਆ ਜਏਗੀ। ਓਅੰ ਅ, ਉ, ਮ੍ ਇਨ੍ਹਾਂ ਤਿੰਨ੍ਹਾਂ ਅੱਖਰਾਂ ਦੇ ਮੇਲ ਨਾਲ ਬਣਿਆ ਹੈ। ਇਨ੍ਹਾਂ ਅੱਖਰਾਂ ਨੂੰ ਹੀ ਜੇ ਵਖਰੇ ਕ੍ਰਮ ਵਿਚ ਲਈਏ ਅਤੇ ਇਸਤ੍ਰੀ ਲਿੰਗ ਸ਼ਬਦ ਬਣਾਈਏ ਤਾਂ 'ਉਮਾ' ਸ਼ਬਦ ਬਣਦਾ ਹੈ। ਇਸ ਤਰ੍ਹਾਂ 'ਉਮਾ' ਸ਼ਬਦ ਤੋਂ ਓਂਕਾਰ ਅਤੇ ਪਰਯਾਯ ਤੋਂ ਬ੍ਰਮ੍ਹ-ਵਿਦਿਆ ਦੀ ਸੂਚਨਾ ਹੁੰਦੀ ਹੈ। ਓਅੰਕਾਰ ਦਾ ਚਿੰਤਨ ਬ੍ਰਮ੍ਹ-ਵਿੱਦਿਆ ਮੰਦਿਰ ਦਾ ਗਰਭ-ਗ੍ਰਹਿ ਹੈ। ਓਅੰਕਾਰ ਲਈ ਦੂਸਰਾ ਸ਼ਬਦ 'ਪ੍ਰਣਵ' ਹੈ। 'ਪ੍ਰਣਵ' ਸ਼ਬਦ 'ਨੁ'—ਉਸਤਤ ਕਰਨਾ—ਧਾਤੂ 'ਪ੍ਰ' ਉਪਸਰਗ ਜੋੜ ਕੇ ਬਣਾਇਆ ਗਿਆ ਹੈ, ਇਸ ਲਈ ਉਸ ਦਾ ਅੱਖਰੀ ਅਰਥ ਹੈ 'ਉੱਤਮ ਉਸਤਤ'। ਇਸ 'ਉੱਤਮ ਸਤੋਤ੍ਰ' ਦੇ 'ਪ੍ਰਣਵ' ਦੇ ਜਾਂ ਓਂਕਾਰ ਦੇ ਅੰਦਰਲੇ ਚਿੰਤਨ ਅਤੇ ਬਾਹਰਲੇ ਜਪ ਇਹ ਦੋਵੇਂ ਬ੍ਰਮ੍ਹ-ਵਿੱਦਿਆ ਦੇ ਅੰਦਰਲੇ-ਬਾਹਰਲੇ ਦੋ ਅੰਗ ਹਨ ; ਇਸ ਲਈ 'ਉਮਾ ਦੇ ਬਚਨ ਸੁਣਨ ਤੋਂ ਬਾਅਦ ਹੀ ਇੰਦਰ ਦੀ ਬੁੱਧੀ ਵਿਚ ਪ੍ਰਕਾਸ਼ ਦਾ ਉਦੇ ਹੋਇਆ'। ਇਸ ਵਾਕ ਦਾ ਅੰਤਰੀਵ ਭਾਵ ਹੁਣ ਅਸੀਂ ਸਮਝ ਸਕਦੇ ਹਾਂ।

ਪ੍ਰਣਵੋ ਧਨੁਰ ਸ਼ਰੋਹਆਤਮਾ ਬ੍ਰਮ੍ਹ ਤੱਲੱਖਿਯਮੁੱਚਯਤੇ'—ਅਰਥਾਤ—ਓਅੰਕਾਰ ਧਨੁਖ ਹੈ, ਆਤਮਾ ਬਾਣ ਹੈ ਅਤੇ ਬ੍ਰਮ੍ਹ ਨੂੰ ਲਖਸ਼ ਸਮਝਣਾ ਚਾਹੀਦਾ ਹੈ—ਇਸ ਵਾਕ ਵਿਚ ਵੀ ਓਅੰਕਾਰ ਰੂਪਣੀ ਉਮਾ ਦੀ ਵਿਚੋਲਗਿਰੀ ਹੀ ਸੂਚਿਤ ਹੁੰਦੀ ਹੈ।" (ਓ)

ਹਿੰਦੂ ਮਤ ਅਨੁਸਾਰ ਉਮਾ, ਪਾਰਬਤੀ, ਚੰਡੀ, ਦੁਰਗਾ ਆਦਿ ਇਕੋ ਸ਼ਕਤੀ ਮਾਰਗ ਦੀ ਆਦਿ ਮਾਤਾ ਦੇ ਹੀ ਵੱਖ ਵੱਖ ਨਾਮ ਹਨ।

ਗੁਰੂ ਗੋਬਿੰਦ ਸਿੰਘ ਜੀ ਅਕਾਲ ਉਸਤਤ ਵਿਚ ਕਹਿੰਦੇ ਹਨ—

ਪ੍ਰਣਵੋ ਆਦਿ ਏਕੰਕਾਰਾ। ਜਲ ਥਲ ਮਹੀਅਲ ਕੀਓ ਪਸਾਰਾ।...

ਅਨਹਦ ਰੂਪ ਅਨਾਹਦ ਬਾਨੀ। ਚਰਨ ਸਰਨ ਜਿਹ ਬਸਤ ਭਵਾਨੀ। ਬ੍ਰਮ੍ਹਾ ਬਿਸਨ ਅੰਤੁ ਨਹੀਂ ਪਾਇਓ। ਨੇਤ ਨੇਤ ਮੁਖ ਚਾਰ ਬਤਾਇਓ।...ਅਤੇ ਉਗ੍ਰਦੰਤੀ ਵਿਚ ਆਖਦੇ ਹਨ—

ਨਮੋ ਜੋਗ ਜੋਗੇਸ੍ਵਰੀ ਜੋਗ ਮੇਯਾ !
ਨਮੋ ਕੇਹਰੀ ਬਾਹਨੀ ਸਤ੍ਰਹੰਤੀ।
ਨਮੋ ਸਾਰਦਾ ਬ੍ਰਹਮ ਵਿਦਿਆ ਪਕੰਤੀ।
ਨਮੋ ਰਿੱਧਿਦਾ ਸਿਧਿਦਾ ਬੁਧ ਦੇਨੀ।
ਨਮੋ ਕਾਲਕੇ ਕਾਲ ਕਉ ਕਾਲ ਛੇਨੀ।..."
...ਤੁਹੀ ਕਾਲ ਅਕਾਲ ਕੀ ਜੋਤਿ ਛਾਜੈ।
ਸਦਾ ਜੈ ਸਦਾ ਜੈ ਸਦਾ ਜੈ ਬਿਰਾਜੈ।
ਯਹੀ ਦਾਸ ਮਾਗੈ ਕ੍ਰਿਪਾ ਸਿੰਧੁ ਕੀਜੈ।

---

(ਓ) ਆਚਾਰੀਯ ਵਿਨੋਬਾ ਭਾਵੇ--ਉਪਨਿਸ਼ਦੋਂ ਕਾ ਅਧਯੈਨ--ਪੰਨਾ-੧੨-੧੩।

ਸੁਧੇ ਬ੍ਰਹਮ ਕੀ ਭਗਤ ਸਰਬੱਤ੍ਰ ਦੀਜੈ ।...'
...ਨਮੋ ਵੇਦ ਵਿਦਿਯਾ ਨਮੋ ਜਗ੍ਯ ਰੂਪਾ ।
ਨਮੋ ਅੰਜਨੀ ਪੂਰਨੀ ਭੂਪ ਭੂਪਾ ।
ਨਮੋ ਜੈ ਅਨੰਤੀ ਭਦ੍ਰਕਾਲੀ ਅਥਾਹੰ ।
ਨਮੋ ਭਗਵਤੀ ਤੇਜਵੰਤੀ ਅਦਾਹੰ ।
...ਤੁਹੀ ਜਗਤ ਜਨਨੀ ਅਨੰਤੀ ਅਕਾਲੰ ।
ਤੁਹੀ ਅੰਨਦੈਨੀ ਸਭਨ ਕੋ ਸਮਾਲੰ ।
ਤੁਹੀ ਖੰਡ ਬ੍ਰਹਮੰਡ ਭੂਮੰ ਸਰੂਪੀ ॥
ਤੂਹੀ ਬਿਸਨ ਸਿਵ ਬ੍ਰਹਮ ਇੰਦ੍ਰ ਅਨੂਪੀ ।
ਤੂਹੀ ਸੀਤਲਾ ਤੋਤਲਾ ਬਾਨਬਾਨੀ ।
ਨਮੋ ਚੰਡਕਾ ਮੰਗਲਾ ਸ੍ਰੀ ਭਵਾਨੀ ।
...ਤੁਹੀ ਦੇਵਕੀ ਕ੍ਰਿਸ਼ਨ ਮਾਤਾ ਕਹਾਯੰ ।
ਤੁਹੀ ਨੈਣਾ ਦੇਵੀ ਅਲਖ ਜਗ ਸਹਾਯੰ ।
ਤੁਹੀ ਥੰਭ ਸਿਉਂ ਨਿਕਸ ਨਰ ਸਿੰਘ ਹੋਈ ।
ਉਦਰ ਹਰਨਾਖਸ਼ ਕਾ ਨਖਹੁ ਕਰ ਪਰੋਈ ।
ਤੁਹੀ ਕੱਛ ਹੁਇ ਦੈਤ ਮੱਧਕੀਟ ਜਰੇ ।
ਤੁਹੀ ਹੋਇ ਬੈਰਾਹ ਹਿਰਨਾਖਯ ਮਾਰੇ ।
ਤੁਹੀ ਹੋਇ ਬਾਵਨ ਮਹਾਂ ਛਲ ਦਿਖਾਯੋ ।
ਪਕੜ ਰਾਜੇ ਬਲ ਕੋ ਪਤਾਲੰ ਪਠ ਯੋ ।
ਤੁਹੀ ਹੋਇ ਪਰਸ ਰਾਮ ਜਗ ਮਹਿ ਪ੍ਰਕਾਸੀ ।
ਸਕਲ ਛਤ੍ਰੀਯਨ ਕਉ ਕਰੇ ਛੈ ਬਿਨਾਸੀ ।
ਤੁਹੀ ਫਿਰ ਭਈ ਰਾਮ ਚੰਦਰੰ ਅਪਾਰਾ ।
ਪਕੜ ਲੰਕ ਸਉ ਦੈਤ ਰਾਵਨ ਪਛਾਰਾ ।"

ਇਹੋ ਹੀ ਆਪ ਅਕਾਲ ਉਸਤਤ ਵਿਚ ਕਰਿੰਦੇ ਹਨ--

"...ਕਹੂੰ ਸਸਤ੍ਰਧਾਰੀ ਕਹੂੰ ਬਿਦਿਆ ਕੋ ਬਿਚਾਰੀ ਕਹੂੰ ਮਾਰਤ ਅਹਾਰੀ ਕਹੂੰ ਨਾਰ ਕੇ ਨਿਕੇਤ ਹੋ । ਕਹੂੰ ਦੇਵ ਬਾਨੀ ਕਹੂੰ ਸਾਰਦਾ ਭਵਾਨੀ ਕਹੂੰ ਮੰਗਲਾ ਮਿੜਾਨੀ ਕਹੂੰ ਸਿਆਮ ਕਹੀਂ ਸੇਤ ਹੋ ।..."

ਦੇਵੀ ਕਾਲਕਾ ਦੀ ਮੂਰਤੀ ਨੂੰ ਮੰਨਣ ਵਾਲੇ ਹਿੰਦੂ ਵਿਸ਼ਵਾਸਾਂ ਵਾਲੀ ਦੇਵੀ ਵੀ ਉਪਰ ਦਿਤੀਆਂ ਸਿਫ਼ਤਾਂ ਵਾਲੀ ਹੀ ਹੈ ।

ਉਪਰਲੇ ਪਰਸੰਗ ਵਿਚੋਂ ਅਸੀਂ ਵੇਖਦੇ ਹਾਂ ਕਿ ਨਾ ਤੇ ਵੇਦਾਂਤ ਹੀ ਓਅੰ, ਸ਼ਕਤੀ-ਮਾਰਗ ਦੀ ਆਦਿ ਮਾਤਾ 'ਉਮਾ' ਅਤੇ 'ਬ੍ਰਹਮ' ਨੂੰ ਪਰਸਪਰ ਅਭੇਦਤਾ ਛਡਣ ਦੇਂਦਾ ਹੈ ਅਤੇ ਨਾ ਹੀ ਗੁਰੂ ਗੋਬਿੰਦ ਸਿੰਘ ਜੀ 'ਏਕੰਕਾਰ' ਅਕਾਲ ਪੁਰਖ ਨਾਲੋਂ 'ਭਵਾਨੀ' ਨੂੰ ਅੱਡ ਹੋਣ ਦੇਂਦੇ ਹਨ ।

'ਸਰਬ ਕਾਲ ਹੈ ਪਿਤਾ ਅਪਾਰਾ ॥ ਦੇਬਿ ਕਾਲਿਕਾ ਮਾਤ ਹਮਾਰਾ' ॥

(ਬਚਿਤ੍ਰ ਨਾਟਕ)

## ਦੁਰਗਾ ਪੂਜਾ

ਗੁਰੂ ਗੋਬਿੰਦ ਸਿੰਘ ਜੀ ਨੇ ਦੁਰਗਾ ਭਵਾਨੀ ਦੀ ਜਿਸ ਈਸ਼ਵਰੀ ਸ਼ਕਤੀ ਦੇ ਰੂਪ ਵਿਚ ਮਹਿਮਾ ਗਾਈ ਹੈ—ਉਸੇ ਰੂਪ ਦੀ ਜੇ ਆਪ ਨੇ ਨੈਨਾ ਦੇਵੀ ਦੇ ਪਹਾੜ ਉਪਰ 'ਪੂਜਾ' ਵੀ ਕੀਤੀ ਹੋਵੇ ਤਾਂ ਇਸ ਤੋਂ ਘਬਰਾਹਟ ਕਿਹੀ ? ਪਰ ਅਕਾਲੀ ਇਤਿਹਾਸਕਾਰ ਗੁਰੂ ਗੋਬਿੰਦ ਸਿੰਘ ਜੀ ਵਲੋਂ ਦੁਰਗਾ ਪੂਜਾ ਦੀ ਗੱਲ ਸੁਣਦਿਆਂ ਹੀ ਜਿਵੇਂ ਘਬਰਾ ਜਾਂਦੇ ਹਨ ਉਸ ਤੋਂ ਤਾਂ ਇੰਜ ਲਗਦਾ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਫ਼ਲਸਫ਼ੇ ਬਾਰੇ ਹੀ ਸ਼ੰਕਾਵਾਨ ਹਨ।

ਦੁਰਗਾ ਦਾ ਇਹ ਰੂਪ ਨਾ ਤੇ ਉਪਨਿਸ਼ਦਾਂ ਦੇ ਓਅੰਕਾਰ ਤੋਂ ਬਾਹਰੀ ਹੈ ਅਤੇ ਨਾ ਹੀ ਗੁਰਬਾਣੀ ਦੇ ੧ ਓਅੰਕਾਰ ਤੋਂ । ਇਹ ਵੇਦਾਂਤ ਦਾ 'ਬ੍ਰਹਮ' ਦਰਸ਼ਨ ਹੈ ਅਤੇ ਹਿੰਦੂ ਦਰਸ਼ਨ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਵੇਲੇ ਦੇ ਦੁਸ਼ਮਣਾਂ ਵਿਰੁਧ ਇਸ ਪਰਮੇਸ਼ਵਰੀ ਸ਼ਕਤੀ ਦੀ ਅਰਾਧਨਾ ਕਰ ਕੇ ਉਸ ਕੋਲੋਂ ਸਹਾਇਤਾ ਮੰਗੀ ਹੈ । ਆਪਣੇ ਵੇਲੇ ਦੇ ਦੁਸ਼ਮਣਾਂ ਨੂੰ ਆਪ ਨੇ 'ਮਲੇਛ' ਕਿਹਾ ਹੈ—ਜਿਹੜੇ ਗਊ, ਗ਼ਰੀਬ ਦਾ ਘਾਤ ਕਰਦੇ ਸਨ। ਆਪਣੇ ਪੱਖ ਨੂੰ ਆਪ ਨੇ ਦੈਵੀ ਪੱਖ ਕਿਹਾ ਹੈ ਜਿਹੜਾ ਪਰਮੇਸ਼ਵਰੀ ਸ਼ਕਤੀ ਦੀ ਸਹਾਇਤਾ ਨਾਲ ਧਰਮ ਦੀ ਸਥਾਪਨਾ ਲਈ ਜਤਨ ਸ਼ੀਲ ਹੈ।

ਆਦਿ ਕਾਲ ਤੋਂ ਜਿਵੇਂ ਦੇਵਾਂ-ਦੈਤਾਂ ਦੇ ਜੁਧਾਂ ਦੀਆਂ ਕਥਾਵਾਂ ਵਿਚ ਦੇਵਤੇ ਏਸੇ ਪਰਮੇਸ਼ਵਰੀ ਸ਼ਕਤੀ ਦੀ ਅਰਾਧਨਾ ਕਰਦੇ ਤੇ ਇਸੇ ਦੀ ਸਹਾਇਤਾ ਲੈਂਦੇ ਆਏ ਹਨ ਉਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸਹਾਇਤਾ ਲਈ। ਜੁਗ ਬਦਲਣ ਦੇ ਨਾਲ ਨਾਲ ਦੇਵਾਂ-ਦੈਂਤਾਂ ਦੇ ਰੂਪ ਰੰਗ, ਰਹਿਣ ਸਹਿਣ, ਕਰਮ-ਧਰਮ ਵਿਚ ਰੂਪਕ ਤਬਦੀਲੀ ਆਉਂਦੀ ਰਹਿੰਦੀ ਹੈ—ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੇ ਜੁਧਾਂ ਵਿਚ ਆਪ ਨੇ ਆਪਣੇ ਦੁਸ਼ਮਣਾਂ ਦਾ ਰੂਪ ਚਿਤਰਿਆ ਹੈ । ਪਰ ਪਰਮੇਸ਼ਵਰੀ ਸ਼ਕਤੀ ਦਾ ਰੂਪ ਅਬਦਲ ਹੈ—ਕਿਉਂਕਿ ਉਹ ਆਪ ਅਬਿਨਾਸ਼ੀ ਹੈ। ਏਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਦਾ ਓਹੋ ਪ੍ਰਤੀਕਾਤਮਕ ਰੂਪ ਹੀ ਚਿਤਰਿਆ ਹੈ ਜਿਹੜਾ ਪੌਰਾਣਕ ਕਥਾਵਾਂ ਦੇ ਜੁੱਧਾਂ ਵਿਚ ਲੜਨ ਵਾਲੀ ਦੇਵੀ ਦਾ ਚਿਤ੍ਰਿਆ ਹੋਇਆ ਮਿਲਦਾ ਹੈ। ਸ਼ਕਤੀ ਦਾ ਇਹੋ ਰੂਪ ਹੀ ਆਦਿ ਕਾਲ ਤੋਂ 'ਪ੍ਰਤੀਕ ਰੂਪ' ਵਿਚ ਚਲਿਆ ਆ ਰਿਹਾ ਹੈ ਤੇ ਏਸੇ ਦੀ ਹੀ ਭਾਰਤਵਾਸੀਆਂ ਨੂੰ ਪਛਾਣ ਹੈ। ਏਸੇ ਕੋਲੋਂ ਹੀ ਆਪ ਨੇ ਆਗਿਆ ਮੰਗੀ—

"ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ । ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ । ਛੱਤ੍ਰ ਤਖਤ ਮੁਗਲਨ ਕਰਹੁੰ ਮਾਰ ਦੂਰੇ । ਘੁਰਹਿ ਤਬ ਜਗਤ ਮਹਿ ਫਤਹ ਧਰਮ ਤੂਰੇ । ਤੁਮਨ ਦਰ ਖੜਾ ਦਾਸ ਕਰ ਹੈ ਪੁਕਾਰਾ ।

ਤੁਰਕਨ ਮੇਟ ਕੀਜੈ ਜਗਤ ਮ'ਹਿ ਉਜਾਰਾ । ਤਬਹਿ ਗੀਤ ਮੰਗਲ ਫਤਹਿ ਕੇ ਸੁਨਾਊਂ । ਤੁਮਨ ਕਉ ਸਿਮਰ ਦੁਖ ਸਗਲੇ ਮਿਟਾਊਂ ।"

(ਉਗ੍ਰਦੰਤੀ ਛੰਦ ੪)

ਪ੍ਰੋਫੈਸਰ ਕਰਤਾਰ ਸਿੰਘ ਜੀ 'ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ' ਦੇ ਪੰਨਾ ੧੫੮-੫੯ ਤੇ ਲਿਖਦੇ ਹਨ ਕਿ "ਗੁਰੂ ਸਾਹਿਬ ਨੇ ਸੰਸਕ੍ਰਿਤ ਦੀਆਂ ਮਸ਼ਹੂਰ ਪੁਸਤਕਾਂ ਦਾ ਉਲਥਾ ਹਿੰਦੀ ਛੰਦ-ਬੰਦੀ ਵਿਚ ਕੀਤਾ ਤੇ ਕਰਵਾਇਆ ਸੀ । ਇਸ ਤਰ੍ਹਾਂ ਕਰਨ ਦਾ ਆਸ਼ਾ ਇਹ ਸੀ ਕਿ ਹਿੰਦ ਵਾਸੀਆਂ ਦੇ ਸਾਹਮਣੇ ਉਨ੍ਹਾਂ ਦੇ ਬਜ਼ੁਰਗਾਂ ਦੇ ਕਾਰਨਾਮੇ ਬੀਰ ਰਸ ਭਰੀ ਕਵਿਤਾ ਵਿਚ ਪੇਸ਼ ਕੀਤੇ ਜਾਣ ਅਤੇ ਉਨ੍ਹਾਂ ਨੂੰ ਬਲ ਧਾਰਨ ਲਈ ਵੰਗਾਰਿਆ ਜਾਵੇ । **ਇਹ ਸਾਰੀ ਰਚਨਾ ਕੇਵਲ ਉਲਥੇ ਹੀ ਗਿਣਨੇ ਚਾਹੀਦੇ ਹਨ, ਤੇ ਇਨ੍ਹਾਂ ਵਿਚ ਲਿਖੀਆਂ ਭਾਵਨੀਆਂ ਤੇ ਰਾਵਾਂ, ਗੁਰੂ ਸਾਹਿਬ ਦੀਆਂ** ਨਹੀਂ ਸਗੋਂ ਅਸਲੀ ਲਿਖਾਰੀਆਂ ਦੀਆਂ ਮੰਨਣੀਆਂ ਚਾਹੀਦੀਆਂ ਹਨ। ਇਨ੍ਹਾਂ ਕਹਾਣੀਆਂ ਵਿਚ ਜੋ ਬੀਰ ਰਸ ਕੁਟ ਕੁਟਕੇ ਭਰਿਆ ਹੈ ਸਿਖਾਂ ਸੇਵਕਾਂ ਤੇ ਹੋਰ ਪਾਠਕਾਂ ਨੇ ਉਸ ਨੂੰ ਗ੍ਰਹਿਣ ਕਰਨਾ ਹੈ, ਤੇ ਕਹਾਣੀਆਂ ਦੇ ਸੱਚੇ ਝੂਠੇ ਹੋਣ ਦੇ ਝਮੇਲਿਆਂ ਵਿਚ ਨਹੀਂ ਪੈਣਾ।"

ਇਸ ਤੋਂ ਇਕ ਗੱਲ ਤਾਂ ਇਹ ਅਕਾਲੀ ਇਤਿਹਾਸਕਾਰ ਪੂਰੇ ਜ਼ੋਰ ਨਾਲ ਸਿੱਧ ਕਰ ਰਹੇ ਹਨ ਕਿ ਚੰਡੀ ਦੀਆਂ ਬਾਣੀਆਂ ਹੈਨ ਹਿੰਦੂ ਵਿਸ਼ਵਾਸਾਂ ਦੀਆਂ ਬਾਣੀਆਂ ਹੀ—ਪਰ ਹੈਨ ਤਰਜਮੇ।

ਅਤੇ ਅੱਗੇ ਚਲ ਕੇ ਪ੍ਰੋਫੈਸਰ ਸਾਹਿਬ ਏਸੇ ਗ੍ਰੰਥ ਦੇ ਪੰਨੇ ੧੬੧ ਉਤੇ ਗੁਰੂ ਗੋਬਿੰਦ ਸਿੰਘ ਰਚਿਤ ਦਸਮ ਗ੍ਰੰਥ ਦੇ ਕ੍ਰਿਸ਼ਨਾਵਤਾਰ ਦਾ ਹਵਾਲਾ ਦੇਂਦੇ ਹੋਏ ਆਪ ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਵਿਸ਼ਵਾਸ ਦਸਦੇ ਹਨ—

"ਮੈ ਨ ਗਨੇਸ਼ਹਿ ਪ੍ਰਿਥਮ ਮਨਾਊਂ ।<br>ਕਿਸ਼ਨ ਬਿਸ਼ਨ ਕਬਹੂੰ ਨ ਧਿਆਊਂ ।<br>ਕਾਨ ਸੁਨੇ ਪਹਿਚਾਨ ਨ ਤਿਨ ਸੋਂ,<br>ਲਿਵ ਲਾਗੀ ਮੋਰੀ ਪਗ ਇਨ ਸੋਂ ।"

ਫਿਰ ਆਪ ਰਾਮਾਵਤਾਰ ਦਾ ਹਵਾਲਾ ਦੇਂਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਬਾਰੇ ਆਖੇ ਹੋਏ ਸ਼ਬਦ ਦੇਂਦੇ ਹਨ—

"ਪਾਯ ਗਹੇ ਜਬ ਤੇ ਤੁਮਰੇ, ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ। ਰਾਮ, ਰਹੀਮ, ਪੁਰਾਨ, ਕੁਰਾਨ, ਅਨੇਕ ਕਹੈਂ ਮਤ, ਏਕ ਨ ਮਾਨਯੋ। ਸਿਮ੍ਰਿਤ ਸ਼ਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨਾ ਜਾਨਯੋ। ਸ੍ਰੀ ਅਸਿਪਾਣੇ ਕ੍ਰਿਪਾ ਤੁਮਰੀ ਕਰ, ਮੈਂ ਨਾ ਕਹਯੋ ਸਭ ਤੋਹਿ ਬਖਾਨਯੋ।"

ਉਪਰ ਦਿੱਤੇ ਹਵਾਲਿਆ ਤੋਂ ਪ੍ਰੋਫੈਸਰ ਸਾਹਿਬ ਦੀ ਆਪਣੀ ਹੀ ਕੀਤੀ ਇਹ ਗੱਲ ਗਲਤ ਹੋ ਜਾਂਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜੀਆਂ ਕਹਾਣੀਆਂ ਆਪਣੀ ਭਾਖਾ ਵਿਚ ਦਿੱਤੀਆਂ ਹਨ ਉਹ ਕੇਵਲ ਉਲਥਾ ਹਨ । ਜੇ ਕ੍ਰਿਸ਼ਨਾਵਤਾਰ ਜਾਂ ਰਾਮਾਵਤਾਰ ਚਰਿਤ੍ਰ ਕੇਵਲ ਉਲਥਾ ਹਨ ਤਾਂ ਫਿਰ ਆਪਣੇ

ਬਾਰੇ ਇਨ੍ਹਾਂ ਕਹਾਣੀਆਂ ਵਿਚ ਕੁਝ ਵੀ ਕਿਵੇਂ ਲਿਖਿਆ ਗਿਆ, ਅਤੇ ਗੁਰੂ ਸਾਹਿਬ ਨੇ ਇਸ ਗੱਲ ਦਾ ਵੇਰਵਾ ਪਾ ਕੇ ਕਿਉਂ ਨਾ ਦੱਸਿਆ ? ਕੀ ਉਨ੍ਹਾਂ ਨੂੰ ਇਸ ਗੱਲ ਦਾ ਖ਼ਿਆਲ ਹੀ ਨਹੀਂ ਸੀ ਕਿ ਉਹ ਇਕ ਵਖਰੀ ਪਰੰਪਰਾ ਦੇ ਗੁਰੂ ਹਨ ਤੇ ਉਨ੍ਹਾਂ ਦੇ ਏਨੀ ਮੇਹਨਤ ਨਾਲ ਰਚੇ ਗ੍ਰੰਥ ਦੀਆਂ ਬਾਣੀਆਂ ਨੂੰ ਲੋਕ ਗਲਤ ਅਰਥਾਂ ਵਿਚ ਲੈ ਲੈਣਗੇ ?

ਜੇ ਇਹ ਗੱਲ ਵੀ ਭੁਲ ਜਾਈਏ ਤਾਂ ਜਿਸ ਬਚਿਤ੍ਰ ਨਾਟਕ ਨੂੰ ਅਕਾਲੀ ਇਤਿਹਾਸਕਾਰ ਵੀ ਗੁਰੂ ਗੋਬਿੰਦ ਸਿੰਘ ਜੀ ਦੀ 'ਸ੍ਵੈ ਜੀਵਨੀ' ਮੰਨਦੇ ਹਨ ਉਸ ਵਿਚ ਵੀ ਤੇ ਗੁਰੂ ਸਾਹਿਬ ਆਪਣੇ ਬਾਰੇ ਆਖਦੇ ਹਨ—

'ਸਰਬ ਕਾਲ ਹੈ ਪਿਤਾ ਅਪਾਰਾ ॥
ਦੇਬਿ ਕਾਲਿਕਾ ਮਾਤ ਹਮਾਰਾ ॥'
ਮਨੂਆ ਗੁਰ ਮੁਰਿ ਮਨਸਾ ਮਾਈ ॥
ਜਿਨ ਮੋ ਕੋ ਸੁਭ ਕ੍ਰਿਆ ਪੜ੍ਹਾਈ ॥
ਜਬ ਮਨਸਾ ਮਨ ਮਯਾ ਬਿਚਾਰੀ ॥
ਗੁਰ ਮਨੂਆ ਕਹ ਕਹਯੋ ਸੁਧਾਰੀ ॥
ਜੇ ਜੇ ਚਰਿਤ ਪੁਰਾਤਨ ਲਹੇ ॥
ਤੇ ਤੇ ਅਬ ਚਹੀਅਤ ਹੈ ਕਹੇ ॥
ਸਰਬ ਕਾਲ ਕਰੁਣਾ ਤਬ ਭਰੇ ॥
ਸੇਵਕ ਜਾਨ ਦਯਾ ਰਸ ਢਰੇ ॥
... ... ...
ਢੀਠ ਭਯੋ ਤਵ ਕ੍ਰਿਪਾ ਲਖਾਈ ॥
ਐਂਡੋ ਫਿਰੋ ਸਭਣ ਭਯੋ ਰਾਈ ॥
ਜਿਹ ਜਿਹ ਬਿਧ ਜਨਮਨ ਸੁਧਿ ਆਈ ॥
ਤਿਮ ਤਿਮ ਕਹੇ ਗਿਰੰਥ ਬਨਾਈ ॥
ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ ॥
ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ ॥
ਪਹਿਲੇ ਚੰਡੀ ਚਰਿਤ੍ਰ ਬਨਾਯੋ ॥
ਨਖ ਸਿਖ ਤੇ ਕ੍ਰਮ ਭਾਖ ਸੁਨਾਯੋ ॥
ਛੋਰ ਕਥਾ ਤਬ ਪ੍ਰਥਮ ਸੁਨਾਈ ॥
ਅਬ ਚਾਹਤ ਫਿਰ ਕਰੋਂ ਬਡਾਈ ॥'

ਇਸ ਆਤਮ ਕਥਾ ਵਿਚ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲਾਂ ਦੇਵੀ ਦਾ ਚਰਿਤ੍ਰ ਕਹਿਣ ਤੇ ਚੰਡੀ ਚਰਿਤ੍ਰ 'ਬਣਾਉਣ' ਦੀ ਗੱਲ ਆਖੀ ਹੈ । ਬਨਾਯੋ ਦਾ ਅਰਥ ਕਿਸੇ ਵੀ ਭਾਸ਼ਾ ਜਾਂ ਭਾਖਾ ਵਿਚ 'ਉਲਥਾਉਣਾ' ਨਹੀਂ ਹੁੰਦਾ ।

ਦੂਸਰੀ ਗੱਲ—ਪ੍ਰੋਫੈਸਰ ਸਾਹਿਬ ਨੇ ਰਾਮਾਵਤਾਰ ਵਿਚੋਂ ਜਿਨ੍ਹਾਂ ਤੁਕਾਂ ਦਾ ਹਵਾਲਾ ਦੇ ਕੇ ਗੁਰੂ ਜੀ ਦਾ 'ਮਤ' ਦਰਸਾਇਆ ਹੈ ਉਨ੍ਹਾਂ ਵਿਚ ਜਿਹੜੀ "ਸ੍ਰੀ

ਅਸਿਪਾਨਿ ਕ੍ਰਿਪਾ ਤੁਮਰੀ ਕਰ, ਮੈਂ ਨਾ ਕਹਯੋ ਸਭ ਤੋਹਿ ਬਖਾਨਯੋ"—ਤੁਕ ਆਈ ਹੈ—ਉਸ 'ਅਸਿਪਾਨਿ' ਦਾ ਅਰਥ ਵੀ 'ਦੇਵੀ ਚੰਡੀ' ਹੀ ਹੈ।

ਕ੍ਰਿਸ਼ਨ ਬਿਸ਼ਨ ਤੇ ਰਾਮ ਆਦਿ ਬਾਰੇ ਗੁਰੂ ਗੋਬਿੰਦ ਸਿੰਘ ਜੀ ਦਾ ਮਤ ਸਹੀ ਹੈ ਤੇ ਉਨ੍ਹਾਂ ਦੀ ਸਾਰੀ ਚੰਡੀ ਦੀ ਬਾਣੀ ਨਾਲ ਮੇਲ ਖਾਂਦਾ ਹੈ। ਕਿਉਂਕਿ ਕ੍ਰਿਸ਼ਨ ਬਿਸ਼ਨ ਰਾਮ ਅਤੇ ਇੰਦਰ ਆਦਿ ਦੇਵਤੇ ਜਾਂ ਅਵਤਾਰ ਤਾਂ ਆਪ ਹਿੰਦੂ ਮਤ ਅਨੁਸਾਰ ਵੀ ਦੇਵੀ ਦੀ ਅਰਾਧਨਾ ਕਰਦੇ ਰਹੇ ਹਨ ਫਿਰ ਗੁਰੂ ਗੋਬਿੰਦ ਸਿੰਘ ਜੀ ਇਨ੍ਹਾਂ ਦੇਵਤਿਆਂ ਨੂੰ ਕਿਉਂ ਧਿਆਉਣ ਲਗੇ! ਇਸ ਲਈ ਪ੍ਰੋਫੈਸਰ ਕਰਤਾਰ ਸਿੰਘ ਜੀ ਨੂੰ ਇਹ ਮੰਨਦਿਆਂ ਸੰਗਣਾ ਨਹੀਂ ਚਾਹੀਦਾ ਕਿ ਚੰਡੀ ਸੰਬੰਧੀ ਬਾਣੀਆਂ ਗੁਰੂ ਗੋਬਿੰਦ ਸਿੰਘ ਜੀ ਦੇ ਵਿਸ਼ਵਾਸ ਦੀਆਂ ਰਚਨਾਵਾਂ ਹਨ—ਨਿਰੇ ਤਰਜਮੇ ਨਹੀਂ। ਅਤੇ ਨਾ ਹੀ ਚੰਡੀ 'ਤਲਵਾਰ' ਹੈ।

## ਵੇਦ ਰੀਤੀ

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਵਿਚ ਜੋ ਕਰਨਾ ਚਾਹਿਆ ਅਤੇ ਜਿਵੇਂ ਕੀਤਾ ਉਸ ਦਾ ਕੁਝ ਵਰਨਣ ਆਪ ਨੇ ਆਪਣੇ ਆਤਮ ਚਰਿਤ (ਬਚਿਤ੍ਰ ਨਾਟਕ) ਵਿਚ ਕੀਤਾ ਹੈ।—ਆਪ 'ਅਕਾਲ ਪੁਰਖ ਬਾਚ' ॥ ਚੌਪਈ ॥ ਵਿਚ ਲਿਖਦੇ ਹਨ—

"ਮੈ ਅਪਨਾ ਸੁਤ ਤੋਹਿ ਨਿਵਾਜਾ ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥ ਜਹਾ ਤਹਾ ਤੈ ਧਰਮੁ ਚਲਾਇ ॥ ਕਬੁਧਿ ਕਰਨ ਤੇ ਲੋਕ ਹਟਾਇ ॥

ਕਬਿ ਬਾਚ ॥ ਦੋਹਰਾ ॥

ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਿਆਇ ॥
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥

॥ ਚੌਪਈ ॥

ਇਹ ਕਾਰਨਿ ਪ੍ਰਭ ਮੋਹਿ ਪਠਾਯੋ ॥ ਤਬ ਮੈ ਜਗਤ ਜਨਮ ਧਰਿ ਆਯੋ ॥ ਜਿਮ ਤਿਨ ਕਹੀ ਤਿਨੈ ਤਿਮ ਕਹਿਹੋਂ ॥ ਅਉਰ ਕਿਸੂ ਤੇ ਬੈਰ ਨ ਗਹਿਹੋਂ ॥"

ਅਤੇ ਜੋ ਕੁਝ ਕਰਨ ਦਾ ਸੰਕਲਪ ਕੀਤਾ ਉਹ ਇੰਜ ਸੀ—

"ਪਖਾਣ ਪੂਜਹੋਂ ਨਹੀਂ ॥ ਨ ਭੇਖ ਭੀਜਹੋਂ ਕਹੀਂ ॥
ਅਨੰਤ ਨਾਮ ਗਾਇ ਹੋਂ ॥ ਪਰਮ ਪੁਰਖ ਪਾਇ ਹੋਂ ॥"

ਅਤੇ ਆਪਣੇ ਜਨਮ ਦਾ ਬਿਰਤਾਂਤ ਦਸਦੇ ਹੋਏ ਆਪ ਲਿਖਦੇ ਹਨ—

'ਮੁਰ ਪਿਤ ਪੂਰਬ ਕੀਯਸਿ ਪਯਾਨਾ ॥
ਭਾਂਤਿ ਭਾਂਤਿ ਕੇ ਤੀਰਥਿ ਨ੍ਹਾਨਾ ॥
ਜਬ ਹੀ ਜਾਤ ਤ੍ਰਿਬੇਣੀ ਭਏ ॥
ਪੁੰਨ ਦਾਨ ਦਿਨ ਕਰਤ ਬਿਤਾਏ ॥
ਤਹੀ ਪ੍ਰਕਾਸ਼ ਹਮਾਰਾ ਭਯੋ ॥"

... ... ...

"ਜਬ ਹਮ ਧਰਮ ਕਰਮ ਮੋ ਆਏ ॥
ਦੇਵ ਲੋਕ ਤਬ ਪਿਤਾ ਸਿਧਾਏ ॥
ਰਾਜ ਸਾਜ ਹਮ ਪਰ ਜਬ ਆਯੋ ॥
ਜਥਾ ਸਕਤ ਤਬ ਧਰਮ ਚਲਾਯੋ ॥"

ਉਪਰਲੀਆਂ ਤੁਕਾਂ ਤੋਂ ਜੋ ਸਿੱਧ ਹੁੰਦਾ ਹੈ, ਉਹ ਇਹ ਹੈ—

(੧) ਅਕਾਲ ਪੁਰਖ ਦਾ ਧਰਮ ਚਲਾਉਣ ਤੇ ਕਬੁਧੀ ਕਰਨ ਤੋਂ ਲੋਕਾਂ ਨੂੰ ਹਟਾਉਣਾ।

(੨) ਅਕਾਲ ਪੁਰਖ ਦਾ ਨਾ ਜਪਾਂਗਾ, ਮੂਰਤੀ ਪੂਜਾ ਜਾਂ ਹੋਰ ਕਿਸੇ ਦੀ ਪੂਜਾ ਨਹੀਂ ਕਰਾਂਗਾ।

ਮੇਰੇ ਪਿਤਾ (ਗੁਰੂ ਤੇਗ ਬਹਾਦਰ) ਤ੍ਰਿਬੇਣੀ (ਪ੍ਰਯਾਗ ਰਾਜ ਨਾਮੀ ਹਿੰਦੂ ਤੀਰਥ) ਤੇ ਜਾਂਦੇ ਸਨ ਤੇ ਓਥੇ ਪੁੰਨ ਦਾਨ ਕਰਦੇ ਸਨ।

ਆਪਣੇ ਤੋਂ ਪਹਿਲੇ ਨਵਾਂ ਗੁਰੂਆਂ ਬਾਰੇ ਦਸਦੇ ਹੋਏ ਆਪ ਆਪਣੇ ਪਿਤਾ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਬਾਰੇ ਲਿਖਦੇ ਹਨ—

"ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨਿ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਆ ਪਰ ਸੀ ਨ ਉਚਰੀ ॥
ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸੁ ਦੀਆ ਪਰ ਸਿਰਰੁ ਨ ਦੀਆ ॥"

ਇਨ੍ਹਾਂ ਤੁਕਾਂ ਵਿਚ ਵੀ ਆਪ ਨੇ 'ਤਿਲਕ ਜੰਞੂ' ਦੀ ਰਖਿਆ ਲਈ ਸੀਸ ਦੇਣ ਨੂੰ ਹੀ ਧਰਮ ਹਿਤ ਸਾਕਾ ਦੱਸਿਆ ਹੈ।

ਇਸ ਤੋਂ ਇਸ ਗੱਲ ਵਿਚ ਕੋਈ ਸ਼ਕ ਨਹੀਂ ਰਹਿੰਦਾ ਕਿ ਇਹ ਬਾਣੀ ਰਚਨ ਵੇਲੇ ਤੱਕ ਆਪ ਤ੍ਰਿਬੇਨੀ—ਸੰਗਮ ਉਪਰ ਜਾ ਕੇ ਪੁੰਨ ਦਾਨ ਕਰਨ ਅਤੇ ਤਿਲਕ ਜੰਞੂ ਨੂੰ ਧਰਮ ਦਾ ਅਤੇ ਰੋਜ਼ਾਨਾ ਧਾਰਮਕ ਜੀਵਨ ਦਾ ਅੰਗ ਮੰਨਦੇ ਸਨ—ਜੋ ਕਿ ਮੂਲ ਰੂਪ ਵਿਚ ਹਿੰਦੂ ਕਰਮ ਕਾਂਡ ਹੈ। ਇਸ ਤੋਂ ਹੀ ਇਹ ਗੱਲ ਵੀ ਸਿਧ ਹੋ ਜਾਂਦੀ ਹੈ ਕਿ ਆਪ ਤੋਂ ਪਹਿਲੇ ਸਾਰੇ ਗੁਰੂ ਸਾਹਿਬਾਨ ਵੇਲੇ ਏਸੇ ਤਰ੍ਹਾਂ ਦੀ ਰਹੁ ਰੀਤ ਚਲਦੀ ਆ ਰਹੀ ਸੀ। ਇਹ ਰਹੁ ਰੀਤ ਮੂਲ ਰੂਪ ਵਿਚ 'ਵੇਦ ਰੀਤ' ਹੀ ਅਖਵਾਉਂਦੀ ਸੀ, ਜਿਸ ਵਿਚ ਹਵਨ-ਯੱਗ ਆਦਿ ਸਭ ਕੁਝ ਹੁੰਦਾ ਸੀ।

ਦਸਾਂ ਗੁਰੂ ਸਾਹਿਬਾਂ ਦੇ ਵਿਆਹਾਂ ਦੀ ਰੀਤ ਤੋਂ ਪਤਾ ਲਗਦਾ ਹੈ ਕਿ ਇਹ ਵਿਆਹ ਵੇਦ ਰੀਤ ਨਾਲ ਹੁੰਦੇ ਰਹੇ।

ਗੁਰੂ ਹਰਿ ਗੋਬਿੰਦ ਜੀ ਦੇ ਵਿਆਹ ਦਾ ਵਰਨਣ ਜਿਵੇਂ ਸੂਰਜ ਪ੍ਰਕਾਸ਼ ਵਿਚ ਆਇਆ ਹੈ—

"ਆਦਿ ਨਰਾਇਣ ਦਾਸ ਅਗਾਰੇ, ਲੇਤ ਪ੍ਰਵਿਸਰਥੇ ਅੰਤਰ ਦੁਆਰੇ।
ਜਹਿਂ ਵੇਦੀ ਸੁੰਦਰ ਰਚ ਰਾਖੀ, ਵਧੂ ਪ੍ਰਵਿਸੀ ਦੇਖਨ ਕਾਂਖੀ।
ਖਰੋ ਹੇਰ ਸ੍ਰੀ ਗੁਰੁ ਆਗਮ ਨੂੰ, ਸਭ ਆਗੇ ਦੂਲਹੁ ਸਭ ਰਵਿਨੂੰ।
ਸਾਦਰ ਸਗਰੇ ਕੀਨ ਬਠਾਵਨ, ਚਹੁ ਦਿਸ ਵੇਦੀ ਕੇ ਥਲ ਪਾਵਨ।
ਬਿਪਰ ਵਿਚਾਰ ਕਰਨ ਤਬ ਲਾਗੇ, ਪੂਜਤ ਨਵ ਗ੍ਰਹਿ ਗਣਪਤਿ ਆਗੇ।

ਬੀਚ ਹੁਤਾਸਨ (ਅਗਨੀ) ਕੀਨ ਪ੍ਰਕਾਸ਼ਨ, ਪਾਵਤ ਸਰਪੀ ਕਰਤੰ ਉਪਾਸਨ।
ਤਬ ਦੁਲਹਨ ਢਿਗ ਆਨ ਬਿਠਾਈ, ਯਥਾ ਯੋਗ ਸਭ ਵਿਧ ਕਰਵਾਈ।
ਵਰ, ਵਰਸੰਗ, ਫੇਰ ਕਰ ਫੇਰੇ, ਪਾਣਿ ਗ੍ਰਹਿਣ ਕੀਨਸ ਤਿਸ ਏਰੇ।
ਯਥਾ ਯੋਗ ਸ੍ਰੀ ਅਰਜਨ ਤਹਾਂ, ਦੀਓ ਦਰਬ ਹਰਖੇ ਜਹ ਕਹਾਂ।
ਸਾਖੋਂ ਚਾਰ ਉਚਾਰਨ ਕੀਨਸ, ਸੁਨਯੋ ਸਭਨ ਸੁੰਨ ਧਨ ਗਨ ਦੀਨਸ।
ਇਵ ਲਾਵਾਂ ਲੈ ਕਰ ਜਸ ਸਾਜਾ, ਬੀਚ ਵੇਦ ਕਾ ਉਠੇ ਸਮਾਜਾ।
(ਸੂਰਜ ਪ੍ਰਕਾਸ਼ ਰਾਸ ੪ ਅੰਸੂ ੧੨)

ਏਸੇ ਤਰ੍ਹਾਂ ਵੇਦ ਰੀਤ ਨਾਲ ਹੀ ਗੁਰੂ ਹਰਿ ਗੋਬਿੰਦ ਜੀ ਦਾ ਦੂਜਾ ਵਿਆਹ ਹੋਇਆ ਅਤੇ ਏਸੇ ਤਰ੍ਹਾਂ ਹੀ ਨਾਵੇਂ ਗੁਰੂ ਤੇਗ ਬਹਾਦਰ ਸਾਹਿਬ ਦਾ—

'ਨਿਸ ਡੂਢ ਜਾਮ ਜਬ ਬੀਤੀ, ਹਿਤ ਲਾਵਾਂ ਕੇ ਸਨ ਪ੍ਰੀਤੀ।
ਨਰ ਪਠ ਕਰ ਗੁਰੂ ਬੁਲਾਏ, ਲਖ ਸਮਾ ਤੁਰਤ ਚਲ ਆਏ।
ਸ੍ਰੀ ਤੇਗ ਬਹਾਦਰ ਬੈਠੇ, ਜਾਂਹਿ ਵੇਦੀ ਸੁੰਦਰ ਹੈ ਸੇ।
ਗਣਿਪਤਿ ਸੁਰ ਪੂਜਨ ਕੀਨੋ, ਤਿਹ ਯਥਾ ਯੋਗ ਧਨ ਦੀਨੋ।
ਸ੍ਰੀ ਗੁਜਰੀ ਕੋ ਲੇ ਆਏ ; ਦਿਸ ਵਾਮ ਵਿਖੇ ਬੈਠਾਏ।
ਕਰ ਪੂਜਾ ਅਗਨਿ ਪ੍ਰਕਾਸੀ, ਵਿਚ ਹਵੀ ਪਾਈ ਬਹੁ ਬਹੁ ਭਾਸੀ।
ਦਿਜ ਬਚਤੇ ਫਿਰ ਕਰ ਫੇਰੇ, ਸਭ ਲਾਗ ਦੀਨ ਤਿਸ ਬੇਰੇ।
ਕਰ ਰੀਤ ਯਥੋਚਿਤ ਸਾਰੀ, ਚਲ ਆਏ ਡੇਰ ਮਝਾਰੀ :"
(ਸੂਰਜ ਪ੍ਰਕਾਸ ਰਾਸ ੮ ਅੰਸੂ ੬)'

ਏਸੇ ਤਰ੍ਹਾਂ ਖ਼ਾਲਸਾ ਪੰਥ ਦੇ ਜਨਮ ਦਾਤਾ ਗੁਰੂ ਗੋਬਿੰਦ ਸਿੰਘ ਜੀ ਦਾ ਵਿਆਹ ਵੀ ਵੇਦ ਰੀਤੀ ਨਾਲ ਹੋਇਆ—

"ਲਾਵਾਂ ਲਗਨ ਵਿਲੋਕ ਵਿਪ੍ਰਵਰ ਹਰਿ ਜਸ ਪ੍ਰਤੀ ਬੁਲਵਾਯੋ।
ਫੇਰੇ ਦੇਨ ਪਰ ਕਰੀ ਤਿਆਰੀ ਗੁਰ ਦੂਲਹੁ ਸਦਵਾਯੋ।
**ਵੇਦੀ ਵੇਦ ਵਿਧੀ ਯੁਤ ਵਰ ਬਦ ਵਿਸ਼ਵ ਕਰਮਾ ਸੁਤ ਠਾਟ ਭਯ।**
ਨਵ ਗ੍ਰਹ ਸਫਲ ਹੋਨ ਹਿਤ ਦ੍ਵਿਜ ਬਨ ਜਸ ਕੇ ਗ੍ਰਹਿਆਯੋ।
ਅੰਮ੍ਰਿਤ ਵੇਲਾ ਮੰਗਲ ਝੇਲਾ ਮੇਲਾ ਗਨ ਕਰ ਲਗਨ ਵਰੇ।
ਸ੍ਰੀ ਗੁਰੂ ਨੇਮ ਬ੍ਰਿਧ ਗੁਰ ਚਾਰੋ ਆਇਮ ਦੂਲਹੁ ਮੋਦ ਭਰੇ।
ਥਿਰੇ ਜਾਹਿ ਮੰਡਪ ਮੈਂ ਆਸਣ ਪਰੈ ਭਰੈ ਯਥਾ ਯੋਗ ਧਰੇ।
ਚੌਕੀ ਚਾਰ ਚੰਦਨ ਪੇ ਵਰ ਥਿਰ ਦੇ ਦਰਸ਼ਨ ਸਭ ਮੋਦ ਭਰੇ।
**ਕੁਲ ਅਨੁਸਾਰ ਅਚਾਰ ਵੇਦ ਵਿਧ ਕਰ ਪੁੰਨ ਅਗਨਿ ਜਗਾਈ।**
**ਹਵਨ ਸ ਮੰਤ੍ਰ ਸਾਮਿਗ੍ਰੀ ਕਰ ਹੀ ਸੁਰ ਪ੍ਰਤੱਖ ਹ੍ਵੈ ਪਾਈ।**
**ਪੁਨ ਹਰਿ ਜਸ ਸੁਨਿ ਆਗਿਆ ਦ੍ਵਿਜ ਕੀ ਨਿਜ ਤੀਆ ਯੁਤ ਆਯੋ।**
ਸਮਾ ਜਾਨ ਕੰਨਿਆ ਬੁਲਵਾਈ ਦੂਲਹੁ ਨਿਕਟ ਬਿਠਾਯੋ।
**ਵਿਧਿ ਵਤ ਬੇਦ ਮੰਤ੍ਰ ਪ੍ਰਸਿਧ ਸਿਧ ਪਾਧਾ ਬਨ ਵਿਧੀ ਫੇਰੇ।**
ਸਾਖਾ ਚਾਰ ਉਚਾਰ ਸੁਨਤ ਵਰ ਧਾਰ ਦੇਹ ਦਿਜ ਕੇਰੇ।

ਸਮੇਂ ਸਮੇਂ ਪਰ ਕੋਕਲ ਬੈਨੀ ਗਾਵਤ ਗੀਤ ਬਧੇਰੇ ।
ਵੇਦ ਵਿਧਾਨ ਠਾਨ ਕਰ ਹਰਿ ਜਸ ਕੰਨਿਆ ਦਾਨ ਮਹਾਨ ਕਰਿਓ ।"
(ਪੰਥ ਪ੍ਰਕਾਸ਼)

ਏਸੇ ਤਰ੍ਹਾਂ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਦੂਜਾ ਵਿਆਹ ਆਪਣੀ ਇਛਿਆ ਨਾਲ ਹੋਇਆ, ਓਦੋਂ ਗੁਰੂ ਤੇਗ਼ ਬਹਾਦਰ ਗੁਰਧਾਮ ਸਿਧਾਰ ਚੁਕੇ ਸਨ ।

"ਸੁਨ ਸਤਿਗੁਰ ਧੀਰ ਧਰਾਯੋ, ਡੇਰਾ ਭਲੀ ਠੌਰ ਕਰਵਾਯੋ ।
ਸੁਧ ਸ੍ਰੀ ਮਾਤਾ ਪਾਸ ਪਠਾਈ, ਮਾਤ ਹਰਖ ਹੀਏ ਬਟੀ ਵਿਧਾਈ ।
ਸਾਹਾ ਤੁਰਤ ਹੀ ਛੀਓ ਸੁਧਾਈ, ਸਭੈ ਸਾਮਗ੍ਰੀ ਤਿਆਰ ਕਰਾਈ ।
ਰੀਤ ਵੇਦ ਕਲ ਕਰ ਸਭ ਭਾਏ, ਸਤਿਗੁਰ ਕੋ ਫੇਰੇ ਫਿਰਵਾਏ ।
ਬਜੇ ਸਦਯਾਨੇ ਮੰਗਲ ਗਾਏ । ਆਨੰਦ ਰਹਾ ਆਨੰਦ ਪੁਰਛਾਏ ।
ਸਸਿਬਦਨੀ ਪਿਕ ਬੈਨੀ ਭਵਨਾ, ਮ੍ਰਿਗ ਨੈਨੀ ਸਜ ਗਾਵਨ ਗਵਨਾ ।
ਮ੍ਰਿਦੁਲ ਮਧੁਰ ਸੁਰ ਮਦਨ ਜਗਾਵਨ, ਜਾ ਸੁਨ ਸਾਵਨ ਮੇਘ ਲਜਾਵਨ ।
ਲੈ ਦੁਲਹਿਨ ਦੁਲਹਾ ਜਬ ਆਏ ਜੁਰੀ ਦੁਆਰ ਪਰ ਤ੍ਰੀਯਸ ਮੁਦਾਏ ।
ਰੋਕੇ ਗੁਰੂ ਪੌਰ ਪਰ ਪਰ ਕੀ, ਕਰੀ ਆਰਤੀ ਆਰਤ ਹਰ ਕੀ ।
ਵਰਯੋ ਵਾਰਿ ਮਾਤ ਤਬ ਪੀਯੋ, ਆਨੰਦ ਉਮਗ ਚਲਯੋ ਭਰ ਹੀਯੋ ।"
(ਪੰਥ ਪ੍ਰਕਾਸ਼)

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਬਾਰੇ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ—

"ਗੁਰਪੰਚਮ ਜਿਹਿ ਤਨ ਤਜਯੋ ਕਹੀ ਕਥਾ ਯਹਿ ਔਰ ਮੈਂ ।੭੮। ਦੋਹਰਾ ।
ਲੌਕਕ ਬੈਦਿਕ ਰੀਤਿ ਸਭ ਸਿੱਖਨ ਕਰੀ ਮਹਾਨਾਂ ।
ਬਨਯੋ ਦੇਹੁਰਾ ਤਹਾਂ ਹੀ ਧਯਾਯ ਕਰਯੋ ਅਵਸਾਨਾ ।" ੭੯ । (ੳ)

ਏਸੇ ਤਰ੍ਹਾਂ ਛਵੇਂ ਗੁਰੂ ਦੀ ਅੰਤਿਮ ਕ੍ਰਿਆ ਬਾਰੇ ਪੰਥ ਪ੍ਰਕਾਸ਼ ਵਿਚ ਲਿਖਿਆ ਹੈ—

"ਫਿਰ ਗੁਰੁ ਨੇ ਦੁਖੁਤਾਤ ਤਿਸੀ ਕਾ ਗੁਰੁ ਹਰਿ ਰਾਇ ਮਹਾਨਵਾ ।
ਕਰਯੋ ਜਗਤ ਕਾ ਗੁਰੂ ਤਿਲਕ ਦੇ ਸੱਤ੍ਰਾਂ ਸੇ ਇਕ ਮਾਹੀਂ ।
ਖਸਟਮ ਗੁਰੁ ਨਿਜ ਜੋਤਿ ਸਮਾਏ ਕੀਰਤ ਪੁਰ ਪੁਨ ਚਾਹੀ ।੩।।ਦੋਹਰਾ।।
ਸਪਤਮ ਗੁਰੁ ਸਭ ਹੀ ਕਰੀ ਲੌਕਕ ਬੇਦਕ ਰੀਤਿ ।" (ਅ)

ਇਸ ਤੋਂ ਬਾਅਦ ਦਸਮ ਪਾਤਸ਼ਾਹ ਵਲੋਂ ਸੁਵਾ ਲਖ ਦਮੜੇ ਦੀ ਸਮਗਰੀ ਇਕੱਠੀ ਕਰ ਕੇ ਨੈਣਾ ਦੇਵੀ ਦੇ ਮੰਦਰ ਸਾਹਮਣੇ ਹਵਨ ਕਰਨ ਦੀ ਕਥਾ ਹੈ ਜਿਸ ਨੂੰ ਪੰਥ ਪ੍ਰਕਾਸ਼ ਵਿਚ ਇੰਜ ਬਿਆਨਿਆ ਹੈ—

---

(ੳ) ਗਿਆਨੀ ਗਿਆਨ ਸਿੰਘ ਜੀ, ਪੰਥ ਪ੍ਰਕਾਸ਼ ਪੱਥਰ ਦਾ ਛਾਪਾ ਸੰਮਤ ੧੯੪੬— ਪੰਨਾ-੯੨-੯੩

(ਅ) ਉਪਰੋਕਤ ਗ੍ਰੰਥ—ਪੰਨਾ-੧੦੪-੫

"ਜਿਤਿਕ ਛਤ੍ਰੀ ਭਏ ਅੱਤ੍ਰੀ ਧਰ ਪਰਾ । ਰਾਮ ਕ੍ਰਿਸ਼ਨ ਤੇ ਆਦਿ ਭਏ ਅਵਤਾਰ ਜਿਤਕ ਵਰਾ । ਭਗਤਿ ਸਕਤਿ ਕੀ ਕਰੀ ਸਭਨ ਮਨ ਮੋਦ ਧਾਰ ਕਰਾ । ਤਯੋ ਛਤ੍ਰੀ ਗੁਰੁ ਭਏ ਬਿਦਦ ਬਸੁਧਾ ਸੁਬੀਰ ਬਰਾ । ਤਿਨ ਧਰਮ ਪਾਲਨਾ ਹੇਤ ਪੁਨ ਸਤਕੁਨ ਕੇ ਸਾਲਨ ਹਿਤੀ । ਨਿਜ ਪੰਥ ਸਹਾਇਕ ਲਖ ਸਦਾ ਜਗਦੰਬਾ ਪ੍ਰਗਟ ਕੀਤੀ ।।੨੪।। ਜਿਸ ਬਿਧਿ ਪ੍ਰਗਟ ਕਰੀ ਗੁਰ ਜਗ ਦੰਬਾਨੀ ਕੋ । ਸੋਊ ਭਿਧੀ ਸੁਨ ਲੇਹੁ ਸਭੀ ਅਬ ਕਹਿ ਹੋ ਠੀਕੈ ।

"ਦਿਜਵਰ ਕੇਸਵ ਨਾਮ ਏਕ ਕਾਂਸ਼ੀ ਤੇ ਆਯੋ । ਸ਼ਿਵ ਬੱਕ੍ਰਦਿਜ ਔਰ ਦੁਤੀ ਕਸਮੀਰੀ ਗਾਯੋ । ਪੁਨ ਬਿਸਵ ਪਾਲ ਪੰਡਿਤ ਤ੍ਰਿਤੀ ਚਥਰਥ ਬੇਦ ਬਕਤਾ ਕਥੈਂ । ਦਿਜ ਓਝਾ ਕਲੀ ਦਾਸ ਪੁਨ ਅਯੋ ਦੱਖਣੀ ਚਤੁਰਥੈ ।।੨੬।। ਬਿੱਤਬਹੁਤ ਗੁਰ ਖ਼ਰਚ ਚਾਹਿ ਯਹਿ ਬਿਪ੍ਰ ਬੁਲਾਏ । ਬੇਦ ਮੰਤ੍ਰ ਮੈ ਨਿਪੁਨ ਸਭੀ ਬਿਧਿ ਜਗ ਬਿਦਤਾਏ । ਅਨੰਦਪੁਰ ਤੇ ਸਾਤ ਕੋਸ ਪਰਿਮਾਣ ਚੜ੍ਹਾਈ । ਨੈਨਾ ਦੇਵੀ ਮਾਤ ਤੁੰਗ ਗਿਰ ਸਿਖਰ ਰਹਾਈ । ਤਹਿ ਹਵਨ ਕੁੰਡ ਬਨਵਾਇ ਗੁਰੁ ਸਬ ਸਮੱਗਰੀ ਤਯਾਰ ਕਰਾ । ਸੰਨ ਸਤਰਾਂ ਸਏ ਚੁਰੰਜਵੇਂ ਚੇਤ ਮਾਸ ਗੁਰੁ ਵਾਰ ਵਰਾ ।।੨੭।। ਲਗਨ ਸਗਨ ਸਭ ਸੋਧ ਹਵਨ ਗੁਰ ਲਗੇ ਕਰਨ ਤਬ । ਕਰਫ ਵਹਿ ਦਿਜ ਬਿਧਿ ਯੁਕਤਿ ਪੜ ਮੰਤ੍ਰ ਬੇਦ ਸਬ । ਸ਼ਾਂਤੀ ਰੱਥਜਾ ਹੇਤ ਬਹੁਤ ਦਿਜ ਬਰਣੀ ਕਰਨੇ । ਬੈਠਾਰੇ ਗੁਰੁ ਆਪ ਔਰ ਪੁਨ ਠੌਰ ਸੁਵਾਰਨੇ । ਪੁਨ ਚਾਰ ਦਿਜਨ ਮਹਿ ਮੁੱਖ ਇਕ ਕੇਸੋ ਹਵਨ ਕਰਾਵਹੀ । ਇਮ ਨਿਤ ਪ੍ਰਤੀ ਦਾਈ ਜਾਮ ਤਕ ਸਤਗੁਰੂ ਕ੍ਰਿਤ ਕਮਾਂਵਹੀ ।।੨੮।। ਸੇਵਕ ਸੱਚਵ ਸਿੱਖ ਸਭੀ ਗੁਰੁ ਸੇਵ ਕਮਾਵੈਂ । ਵਸਤੁ ਹਵਨ ਕੀ ਹਵਨ ਕੁੰਡ ਢਿਗ ਨੀਤ ਪੁਚਾਵੈਂ । ਖਾਨ ਪਾਨ ਪਹਿਰਾਨ ਔਰ ਸਭ ਬਿਪਨ ਕੇਰੋ । ਕਰੈ ਸੇਵ ਮਨ ਲਾਇ ਖਰਚ ਧਨ ਅਨਗਨ ਹੇਰੋ । ਗੁਰੁ ਬ੍ਰਮਚਰਜ ਧਰ ਰੈਨ ਦਿਨ ਰਹਿਤ ਤਹਾਂ ਹੀ ਮੋਧਰਾ । ਪੁਨ ਬਾਨੀ ਦੁਰਗਾ ਕੀ ਰਚੈਂ ਛੰਦ ਬੰਦਬਰ ਉਚਰ ਕਰਾ ।।੨੯।। ਏਕ ਬਰਸ ਜਬ ਬਿਤਯੋ ਐਸ ਹੀ ਕ੍ਰਿਤ ਕਰਤ ਵਰਾ । ਚੇਤ ਮਾਸ਼ ਪੁਨ ਅਯੋ ਵਹੀ ਨਵ ਰਾਤ੍ਰ ਜੋ ਭਰਾ । ਤਬੈ ਜਨਾਯੋ ਬਿਦਤ ਹੋਮ ਹਿਤ ਸਗਨ ਮਾਤ ਫਿਰਾ । ਯਹ ਕਬੀ ਚਲੈ ਬਹੁ ਪੌਨ ਹੋਇ ਭੂਚਾਲ ਹਲੈ ਗਿਰਾ । ਸਗਨ ਭਯਾਨਕ ਪੇਖ ਬਹੁ ਦਹਿਲ ਗਏ ਦਿਜ ਭਾਗ ਸਭਾ । ਇਕ ਕੇਸਵ ਹੋਮ ਕਰਾਵਹੀ ਗੁਰੁ ਢਿਗ ਰਹਯੋ ਸੁ ਬੈਠ ਤਬਾ ।।੩੦।।

" ਧਰੇ ਮੁੰਡ ਅਰਿ ਕੇ ਗਰੇ ਲਾਲਨ ਕੀ ਮਾਲਾ ॥
ਬਦਨ ਬਿਸਾਲ ਕਰਾਲ ਭਲ ਸੁਭ ਤ੍ਰਿਲਕ ਉਜਾਲਾ ॥
ਲੋਚਨ ਲਾਲ ਰਸਾਲ ਸਜੇ ਸਸਤ੍ਰ ਸੁਚਮਕੇ ।
ਅਰਨ ਮੇਘ ਕੇ ਬੀਚ ਕੋਟਿ ਜਨੁ ਬੀਜ ਦਮੱਕੈ ।
ਗਨ ਭੈਰਵਿ ਭੂਤ ਪ੍ਰੇਤ ਯੁਤ ਕਿਲ ਕਿਲਾਇ ਕਾਲੀ ਨਚੈ ।
ਅਰਿ ਸੈਂ ਕਰਾਲ ਛਬ ਜਾਲ ਯੁਤ ਉਤ ਭੀਮ ਭਭਕ ਕੇਹਰ ਤਚੈ ।

ਦੋਹਰਾ

ਬੀਜ ਕੋਟਿ ਸਮ ਤੇਜ ਅਤਿ ਪਿਖ ਗੁਰੁ ਨੈਨ ਮਿਲਾਨਾ ।

ਪੁਨ ਸਨਮੁਖ ਹ੍ਵੈ ਮਾਤ ਕੇ ਪਗ ਪੈ ਬੰਦਨ ਠਾਨਾ ॥
ਨਿਜ ਕਰ ਕੀ ਲਘੁ ਆਂਗੁਰੀ ਸ੍ਰੋਨ ਗੁਰੂ ਕਾਢਾ ।
ਕਰਯੋ ਚੜ੍ਹਾਵਨਿ ਮਾਤ ਕੋ ਧਰਧੀਰਜ ਹਵੈ ਠਾਢਾ ।...
"...ਪੁਨ ਉਸਤਿਤ ਇਮ ਗਾਇ ॥੩੯॥ਛਪੈ॥
ਤੁਹੀਂ ਚੰਡਿ ਪ੍ਰਚੰਡ ਰੁੰਡ ਮੁੰਡਨ ਅਰਿ ਹਰਨੀ ।
ਤੁਹੀ ਜਗਤਿ ਕੀ ਜਨਨਿ ਪਾਲ ਸੰਘਰਨ ਕਰਨੀ ।
ਤੁਹੀ ਕਾਲਕੀ ਕਲਾ ਕਾਲਕਾ ਦੁਸਟ ਬਿਭੰਜਨ ।
ਸੁੰਭਿ ਨਿਸੁੰਭਿ ਸੁਮਹਿਖ ਰਕਤਬੀਜਾਦਿਕ ਗੰਜਨਾ ।
ਅਬ ਹਵੈ ਪ੍ਰਸੰਨ ਨਿਜ ਦਾਸ ਪਰ ਕਰ ਕ੍ਰਿਪਾ ਆਦੇਸੁ ਬਰਾ ।
ਇਕ ਰਚੋਂ ਪੰਥ ਤੁਰਕੈਂ ਹਨੌਂ ਧਰਮ ਵਿਥਾਰੋਂ ਸਕਲ ਧਰਾ ।
ਛਕੇ ਆਦਿਕ ਉਸਤਿਤ ਬਰਨੀ ਤਬ ਗੁਰੁ ਜੋਇ ।
ਲਿਖੀ ਦਸਮ ਗੁਰੁ ਗ੍ਰੰਥ ਮੈ ਜਾਨਤ ਗੁਰੂ ਸਿਖ ਸੋਇ ।

... ... ...

"ਪੁਨ ਇਕ ਲਘੁ ਕਿਰਪਾਨ ਦੇ ਭਈ ਲੋਪ ਜਗ ਮਾਤਾ ।
ਸਤਿਗੁਰ ਪੁਰ ਅਨੰਦ ਮੈਂ ਆਏ ਫਿਰ ਬਖਸ਼ਾਤਾ ।" (੬)

ਇਸ ਪਰਸੰਗ ਵਿਚ ਕੀ ਗ਼ਲਤ ਹੈ ਤੇ ਕੀ ਠੀਕ । ਇਹ ਤੇ ਅਕਾਲੀ ਇਤਿਹਾਸਕਾਰ ਹੀ ਜਾਨਣ ਕਿਉਂਕਿ ਗਿਆਨੀ ਗਿਆਨ ਸਿੰਘ ਜੀ ਨੂੰ ਸਰੇਸ਼ਟ ਸਿਖ ਇਤਿਹਾਸਕਾਰ ਮੰਨਕੇ ਹੀ ਭਾਈ ਵੀਰ ਸਿੰਘ ਹੁਰਾਂ ਦੀ ਖ਼ਾਲਸਾ ਟ੍ਰੈਕਟ ਸੁਸਾਇਟੀ ਨੇ ਸਨਮਾਨਤ ਕੀਤਾ ਤੇ ਆਪ ਦੀਆਂ ਸਾਰੀਆਂ ਲਿਖਤਾਂ ਛਪਾਉਣ ਦਾ ਠੇਕਾ ਲਿਆ ਸੀ ।

ਪਰ ਇਕ ਗੱਲ ਸਿਧ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਜੀਵਨ, ਬਾਣੀ ਤੇ ਆਚਰਨ ਇਹੋ ਹੀ ਸਿਧ ਕਰਦਾ ਹੈ ਕਿ ਆਪ ਠੇਠ ਹਿੰਦੂ ਆਚਰਨ ਦੇ ਅਨੁਸਾਰੀ ਰਹੇ ਅਤੇ ਵੇਦ-ਵੇਦਾਂਤਾ ਤੇ ਵੇਦ ਰੀਤਾਂ ਨੂੰ ਵੀ ਮੰਨਦੇ ਰਹੇ ।

## ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ

ਗੁਰੂ ਗੋਬਿੰਦ ਸਿੰਘ ਤੋਂ ਬਾਅਦ ਗੁਰੂ ਬਾਲਕ ਸਿੰਘ ਜੀ ਤੇ ਇਕ ਪ੍ਰਕਾਰ ਨਾਲ ਗੁਪਤ ਹੀ ਰਹੇ । ਅਤੇ ਜਦੋਂ ਗੁਰੂ ਰਾਮ ਸਿੰਘ ਜੀ ਗੁਰੂ ਰੂਪ ਵਿਚ ਧਰਮ ਕਰਮ ਦੇ ਖੇਤਰ ਵਿਚ ਆਏ, ਓਦੋਂ ਦੇਸ਼ ਦੀ ਹਾਲਤ ਸਮੂਲੋਂ ਹੀ ਬਦਲ ਚੁਕੀ ਹੋਈ ਸੀ ।

ਮੁਸਲਿਮ ਰਾਜ-ਸ਼ਕਤੀ ਦੀ ਥਾਂ ਅੰਗਰੇਜ਼ ਰਾਜ-ਸ਼ਕਤੀ ਨੇ ਲੈ ਲਈ ਸੀ । ਸਿਖਾਂ ਵਿਚ ਧਰਮ ਕਰਮ ਦਾ ਨਾਮ ਨਿਸ਼ਾਨ ਵੀ ਨਹੀਂ ਸੀ ਰਹਿ ਗਿਆ ਹੋਇਆ । ਸਿਖਾਂ ਵਿਚ ਫੌਜੀ ਭਾਵਨਾ ਹੀ ਮੁਖੀ ਭਾਵਨਾ ਸੀ ਤੇ ਉਸ ਤੋਂ ਅੰਗਰੇਜ਼ ਫ਼ਾਇਦਾ

(੬) ਉਪਰੋਕਤ ਪੰਥ ਪ੍ਰਕਾਸ਼ ਐਡੀਸ਼ਨ-੩—ਪੰਨਾ-੫੫੧-੫੨-੫੩

ਉਠਾ ਰਿਹਾ ਸੀ।

ਅਜਿਹੀ ਹਾਲਤ ਵਿਚ ਗੁਰੂ ਰਾਮ ਸਿੰਘ ਜੀ ਨੇ ਸਭ ਕੁਝ ਹੀ ਨਵੇਂ ਸਿਰੇ ਖੜਾ ਕਰਨ ਦੀ ਲੋੜ ਮਹਿਸੂਸ ਕੀਤੀ। ਨਵੇਂ ਸਿਰੇ ਪੰਜਾਂ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ 'ਸੰਤ ਖਾਲਸੇ' ਦੀ ਸਾਜਨਾ ਕੀਤੀ।

ਗੁਰੂ ਰਾਮ ਸਿੰਘ ਜੀ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਦਾ ਸਾਜਿਆ ਹੋਇਆ 'ਖਾਲਸਾ' ਤਾਂ ਜ਼ਰੂਰ ਹੈ ਸੀ ਪਰ ਉਸ ਵਿਚ ਪਹਿਲੇ ਪੰਜਾਂ ਗੁਰੂਆਂ ਦੀ ਗੁਰਮਤ ਵਾਲਾ 'ਸੰਤ' ਨਹੀਂ ਸੀ ਰਿਹਾ, ਸਗੋਂ ਕੁਸੰਸਕਾਰੀ-ਸ਼ਕਤੀ ਤੇ ਵਿਸ਼ੇ-ਵਿਕਾਰਾਂ ਦਾ ਸ਼ਿਕਾਰ ਹੋ ਕੇ ਮਲੇਛ ਖ਼ਾਲਸੇ ਦਾ ਰੂਪ ਧਾਰ ਚੁਕਾ ਸੀ। ਗੁਰੂ ਰਾਮ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਅਸਲ ਸਿੱਖੀ ਵਿਚੋਂ ਕੇਵਲ ਦਾਈ ਸਿੱਖ ਹੀ ਲੱਭੇ ਸਨ।

ਗੁਰੂ ਰਾਮ ਸਿੰਘ ਜੀ ਨੇ ਭੁਲੀਆਂ ਵਿਸਰੀਆਂ ਸਿਉਂਕ ਲਗੀਆਂ ਅਲਮਾਰੀਆਂ ਵਿਚ ਬੰਦ ਪਈਆਂ ਆਦਿ ਗ੍ਰੰਥ ਦੀਆਂ ਬੀੜਾਂ 'ਖਾਲਸਿਆਂ ਦੇ ਘਰਾਂ ਵਿਚੋਂ ਕਢਵਾਈਆਂ ਤੇ ਉਨ੍ਹਾਂ ਦੇ ਪਾਠ, ਅਖੰਡ ਪਾਠ ਦੀ ਰੀਤ ਤੋਰੀ।

ਆਪ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਆਦੀ ਪਹਿਲੇ ਗੁਰੂਆਂ ਦੀ ਭਗਤੀ ਭਰਪੂਰ ਬਾਣੀ ਅਤੇ ਦਸਮ ਗੁਰੂ ਦੀ 'ਸ਼ਕਤੀ ਸਰੂਪ' ਬਾਣੀ ਦਾ ਸੰਜੋਗ ਕਰ ਕੇ ਉਸ ਨੂੰ ਸਿਖਾਂ ਦੇ ਜੀਵਨ ਦਾ ਅੰਗ ਬਣਾ ਦਿੱਤਾ।

ਗੁਰੂ ਗੋਬਿੰਦ ਸਿੰਘ ਜੀ ਨੇ ਮਲੇਛ ਜਾਂ ਰਾਖਸ਼ਸ਼ ਦੇ ਰੂਪ ਵਿਚ ਉਨ੍ਹਾਂ ਸ਼ਕਤੀਆਂ ਦਾ ਹੀ ਚਿਤਰਨ ਕੀਤਾ ਸੀ ਜਿਹੜੀਆਂ ਗਊ ਗਰੀਬ ਨੂੰ ਦੁਖ ਦੇਂਦੀਆਂ ਸਨ।

ਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਰੂਪੀ ਮਲੇਛ ਸ਼ਕਤੀ ਅਤੇ ਮਨ ਦੀਆਂ ਦਾਨਵੀ ਸ਼ਕਤੀਆਂ ਨਾਲ ਲੜਨ ਲਈ ਓਸੇ ਆਦਿ ਸ਼ਕਤੀ ਦੀ ਅਰਾਧਨਾ ਨੂੰ 'ਸੰਤ ਖਾਲਸੇ' ਦੇ ਜੀਵਨ ਦਾ ਅੰਗ ਬਣਾ ਦਿੱਤਾ। ਆਪ ਨੇ ਗੁਰੂਆਂ ਦੀ ਅਰਦਾਸ ਦੇ ਨਾਲ ਨਾਲ ਹੀ ਇਸ ਆਦਿ ਸ਼ਕਤੀ ਦੀ ਅਰਦਾਸ ਦਾ ਵੀ ਹੁਕਮ ਦਿੱਤਾ।

'ਹੇ ਸ਼ਕਤੀ ਮਾਤਾ, ਮੇਰੇ ਅੰਦਰ ਜੋ ਅਸੁਰੀ ਸੰਪਦਾ ਦੇ ਗੁਣ ਹਨ ਇਹਨਾਂ ਦਾ ਨਾਸ ਕਰੀਂ ਅਤੇ ਖੋਟੇ ਸੁਭਾਵ ਵਲੇ ਜੋ ਜੀਵ ਹਨ, ਏਨ੍ਹਾਂ ਨੂੰ ਸੁਮੱਤ ਬਖ਼ਸ਼ੀਂ। ਹੇ ਜਗਦੰਬਾ! ਮਹਾਂ ਮਲੇਛ ਦਾ ਨਾਸ ਕਰੀਂ। ਗਊ ਗਰੀਬ ਦੀ ਰਖਿਆ ਕਰੀਂ। ਆਪਣੇ ਸੰਤ ਖ਼ਾਲਸੇ ਦਾ ਪ੍ਰਕਾਸ ਕਰੀਂ। ਇਤਿਆਦਕ ਬੇਨਤੀ ਕਰਨੀ। ਹੋਰ ਪਾਠ ਭਾਂਵੇਂ ਅਗੇ ਪਿਛੇ ਹੋ ਜਾਏ ਪਰ ਚੰਡੀ ਦੀ ਵਾਰ ਦਾ ਸੂਰਜ ਦੀ ਟਿੱਕੀ ਨਾਲ ਭੋਗ ਪਾ ਦੇਣਾ, ਅਤੇ ਹਰ ਸਮੇਂ ਗੁਰੂ ਜੀ ਤੋਂ ਇਹ ਮੰਗ ਮੰਗਣੀ ਕਦੇ ਬੋਲ ਕੇ ਕਦੇ ਅੰਦਰ ਹੀ ਕਿ ਹੇ ਗੁਰੂ ਜੀ ਅਸੀਂ ਪਾਪੀ ਅਪਰਾਧੀ ਜੀਉ ਹਾਂ। ਤੇਰਾ ਪਤਿਤ ਪਾਵਨ ਬਿਰਦ ਸੁਣਕੇ ਤੇਰੇ ਬੂਹੇ ਆਇ ਡਿਗੇ ਹਾਂ, ਸਾਨੂੰ ਆਪਣੀ ਕ੍ਰਿਪਾ ਕਰ ਕੇ ਗੁਰਮਤਿ ਦਾ ਖੈਰ ਪਾਉ, ਅਰ ਮਨੁੱਖਾਂ ਦਾ ਮੇਲਾ ਜਿਥੇ ਹੋਵੇ ਤਾਂ ਗੁਰਮੁਖਾਂ ਦਾ ਮੇਲਾ ਹੋਵੇ। ਮਨਮੁਖਾਂ ਦੀ ਸੰਗਤ ਤੋਂ ਰਖ ਲਈਂ। ਮਹਾਰਾਜ ਜਿਥੇ ਮੇਰਾ ਜਿਉ ਜਾਵੇ, ਤਿਥੇ ਰਖਯਾ ਕਰੀਂ। ਅਰ ਹੇ ਗੁਰੂ ਮਹਾਰਾਜ ਜੋ ਤੈਂ ਗੁਰੂ ਰੂਪ ਧਾਰ ਕੇ

ਹੁਕਮ ਦਿਤਾ ਹੈ ਗ੍ਰੰਥ ਸਾਹਿਬ ਮੇਂ ਸੋ ਆਪਣਾ ਹੁਕਮ ਸਦਾ ਲਈ ਮਨਾਈਂ। ਆਪਣੇ ਹੁਕਮ ਤੇ ਪ੍ਰਤੀਤ ਦਾ ਦਾਨ ਦਈਂ। ਦੂਜੇ ਭਾਇ ਤੋਂ ਰਖ ਲਈਂ, ਤੇਰਿਆਂ ਚਰਨਾਂ ਤੋਂ ਬਿਨਾਂ ਮੇਰੀ ਦੂਜੇ ਥਾਂ ਕਦੇ ਪ੍ਰੀਤ ਨਾ ਹੋਵੇ। ਹੇ ਮਹਾਰਾਜ ਸਵਾਸ ਸਵਾਸ ਤੇਰਾ ਨਾਮ ਚਿਤ ਆਵੇ ਨਾ ਦੁਖ ਵਿਚ ਵਿਸਰੀਂ ਨਾ ਸੁਖ ਵਿਚ ਵਿਸਰੀਂ, ਸਦਾ ਈ ਮੇਰੇ ਹਿਰਦੇ ਵਸੀਂ। ਬਿਨਾਂ ਤੇਰੇ ਨਾਮ ਤੋਂ ਕਿਸੇ ਪਦਾਰਥ ਦੀ ਭੁਖ ਨਾ ਰਹੇ। ਆਪ ਦੇ ਦਿੱਤੇ ਉਤੇ ਸੰਤੋਖ ਦਾ ਦਾਨ ਬਖ਼ਸ਼ੀਂ।' ਇਹ ਮੰਗ ਮੰਗਣੀ—ਸਾਰੇ ਕਾਰਜ ਰਾਸ ਹੋਣਗੇ। ਚੰਡੀ ਦੀ ਵਾਰ ਜ਼ਰੂਰ ਪੜ੍ਹਨੀ ਬੜਾ ਮਹਾਤਮ ਲਿਖਿਆ ਹੈ ਗੁਰੂ ਜੀ ਨੇ।..."

## ਯੱਗ

"ਵੈਦਿਕ ਪਰੰਪਰਾ ਕਹਿੰਦੀ ਹੈ ਕਿ ਅਗਨੀ (ਲਭਣ,) ਪਸ਼ੂ-ਪਾਲਨ, ਅਤੇ ਬਸਤੀਆਂ ਦੇ ਬਣਾਉਣ ਦੇ ਨਾਲ ਨਾਲ 'ਯੱਗਾਂ' ਦੀ ਉਤਪੱਤੀ ਹੋਈ। ਤ੍ਰੇਤਾ ਜੁਗ ਵਿਚ ਬ੍ਰਹਮ ਨੇ—ਜੋ ਕਿ ਸ੍ਰਿਸ਼ਟੀ ਕਰਤਾ ਸੀ—ਮਨੁਖ ਨੂੰ ਯੱਗ ਪ੍ਰਦਾਨ ਕੀਤਾ। ਯੱਗ ਕ੍ਰਿਤ ਯੁਗ (ਸਤਜੁਗ) ਵਿਚ ਨਹੀਂ ਸੀ। ਹਿੰਦੂ ਪਰੰਪਰਾ ਦਾ ਇਹੋ ਹੀ ਕਹਿਣਾ ਹੈ ਕਿ ਬ੍ਰਹਮ ਨੇ ਮਨੁਖ ਨੂੰ ਜਿੰਨੀਆਂ ਵੀ ਚੀਜ਼ਾਂ ਦਿਤੀਆਂ ਹਨ, ਯੱਗ ਉਨ੍ਹਾਂ ਸਭਨਾਂ ਵਿਚੋਂ ਸਰੇਸ਼ਟ ਹੈ। ਇਸ ਨੇ ਮਨੁਖ ਨੂੰ ਇਕ ਜੁਗ ਵਿਚੋਂ ਕਢ ਕੇ ਦੂਸਰੇ ਜੁਗ ਵਿਚ ਪਹੁਚਾ ਦਿਤਾ। (ੳ)

ਸ੍ਰੀ ਡਾਂਗੇ ਦੇ ਕਥਨ ਅਨੁਸਾਰ ਸਭ ਤੋਂ ਪਹਿਲਾਂ 'ਸੱਤ੍ਰ' ਤੇ ਕ੍ਰਿਤੂ ਯੱਗ ਹੁੰਦੇ ਸਨ ਜਿਨ੍ਹਾਂ ਨੂੰ ਹਿੰਦੂ ਵਿਸ਼ਵਾਸਾਂ ਅਨੁਸਾਰ ਦੇਵਤੇ ਕਰਦੇ ਸਨ। ਸੱਤ੍ਰ ਯੱਗ ਦਾ ਅਰਥ ਹੈ—ਮਿਲਣਾ ਤੇ ਮਿਲ ਕੇ ਉਪਜ ਕਰਨੀ। ਇਹ ਯੱਗ ਕਈ ਕਈ ਚਿਰ ਤਕ ਚਲਦੇ ਸਨ ਤੇ ਇਸ ਵਿਚ ਇਸਤ੍ਰੀ ਮਰਦ ਸਭ ਰਲ ਕੇ ਮੇਹਨਤ ਕਰਦੇ ਅਤੇ ਮੇਹਨਤ ਦੇ ਫਲ ਨੂੰ ਰਲ ਕੇ ਵਰਤਦੇ ਸਨ। ਇਸ ਯੱਗ ਦੇ ਕਰਤੇ ਨੂੰ ਜਾਂ ਉਸ ਸਮੇਂ ਦੇ ਸਮਾਜ ਦੇ ਮੁਖੀਏ ਨੂੰ ਬ੍ਰਾਹਮਣ ਕਿਹਾ ਜਾਂਦਾ ਸੀ। ਬਾਅਦ ਵਿਚ ਉਪਜ ਦੀਆਂ ਹਾਲਤਾਂ ਬਦਲਣ ਨਾਲ ਜਦੋਂ ਆਰਯਾਂ ਦੇ ਸਮਾਜ ਵਿਚ ਸਾਂਝੀਵਾਲਤਾ ਦੀ ਥਾਂ ਉਤੇ ਵੱਖ ਵੱਖ ਲੋਕਾਂ ਜਾਂ ਵਿਅਕਤੀਆਂ ਦੀ ਮਾਲਕੀ ਦਾ ਰਿਵਾਜ ਪੈ ਗਿਆ ਤਦ ਯੱਗ ਦਾ ਰੂਪ ਵੀ ਬਦਲ ਗਿਆ। ਯੱਗ ਕਰਵਾਉਣ ਵਾਲਾ ਬਾਅਦ ਵਿਚ ਵੀ 'ਬ੍ਰਾਹਮਣ' ਹੀ ਰਿਹਾ ਅਤੇ ਵਿਧੀ ਵੀ ਵੇਦਾਂ ਵਾਲੀ ਹੀ ਰਹੀ ਪਰ ਮੂਲ ਰੂਪ ਵਿਚ ਉਹ 'ਬ੍ਰਾਹਮਣ' ਦੇ ਕਰਮ ਕਾਂਡ ਤਕ ਹੀ ਸੀਮਤ ਹੋ ਗਈ। ਬ੍ਰਾਹਮਣ ਪ੍ਰਾਰੰਭਕ ਵੈਦਕ ਜੁਗ ਵਾਂਗ ਸਮਾਜ ਦਾ ਜਿਉਂਦਾ ਜਾਗਦਾ ਤੇ ਸਰੇਸ਼ਟ ਅੰਗ ਜਾਂ ਕਰਤਾ ਨਹੀਂ ਸੀ ਰਿਹਾ ਜਿਹੜਾ ਕਿ ਸਮਾਜ ਦੇ ਹਰੇਕ ਕੰਮ ਵਿਚ ਬਰਾਬਰ ਦਾ ਹਿਸੇਦਾਰ ਤੇ ਮੋਹਰੀ ਹੁੰਦਾ ਸੀ।

ਬ੍ਰਾਹਮਣੀ ਕਰਮ ਕਾਂਡ ਵਾਲਾ ਯੱਗ ਅਸੀਂ ਹੁਣ ਤਕ ਚਲਦਾ ਵੇਖਦੇ ਹਾਂ

---

(ੳ) ਸ੍ਰੀ ਸ਼ਾਦ ਅੰਮ੍ਰਿਤ ਡਾਂਗੇ—ਭਾਰਤ ਆਦਿਮ ਸਾਮਵਾਦ ਤੋਂ ਦਾਸ ਪ੍ਰਥਾ ਤਕ।

ਅਤੇ ਸਿਖਾਂ ਵਿਚ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਏਸੇ ਕਿਸਮ ਦਾ ਯੱਗ ਚਲਦਾ ਰਿਹਾ। ਨੈਨਾ ਦੇਵੀ ਦੇ ਮੰਦਿਰ ਸਾਹਮਣੇ ਕੀਤੇ ਯੱਗ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ 'ਕੇਸ਼ੋ' ਨਾਮੀ ਬ੍ਰਾਹਮਣ ਨੂੰ ਯੱਗ ਦਾ ਕਰਤਾ ਬਣਾਇਆ ਸੀ ਤੇ ਬ੍ਰਾਹਮਣੀ ਰੀਤ ਅਨੁਸਾਰ ਹੀ ਕੇਸ਼ੋ ਨੇ ਉਹ ਯੱਗ ਕਰਵਾਇਆ ਸੀ।

ਇਕ ਸਮੇਂ ਬਾਅਦ ਬ੍ਰਾਹਮਣਾਂ ਨੇ ਯੱਗ ਵਿਚ ਬਲੀ ਦਾ ਰਿਵਾਜ ਤੋਰ ਦਿੱਤਾ ਜੋ ਕਿ ਕਈ ਸ਼ਕਲਾਂ ਬਦਲਦਾ ਆਇਆ ਹੈ। 'ਸਤ੍ਰ' ਜਾਂ 'ਕ੍ਰਿਤੁ' ਯੱਗ ਵਿਚ ਪਹਿਲਾਂ ਕੋਈ ਬਲੀ ਨਹੀਂ ਸੀ ਦਿੱਤੀ ਜਾਂਦੀ, ਪਰ ਬਾਅਦ ਵਿਚ ਬ੍ਰਾਹਮਣਾਂ ਨੇ ਪਸ਼ੂ ਬਲੀ ਤੇ ਫਿਰ 'ਨਰ ਬਲੀ' ਦਾ ਰਿਵਾਜ ਤਕ ਚਲਾ ਦਿੱਤਾ।

ਬ੍ਰਾਹਮਣੀ ਕਰਮ ਕਾਂਡ ਵਾਲੇ ਯੱਗ ਵਿਚ ਸਤੁਤੀ ਮੁਖ ਰੂਪ ਵਿਚ ਦੇਵਤਿਆਂ ਦੀ ਹੀ ਗਾਈ ਜਾਂਦੀ ਹੈ ਜੋ ਕਿ ਪ੍ਰਕਿਰਤੀ ਦੇ ਵੱਖ ਵੱਖ ਅੰਗਾਂ ਦੇ ਚੇਤਨ ਰੂਪ ਵਿਚ ਕਲਪ ਲਏ ਗਏ ਸਨ। ਪਰ ਮਨੁੱਖਾ ਸਮਾਜ ਦੇ ਬੌਧਿਕ ਵਿਕਾਸ ਦੇ ਨਾਲ ਨਾਲ ਉਪਨਿਸ਼ਦਾਂ ਦੇ 'ਬ੍ਰਹਮ' ਨੇ ਮਨੁਖੀ ਦਿਮਾਗ ਵਿਚ ਖ਼ਾਸ ਥਾਂ ਬਣਾ ਲਈ ਸੀ। ਇਸ ਅਧਾਰ ਉਤੇ ਮੱਧ ਜੁਗ ਦੀ ਭਗਤੀ ਲਹਿਰ ਤੇ 'ਇਕ ਬ੍ਰਹਮ' ਦੀ ਉਪਾਸਨਾ-ਲਹਿਰ ਨੇ ਬ੍ਰਾਹਮਣਾ ਨਾਲ ਜ਼ਬਰਦਸਤ ਲੜਾਈ ਲੜੀ। ਕਬੀਰ ਜੀ ਤੇ ਗੁਰੂ ਨਾਨਕ ਦੇਵ ਜੀ ਇਸ ਲਹਿਰ ਦੇ ਮੁਖੀਏ ਦੇ ਰੂਪ ਵਿਚ ਨਿਤਰ ਕੇ ਸਾਹਮਣੇ ਆਏ ਸਨ। ਗੁਰੂ ਨਾਨਕ ਦੇਵ ਜੀ ਤੋਂ ਬਾਅਦ ਦੇ ਗੁਰੂ ਬੌਧਿਕ ਰੂਪ ਵਿਚ ਇਸ ਲਹਿਰ ਨੂੰ ਚਲਾਉਂਦੇ ਰਹੇ ਪਰ ਵਿਚ ਵਿਚ ਵਿਆਹਾਂ-ਮਰਨਿਆਂ ਵੇਲੇ ਬ੍ਰਾਹਮਣਾਂ ਨਾਲ ਸਮਝੌਤਾ ਵੀ ਚਲਦਾ ਰਿਹਾ।

ਏਸ ਮਸਲੇ ਨੂੰ ਗੁਰੂ ਰਾਮ ਸਿੰਘ ਜੀ ਨੇ ਗੰਭੀਰਤਾ ਨਾਲ ਲਿਆ ਅਤੇ ੩ ਜੂਨ ੧੮੬੩ ਨੂੰ ਖੋਟੇ ਨਾਮ ਦੇ ਪਿੰਡ ਵਿਚ ਬਿਨਾਂ ਬ੍ਰਾਹਮਣਾਂ ਦੀ ਸਹਾਇਤਾ ਦੇ ਤੇ ਬਿਨਾਂ ਵੇਦ ਮੰਤ੍ਰਾਂ ਤੋਂ ਛੇ ਜੋੜਿਆਂ ਦੇ ਵਿਆਹ ਕਰ ਦਿੱਤੇ।

ਅਕਾਲੀ ਇਤਿਹਾਸਕਾਰ ਬੇਸ਼ਕ ਇਹ ਦੂਸ਼ਣ ਬਾਜ਼ੀ ਕਰਕੇ ਗੁਰੂ ਰਾਮ ਸਿੰਘ ਜੀ ਤੇ ਨਾਮਧਾਰੀ ਸਮਾਜ ਨੂੰ ਪੁਰਾਤਨ ਗੁਰੂ ਪਰੰਪਰਾ ਅਤੇ ਸਿਖ ਸਮਾਜ ਨਾਲੋਂ ਵਖਰਿਆ ਕੇ ਅਸਿੱਖ ਸਿੱਧ ਕਰਨਾ ਚਾਹੁੰਦੇ ਹਨ—ਪਰ ਅਸਲ ਵਿਚ ਅਸੀਂ ਗੁਰੂ ਰਾਮ ਸਿੰਘ ਜੀ ਦੀ ਇਸ ਦੇਨ ਉੱਤੇ ਗੌਰਵ ਕਰਦੇ ਹਾਂ। ਆਪ ਨੇ ਪੁਰਾਤਨ ਹਿੰਦੂ ਰੀਤੀ ਤੇ ਸਿੱਖ ਸਿਧਾਂਤਾਂ ਦਾ ਅਜਿਹਾ ਸੁਮੇਲ ਕੀਤਾ ਕਿ ਜਿਸ ਨੇ ਹਿੰਦੂ-ਸਿੱਖਾਂ ਦੀ ਵਿਰਾਟ ਏਕਤਾ ਦੀ ਸਥਾਪਨਾ ਕਰ ਦਿੱਤੀ ਅਤੇ ਇਸ ਨੂੰ ਸਥਾਈ ਰੂਪ ਦੇ ਦਿੱਤਾ।

ਆਪ ਨੇ ਆਦਿ ਗ੍ਰੰਥ ਦਾ ਪ੍ਰਕਾਸ਼ ਕਰਕੇ 'ਅਨੰਦ ਸਾਹਿਬ' ਤੇ ਲਾਵਾਂ ਦਾ ਸੁਰ ਸਹਿਤ ਪਾਠ ਗੁਰਬਾਣੀ ਵਿਚੋਂ ਲਿਆ। ਵੇਦੀ ਹਵਨ ਸਾਮਗਰੀ ਤੇ ਅਗਨੀ ਦੀ ਮਰਯਾਦਾ ਪ੍ਰਾਚੀਨ ਭਾਰਤੀ ਅਥਵਾ ਵੈਦਿਕ ਰਹੁ ਰੀਤਾਂ ਵਿਚੋਂ ਲਈ—ਪਰ ਹਵਨ ਸਮੇਂ ਪੜ੍ਹੇ ਜਾਣ ਵਾਲੇ ਵੈਦਿਕ ਮੰਤ੍ਰਾਂ ਦੀ ਥਾਂ ਆਦਿ ਗ੍ਰੰਥ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦਾ ਪਰਚਲਣ ਕੀਤਾ ; ਵਿਆਹ ਸਮੇਂ ਪੇਸ਼ਾ ਵਰ ਬ੍ਰਾਹਮਣ ਦੀ ਲਾਜ਼ਮੀ ਮੌਜੂਦਗੀ ਦੀ ਮਜਬੂਰੀ ਹਟਾ ਕੇ ਸਿੰਘਾਂ ਨੂੰ ਹੀ ਅਨੰਦ ਪੜ੍ਹਾ ਦੇਣ ਦਾ ਅਧਿਕਾਰ ਦੇ ਕੇ ਬਿਲਕੁਲ ਸਰਲ ਸਹਿਜ ਗੁਰ ਮਰਯਾਦਾ ਦਾ ਰੂਪ ਦੇ ਦਿੱਤਾ।

ਇੰਜ ਆਪ ਨੇ ਵੇਦ ਮੰਤ੍ਰਾਂ ਵਾਲੇ ਦੇਵਤਿਆਂ ਦੀ ਅਰਾਧਨਾਂ ਦੀ ਰਾਹੀਂ ਕੁਦਰਤ ਦੀ ਉਸਤਤ ਛਡ ਕੇ 'ਦੂਈ ਕੁਦਰਤ ਸਾਜਣ' ਵਾਲੇ ਅਕਾਲ ਪੁਰਖ ਦੀ ਉਸਤਤ ਨੂੰ ਪਰਵਾਨਗੀ ਦਿੱਤੀ ਤੇ ਹਥੀਂ ਕਿਰਤ ਕਮਾਈ ਕਰਨ ਵਾਲੇ ਵਿਅਕਤੀਆਂ ਨੂੰ ਹੀ ਯੱਗ-ਕਰਤਾ ਬਣਨ ਦਾ ਹੱਕ ਪ੍ਰਦਾਨ ਕੀਤਾ।

ਸਿੰਘ ਸਭਾ ਲਹਿਰ ਚਲਣ ਤੋਂ ਕਾਫ਼ੀ ਸਮਾਂ ਬਾਅਦ ਬੇਸ਼ੱਕ ਗ਼ੈਰ ਨਾਮ-ਧਾਰੀ ਅਖਵਾਉਣ ਵਾਲੀਆਂ ਸਿੱਖ ਜੱਥੇਬੰਦੀਆਂ ਨੇ ਵੀ ਅਨੰਦ ਮਰਯਾਦਾ ਅਪਨਾ ਲਈ, ਪਰ ਉਨ੍ਹਾਂ ਦੇ ਚੂੰਕਿ ਸਲਾਹਕਾਰ ਅਤੇ ਸਰਪਰਤ ਅੰਗਰੇਜ਼ ਸਨ. ਇਸ ਲਈ ਉਹ ਅਜਿਹਾ ਕੋਈ ਵੀ ਕੰਮ ਨਹੀਂ ਸਨ ਕਰਨਾ ਚਾਹੁੰਦੀਆਂ ਜਿਸ ਨਾਲ ਹਿੰਦੂ ਸਿੱਖਾਂ ਦੀ ਏਕਤਾ ਸਥਾਪਤ ਰਹਿ ਸਕੇ—ਇਸ ਏਕਤਾ ਤੋਂ ਅੰਗਰੇਜ਼ ਨੂੰ ਆਪਣੇ ਸਾਮਰਾਜ ਲਈ ਖ਼ਤਰਾ ਪੈਦਾ ਹੋ ਜਾਂਦਾ ਸੀ। ਇਸ ਲਈ ਇਨ੍ਹਾਂ ਨੇ ਵੇਦੀ ਤੇ ਹਵਨ ਨੂੰ ਲਾਂਭੇ ਰਖ ਕੇ ਸ੍ਰੀ ਗ੍ਰੰਥ ਸਾਹਿਬ ਦੇ ਚੁਫੇਰੇ ਹੀ ਲਾਵਾਂ ਦੇਣ ਦੀ ਰੀਤ ਤੋਰ ਲਈ। ਭਾਵੇਂ ਕਿ ਅਜੇ ਤੱਕ ਇਨ੍ਹਾਂ ਦੀ ਇਕ ਵਿਸ਼ੇਸ਼ ਰੀਤ ਨਹੀਂ ਪਰਵਾਨ ਹੋ ਸਕੀ। ਕੋਈ ਤੇ ਗ੍ਰੰਥੀ ਦੇ ਤਾਬਿਆ ਬੈਠੇ ਰਿਹਾਂ ਹੀ ਲਾਵਾਂ ਪਰਵਾਨ ਕਰ ਲੈਂਦਾ ਹੈ ਅਤੇ ਕੋਈ ਲਾਂਵ ਪੜ੍ਹ ਕੇ ਗ੍ਰੰਥੀ ਦੇ ਉਠ ਕੇ ਲਾਂਭੇ ਹੋ ਜਾਣ ਤੇ।

## ਮੜ੍ਹੀਆਂ ਗੋਰਾਂ ਢਾਹੁਣ ਦਾ ਸਵਾਲ

ਮੜ੍ਹੀਆਂ ਗੋਰਾਂ ਢਾਹੁਣ ਬਾਰੇ ਪਿਛੇ ਆ ਚੁਕੀ ਇਕ ਕਵਿਤਾ ਨੂੰ ਅਕਾਲੀ ਇਤਿਹਾਸਕਾਰ ਬੜੀ ਅਹਿਮੀਅਤ ਦੇਂਦੇ ਹਨ ਤੇ ਇਸ ਤਰ੍ਹਾਂ ਕਰਕੇ ਇਹ ਆਸ ਕਰਦੇ ਹਨ ਕਿ ਏਸ ਕਵਿਤਾ ਦੀ ਬਿਨਾ ਉੱਤੇ ਹੀ ਕੂਕਿਆਂ ਅਥਵਾ ਨਾਮਧਾਰੀਆਂ ਨੂੰ ਹਿੰਦੂਆਂ-ਮੁਸਲਮਾਨਾਂ ਦੇ ਵਿਰੋਧ ਦਾ ਸ਼ਿਕਾਰ ਹੋਣਾ ਪੈ ਜਾਏਗਾ।

ਪਰ ਅਸਲ ਗੱਲ ਇਹ ਹੈ ਕਿ ਅਕਾਲੀ ਇਤਿਹਾਸਕਾਰਾਂ ਦੇ ਕਥਨਾਂ ਅਨੁਸਾਰ ਹੀ ਗੁਰੂ ਰਾਮ ਸਿੰਘ ਜੀ ਦੇ ਪੈਰੋਕਾਰਾਂ ਵਿਚ ਬੇਅੰਤ ਹਿੰਦੂ ਅਤੇ ਮੁਸਲਮਾਨ ਵੀ ਸਨ। ਮੜ੍ਹੀਆਂ ਗੋਰਾਂ ਠਾਕੁਰ ਦੁਆਰੇ ਆਦਿ ਢਾਹੁਣ ਦਾ ਅਰਥ ਉਸ ਵੇਲੇ ਸਭ ਧਰਮਾਂ ਨੂੰ ਆਪਣੇ ਸੁਧ ਰੂਪ ਵਿਚ ਕੰਮ ਕਰਨ ਦੀ ਪ੍ਰੇਰਨਾ ਦੇਣਾ ਸੀ। ਮੜ੍ਹੀ, ਗੋਰ ਗੁੱਗੇ ਆਦਿਕ ਦੀ ਪੂਜਾ ਨਾਲ ਹਿੰਦੂ-ਮੁਸਲਿਮ ਦੋਵੇਂ ਹੀ ਇਕ ਅਕਾਲ ਪੁਰਖ ਦੀ ਅਰਾਧਨਾ ਵੱਲੋਂ ਭਟਕਰੇ ਸਨ। ਗੁਰੂ ਰਾਮ ਸਿੰਘ ਜੀ ਨੇ ਇਨ੍ਹਾਂ ਨੂੰ ਇਸ ਦੀ ਅਸਲੀਅਤ ਦੱਸ ਕੇ ਸਹੀ ਰਾਹੇ ਪਾਇਆ।

'ਮੜ੍ਹੀ ਮਸੀਤਾਂ ਢਾਇ ਕੇ, ਕਰ ਦਿਓ ਮੈਦਾਨਾ। ਪਹਿਲਾਂ ਮਾਰੋ ਪੀਰ ਬਨੋਦੀ, ਫਿਰ ਮਾਰੋ ਸੁਲਤਾਨਾ।'...ਨਾਮੀ ਕਵਿਤਾ ਅਸਲ ਵਿਚ ਗੁਰੂ ਗੋਬਿੰਦ ਸਿੰਘ ਜੀ ਦੀਆਂ ਇਨ੍ਹਾਂ ਤੁਕਾਂ ਦਾ ਤਰਜਮਾ ਹੀ ਹੈ—

'ਮੜੀ ਗੋਰ ਦੇਵਲ ਮਸੀਤਾਂ ਗਿਰਾਏਂ।
ਤੁਹੀ ਏਕ ਅਕਾਲ ਹਰਿ ਹਰਿ ਜਪਾਏਂ।'

## ਮੁਸਲਮਾਨ ਫ਼ਕੀਰਾਂ ਵਾਲਾ ਆਚਰਨ

ਗੁਰਦਵਾਰੇ ਵਿਚ ਸ਼ਬਦ ਪੜ੍ਹਦਿਆਂ ਮਸਤਾਨੇ ਹੋ ਜਾਣਾ ਤ ਉਸ ਹਾਲਤ

ਵਿਚ ਸਿਰ ਦੀ ਦਸਤਾਰ ਲਹਿ ਜਾਣੀ ਗੁਰਸਿੱਖੀ ਦੇ ਕਿਹੜੇ ਵਿਧਾਨ ਮੁਤਾਬਕ ਗੁਰਸਿੱਖੀ ਤੋਂ ਉਲਟ ਹੈ ? ਅਕਾਲੀ ਲੇਖਕਾਂ ਦੀ ਜਾਂ ਉਨ੍ਹਾਂ ਦੇ ਪੁਰਖੇ ਪੁਜਾਰੀਆਂ ਦੀ ਸ਼ਕਾਇਤ ਹੈ ਕਿ ਨਾਮਧਾਰੀ ਸਿੰਘ ਕਈ ਵਾਰੀ ਇਸ ਹੱਦ ਤੱਕ ਮਸਤਾਨੇ ਹੋ ਜਾਂਦੇ ਹਨ ਕਿ ਮੁਸਲਮਾਨ ਫ਼ਕੀਰਾਂ 'ਵਾਂਗੂੰ' ਹਾਲ ਪਾਉਣ ਲਗ ਪੈਂਦੇ ਹਨ। ਇਸ ਲਈ ਕੂਕੇ ਗੁਰੂ ਦੇ ਸਿੱਖ ਨਹੀਂ।

ਇਹ ਸਿੰਘ ਜਾਂ ਤੇ ਭੁਲਣਾ ਚਾਹੁੰਦੇ ਹਨ ਅਤੇ ਜਾਂ ਛੁਪਾਉਣਾ ਚਾਹੁੰਦੇ ਹਨ ਕਿ ਮੁਸਲਮਾਨ ਫ਼ਕੀਰਾਂ ਦੀ ਗੁਰਮਤ ਵਿਚ ਕਿੰਨੀ ਮਾਨਯੋਗ ਥਾਂ ਹੈ। ਸਭ ਤੋਂ ਪਹਿਲੀ ਗੱਲ—ਗੁਰੂ ਨਾਨਕ ਨੂੰ ਹਿੰਦੂ ਸਿੱਖ ਜਿਵੇਂ ਆਪਣਾ ਗੁਰੂ ਮੰਨਦੇ ਸਨ ਓਵੇਂ ਹੀ ਮੁਸਲਮਾਨ ਵੀ ਆਪਣਾ ਪੀਰ ਮੰਨਦੇ ਸਨ।

ਸ: ਪਿਆਰਾ ਸਿੰਘ ਪਦਮ ਦੇ ਸੰਖੇਪ ਸਿੱਖ ਇਤਿਹਾਸ ਅਨੁਸਾਰ—"ਜੋ ਨਿਰੰਕਾਰੀ ਗੁਰੂ ਉਮਰ ਭਰ 'ਨ ਕੋ ਹਿੰਦੂ ਨਾ ਮੁਸਲਮਾਨ', ਕਹਿੰਦੇ ਰਹੇ—ਅੰਤ ਉਨ੍ਹਾਂ ਦੇ ਦੇਹਾਂਤ ਸਮੇਂ ਹਿੰਦੂਆਂ ਮੁਸਲਮਾਨਾਂ ਦੋਹਾਂ ਵਿਚ ਚਰਚਾ ਛਿੜੀ ਕਿ ਉਹ ਸਾਡੇ ਗੁਰਦੇਵ ਸਨ, ਮੁਸਲਮਾਨਾਂ ਕਿਹਾ ਸਾਡੇ ਪੀਰ ਸਨ। (ੳ) ਪਰੰਤੂ ਚਾਦਰ ਉਠਾਉਣ ਤੇ ਦੇਹੀ ਨਜ਼ਰ ਨਾ ਪਈ। ਫੈਸਲਾ ਹੋਇਆ ਕਿ ਗੁਰੂ ਜੀ ਦੀ ਅੱਧੀ ਚਾਦਰ ਦਾ ਦਾਹ ਸੰਸਕਾਰ ਕੀਤਾ ਜਾਵੇ ਤੇ ਅੱਧੀ ਦਫ਼ਨਾ ਦਿੱਤੀ ਜਾਵੇ। ਲੋਕ-ਭਾਵਾਂ ਦੀ ਤਸੱਲੀ ਲਈ ਅਜੇਹਾ ਹੀ ਹੋਇਆ।"

ਗੁਰੂ ਨਾਨਕ ਦੇਵ ਜੀ ਦੀਆਂ ਚਾਰ ਉਦਾਸੀਆਂ ਦੀ ਮਹਾਨਤਾ ਵੀ ਏਸੇ

---

(ੳ) ਉਸ ਸਮੇਂ ਦੀ ਇਹ ਕਥਨੀ ਪ੍ਰਸਿੱਧ ਹੈ—

'ਗੁਰੂ ਨਾਨਕ ਸ਼ਾਹ ਫ਼ਕੀਰ, ਹਿੰਦੂ ਕਾ ਗੁਰੂ ਮੁਸਲਮਾਨ ਕਾ ਪੀਰ।

ਮੌਲਵੀ ਅਬਦੁਲ ਰਹੀਮ ਲਿਖਦਾ ਹੈ—

'ਨਿਜ਼ਦੇ ਨਾਨਕ ਸ਼ਾਹ ਹਿੰਦੂ ਵ ਮੁਸਲਮਾਨ ਬਰਾਬਰ ਬੂਦੰਦ,<br>
ਯਕੇ ਰਾਬ ਦੀਗਰੇ ਤਰਜੀਹ ਨ ਮੀਦਾਦ।'

(ਤਾਰੀਖੇ ਪੰਜਾਬ ਵ ਤੁਹਫ਼ਾਤੁਲ ਅਹਿਬਾਬ।)

ਇਕ ਈਰਾਨੀ ਮੁਸਲਮਾਨ ਆਪਣੇ ਖ਼ਿਆਲ ਜ਼ਾਹਰ ਕਰਦਾ ਹੈ—

'ਬਾਬਾ ਨਾਨਕ ਕਿਤਾਬ ਦਾਰਦ, ਉਮੱਤ ਦਾਰਦ, ਮੋਅਜਜ਼ਾ<br>
ਦਾਰਦ, ਅਸਹਾਬ ਦਾਰਦ, ਵ ਬਜ਼ੁਰਗ ਤਰ ਅਜ਼ਹਮਾ<br>
ਫ਼ਜ਼ਾਇਲਹਾ ਮੁਸਲਮਾਨ ਹਮਾ ਬਕਰਾਮਤਿ ਓ ਕਾਇਲ ਅੰਦ<br>
ਪਸ ਬਾਬਾ ਨਾਨਕ ਬਿਲਾ ਸ਼ੱਕ ਸ਼ੁਬਹ ਨਬੀ ਅਸਤ।'

(ਕੁਲਿਯਾਤੇ ਆਰੀਆ ਮੁਸਾਫ਼ਰ, ਪੰਨਾ ੨੯੦)

ਡਾਕਟਰ ਇਕਬਾਲ ਗੁਰੂ ਨੂੰ ਪੂਰਨ ਪੁਰਖ ਕਹਿੰਦਾ ਹੈ—

'ਫਿਰ ਉਠੀ ਆਖਿਰ ਸਦਾ, ਤੌਹੀਦ ਕੀ ਪੰਜਾਬ ਸੇ<br>
ਹਿੰਦ ਕੋ ਇਕ ਮਰਦੇ ਕਾਮਿਲ, ਨੇ ਜਗਾਯਾ ਖ਼ਾਬ ਸੇ।' (ਬਾਂਗਿਦਰਾ)

(ਪਿਆਰਾ ਸਿੰਘ ਪਦਮ-ਸੰਖੇਪ ਸਿੱਖ ਇਤਿਹਾਸ—ਪੰਨਾ੨੨-੨੩)

ਗੱਲ ਵਿਚ ਹੀ ਵੇਖਣ ਨੂੰ ਆਉਂਦੀ ਹੈ ਕਿ ਆਪ ਨੇ ਦੇਸਾਂ ਦੇਸਾਂਤਰਾਂ ਦੇ ਭਿੰਨ-ਭਿੰਨ ਧਰਮਾਂ ਤੇ ਭਿੰਨ-ਭਿੰਨ ਸੰਸਕ੍ਰਿਤੀਆਂ ਨਾਲ ਸੰਜੋਗ ਸਥਾਪਤ ਕਰਕੇ ਇਕ ਅਜਿਹੇ ਧਰਮ ਤੇ ਸੰਸਕ੍ਰਿਤੀ ਨੂੰ ਸੁਰਜੀਤ ਕੀਤਾ ਜਿਹੜੀ ਸੰਕੀਰਨ-ਧਾਰਮਕ ਅੰਧ ਵਿਸ਼ਵਾਸ਼ਾਂ ਤੋਂ ਉਪਰ ਅਤੇ ਸਰਬ ਸਾਂਝੀ ਹੋਵੇ।

ਅਤੇ ਆਪ ਤੋਂ ਬਾਅਦ ਕਾਫ਼ੀ ਸਮੇਂ ਤਕ ਸੰਸਕ੍ਰਿਤੀ-ਸੰਗਮ ਦਾ ਇਹ ਸਿਲਸਿਲਾ ਚਲਦਾ ਰਿਹਾ। ਪੰਜਵੇਂ ਗੁਰੂ ਸ੍ਰੀ ਗੁਰੂ ਅਰਜੁਨ ਦੇਵ ਜੀ ਨੇ ਇਸ ਸਿਲਸਿਲੇ ਨੂੰ ਸਥਾਈ ਮਹਾਨਤਾ ਦੇਂਦਿਆਂ ਹੋਇਆਂ ਸਿੱਖ ਧਰਮ ਦੇ ਇਤਿਹਾਸ ਵਿਚ ਜਿਹੜਾ ਯੋਗ ਦਿੱਤਾ—ਉਦਾਰ ਤੇ ਸਹਿਹੋਂਦ ਭਰੀ ਧਾਰਮਕਤਾ ਵਿਚ ਉਹ ਆਪਣੀ ਮਿਸਾਲ ਆਪ ਹੀ ਸੀ। ਆਪ ਨੇ ਇਕ ਬੰਨੇ ਹਰੀਮੰਦਿਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਨੀਂਹ ਇਕ ਮੁਸਲਮਾਨ ਫ਼ਕੀਰ ਮੀਆਂ ਮੀਰ ਕੋਲੋਂ ਰਖਵਾ ਕੇ ਧਰਮ ਅਸਥਾਨਾਂ ਨੂੰ ਮਜ਼ਹਬੀ ਊਚ ਨੀਚ ਤੋਂ ਰਹਿਤ ਹੋਣ ਦਾ ਐਲਾਨ ਕੀਤਾ—ਦੂਜੇ ਬੰਨੇ ਹਿੰਦੂ ਪਰੰਪਰਾ ਦੇ ਗੁਰੂਆਂ ਕ੍ਰਿਸ਼ਨ-ਰਾਮ ਦੇ ਉਪਾਸਕ-ਹਿੰਦੂ ਭਗਤਾਂ ਅਤੇ ਅੱਲਾ ਦੇ ਉਪਾਸਕ ਮੁਸਲਮਾਨ ਸੰਤਾਂ ਫ਼ਕੀਰਾਂ ਦੀ ਬਾਣੀ ਨੂੰ ਆਦਿ ਗ੍ਰੰਥ ਵਿਚ ਜੋੜ ਕੇ ਗੁਰਬਾਣੀ ਦਾ ਦਰਜਾ ਦੇ ਦਿੱਤਾ ਅਤੇ ਅੱਜ ਓਸੇ ਮੁਸਲਿਮ ਫ਼ਕੀਰਾਂ ਦੇ ਅੱਲਾ ਦੀ ਬਾਣੀ ਵਾਲੇ ਸ੍ਰੀ ਗ੍ਰੰਥ ਸਾਹਿਬ ਨੂੰ ਮੁਸਲਿਮ ਫ਼ਕੀਰਾਂ ਦੀ ਅਲਮਸਤੀ ਨਾਲ ਦਵੈਖ ਰੱਖਣ ਵਾਲੇ ਅਕਾਲੀ ਇਤਿਹਾਸਕਾਰ ਦਸਾਂ ਪਾਤਸ਼ਾਹੀਆਂ ਦਾ ਸਾਕਾਰ ਸਰੂਪ ਤੇ ਗੁਰੂ ਮੰਨਦੇ ਹਨ ਇਨ੍ਹਾਂ ਮੁਸਲਿਮ ਸੰਤਾਂ ਫ਼ਕੀਰਾਂ ਦੀ ਬਾਣੀ ਗੁਰੂ ਬਾਣੀ ਦਾ ਦਰਜਾ ਤਾਂ ਰੱਖਦੀ ਹੈ, ਪਰ ਉਨ੍ਹਾਂ ਦਾ ਰੱਬ ਨੂੰ ਯਾਦ ਕਰਨ ਦਾ ਤਰੀਕਾ ਜਾਂ ਅਮਲ ਅਕਾਲੀ ਸਿੱਖ ਇਤਿ-ਹਾਸਕਾਰਾਂ ਨੂੰ ਗੁਰੂ ਸਿੱਖੀ ਦੀ ਰਹੁ ਰੀਤੀ ਦੇ ਉਲਟ ਲਗਦਾ ਹੈ! ਕੈਸੀ ਅਸਚਰਜ ਹੈ ਗੁਰ ਸਿੱਖੀ ਦੀ ਚਾਲ !

ਇਹ ਤੇ ਰਹੀ ਮੁਸਲਿਮ ਸੰਤ-ਫ਼ਕੀਰਾਂ ਦੀ ਬਾਣੀ ਦੀ ਗੁਰਬਾਣੀ ਦੇ ਗ੍ਰੰਥ ਵਿਚ ਬਰਾਬਰ ਦੀ ਥਾਂ ਬਾਰੇ ਗੱਲ,-ਜਿਸ ਅਨੁਸਾਰ ਮੁਸਲਿਮ ਫ਼ਕੀਰਾਂ ਦੀ ਅੱਲਾ ਨੂੰ ਧਿਆਉਣ ਵਾਲੀ ਰਹੁ-ਰੀਤ ਸਿੱਖੀ ਰਹੁ ਰੀਤ ਦੀ ਬਰਾਬਰ ਦੀ ਭਿਆਲ ਹੈ—ਹੁਣ ਅਸੀਂ ਇਹ ਵੇਖਾਂਗੇ ਕਿ ਸਾਡੇ ਗੁਰੂ ਸਾਹਿਬਾਨ ਨੇ ਮੁਸਲਿਮ ਫ਼ਕੀਰਾਂ ਦੀ ਇਸ ਰਹੁ ਰੀਤ ਵਿਚ ਆਪਣੇ ਵਲੋਂ ਰਚਨਾਤਮਕ ਰੂਪ ਵਿਚ ਕੀ ਹਿੱਸਾ ਪਾਇਆ। ਇਸ ਸੰਬੰਧ ਵਿਚ ਆਸ ਹੈ ਕਿ ਅਕਾਲੀ ਵਿਦਵਾਨ ਡਾਕਟਰ ਤ੍ਰਿਲੋਚਨ ਸਿੰਘ ਜੀ ਐਮ. ਏ. ਡੀ. ਲਿਟ ਦਾ ਦ੍ਰਿਸ਼ਟੀਕੋਣ ਅਕਾਲੀ ਇਤਿਹਾਸਕਾਰਾਂ ਨੂੰ ਰਾਹ ਵਿਖਾਉਣ ਵਿਚ ਸਹਾਇਕ ਸਿੱਧ ਹੋ ਸਕੇਗਾ।

ਆਪ 'ਗੁਰੂ ਰਾਮ ਦਾਸ ਜੀ ਦੀ ਕਵਿਤਾ' ਨਾਮੀ ਪੁਸਤਿਕਾ ਦੇ ਪੰਨਾ ਤੀਹ ਉੱਤੇ 'ਕਾਫ਼ੀਆਂ ਪੜਤਾਲ ਤੇ ਸੋਹਲੇ', ਸਿਰਲੇਖ ਹੇਠ ਲਿਖਦੇ ਹਨ—"ਗੁਰੂ ਰਾਮ ਦਾਸ ਜੀ ਨੇ ਕੇਵਲ ਦੋ ਕਾਫ਼ੀਆਂ ਲਿਖੀਆਂ। ਸਿਰਲੇਖ ਹੈ 'ਰਾਗ ਆਸਾ ਘਰੁ ੮ ਕੇ ਕਾਫ਼ੀ ਮ ੪'। ਡਾਕਟਰ ਮੋਹਨ ਸਿੰਘ ਕਾਫ਼ੀ ਨੂੰ ਰਾਗਨੀ ਮੰਨਦੇ ਹਨ ਪਰ ਇਸ ਦਾ ਵੇਰਵਾ ਜਾਂ ਰਾਗਾਂ ਨਾਲ ਠੀਕ ਸੰਬੰਧ ਨਹੀਂ ਸਥਾਪਤ ਕਰ ਸਕੇ। ਕਈ ਇਸ ਨੂੰ ਸਿੰਧੜੇ ਮੰਨਦੇ ਹਨ ਤੇ ਕਈਆਂ ਦਾ ਕਿਆਸ ਹੈ ਕਿ ਇਹ ਛੰਦ ਪ੍ਰਬੰਧ ਹੈ। ਖੋਜ

ਕੀਤਿਆਂ ਦੇਖਿਆ ਹੈ ਕਿ ਕਾਫ਼ੀਆਂ ਗਾਉਣਾ ਉਨ੍ਹਾਂ ਸੂਫ਼ੀ ਫਿਰਕਿਆਂ ਵਿਚ ਪ੍ਰਸਿਧ ਰਿਹਾ ਹੈ, ਜੋ ਸਰੂਰ ਵਿਚ ਨੱਚਣ ਨੂੰ ਆਪਣੀ ਸਾਧਨਾ ਦਾ ਅੰਗ ਸਮਝਦੇ ਹਨ। ਸੋ ਜਾਪਦਾ ਹੈ ਕਿ ਕਾਫ਼ੀ ਉਹ ਗੀਤ-ਕਾਵਿ ਹੈ ਜੋ ਸੂਫ਼ੀ ਗਾਈ ਜਾਂਦਾ ਹੈ ਅਤੇ ਨਾਲ ਨਾਲ ਨੱਚੀ ਜਾਂਦਾ ਹੈ। ਹਰ ਇਕ ਗੀਤ ਨਾਲ ਨਾਚ ਨਹੀਂ ਕੀਤਾ ਜਾ ਸਕਦਾ। ਇਹ ਨ੍ਰਿਤ-ਗੀਤ ਲਿਖੇ ਹੀ ਨੱਚ ਨੱਚ ਕੇ ਗਾਉਣ ਲਈ ਸਨ। ਨਾਚ ਦਰਵੇਸ਼ ਸੂਫ਼ੀਆਂ ਦੇ ਜੀਵਨ ਦਾ ਜ਼ਰੂਰੀ ਅੰਗ ਸੀ। ਕਾਫ਼ੀ ਨ੍ਰਿਤ-ਗੀਤਾਂ ਦਾ ਹੀ ਇਕ ਰੂਪ ਹੈ, ਜੋ ਸਿੰਧ ਤੇ ਪੰਜਾਬ ਵਿਚ ਬੜਾ ਪ੍ਰਸਿੱਧ ਹੋਇਆ।"

ਨੱਚਣ ਵਾਲੇ ਸੂਫ਼ੀ ਫ਼ਕੀਰਾਂ ਦੇ ਨ੍ਰਿਤ-ਗੀਤ ਦਾ ਛੰਦ ਅਤੇ ਨਾਮ ਵਰਤਣ ਤੋਂ ਬਾਅਦ ਜੇ ਇਹ ਸੋਚਿਆ ਜਾਏ ਕਿ ਗੁਰੂ ਸਾਹਿਬਾਂ ਨੇ ਕਾਫ਼ੀ ਦੀ ਰਚਨਾ ਕਰ ਕੇ ਵੀ ਇਹ ਹਦਾਇਤ ਨਾਮਾ ਲਿਖ ਦਿੱਤਾ ਸੀ ਕਿ ਇਨ੍ਹਾਂ ਨੂੰ ਪੜ੍ਹ ਕੇ ਨੱਚਣਾ ਨਹੀਂ, ਤਦ ਗੱਲ ਹਾਸੋ ਹੀਣੀ ਬਣ ਜਾਂਦੀ ਹੈ। ਰੱਬ ਦੇ ਰੰਗ ਵਿਚ ਰੰਗੀਚ ਕੇ ਕੌਣ ਨੱਚਦਾ ਹੈ—ਕੌਣ ਗੁੰਮ ਹੋ ਜਾਂਦਾ ਹੈ—ਕੌਣ ਸਿਰ ਮਾਰਨ ਲਗ ਪੈਂਦਾ ਹੈ ਤੇ ਕੌਣ ਪੱਗ ਲਾਹ ਦੇਂਦਾ ਹੈ-ਇਸ ਨਾਲ ਕਿਸ ਦਾ ਅਪਮਾਨ ਹੁੰਦਾ ਹੈ ਤੇ ਕਿਸ ਦਾ ਸਤਿਕਾਰ——ਇਨ੍ਹਾਂ ਗੱਲਾਂ ਦਾ ਉਨ੍ਹਾਂ ਲੋਕਾਂ ਦੇ ਸੋਚਣ ਨਾਲ ਕੀ ਵਾਸਤਾ ਜਿਹੜੇ ਉਸ ਰੰਗ ਵਿਚ ਰੰਗੇ ਹੋਏ ਜਾਂ ਰੰਗੇ ਜਾਂਦੇ ਹਨ-ਹਾਂ ਇਹੋ ਜਿਹੀਆਂ ਗੱਲਾਂ ਦੀ ਅਲੋਚਨਾ ਉਹ ਲੋਕ ਜ਼ਰੂਰ ਕਰਦੇ ਹਨ ਜਿਨ੍ਹਾਂ ਦੇ ਮਨ ਵਿਚ ਈਰਖਾ ਤੇ ਦਵੈਖ ਕੁਟ-ਕੁਟ ਕੇ ਭਰੀ ਹੁੰਦੀ ਹੈ—ਜਿਹੜੇ ਰੱਬੀ ਧਰਮਾਂ ਨੂੰ ਵੀ ਘਰ ਦੀ ਜਾਗੀਰ ਬਣਾ ਕੇ ਉਸ ਨੂੰ ਚੋਂਹਦੇ ਰਹਿਣ ਲਈ ਅਨੇਕਾਂ ਰੱਬ ਵਿਚ ਰੰਗਿਆਂ ਦੀਆਂ ਭਾਵਨਾਵਾਂ ਦਾ ਖ਼ੂਨ ਕਰਨ ਨੂੰ ਹੀ ਧਰਮ ਤੇ ਧਾਰਮਕਤਾ ਸਮਝਦੇ ਹਨ।

## ਸੁਚ ਸੋਧ ਤੇ ਛੂਆ ਛੂਤ

ਨਾਮਧਾਰੀਆਂ ਦੀ ਸੁਚ ਸੋਧ ਤੇ ਚੌਕਾ ਪੋਚਣ ਬਾਰੇ ਅਕਾਲੀ ਲੇਖਕਾਂ ਨੂੰ ਇਸ ਲਈ ਇਤਰਾਜ਼ ਹੈ ਕਿ ਇਹ ਗੁਰ ਮਰਯਾਦਾ ਦੇ ਉਲਟ ਹੈ ਤੇ ਹਿੰਦੁਆਨੀ ਰੀਤ ਹੈ।

ਜਿਥੋਂ ਤਕ ਸੁੱਚ ਸੋਧ ਦਾ ਜਾਂ ਚੌਕੇ ਨੂੰ ਪੋਚ ਕੇ ਉਸ ਵਿਚ ਲੰਗਰ ਪਾਣੀ ਕਰਨ ਦਾ ਸਵਾਲ ਹੈ ਉਸ ਬਾਰੇ ਮੇਰੇ ਖਿਆਲ ਵਿਚ ਤੇ ਅੱਜ ਦੇ ਵਿਗਿਆਨਕ ਜੁਗ ਵਿਚ ਕਿਸੇ ਨੂੰ ਵੀ ਇਹ ਗੱਲ ਓਪਰੀ ਨਹੀਂ ਲਗਣੀ ਚਾਹੀਦੀ, ਜਦੋਂ ਕਿ ਸਫ਼ਾਈ ਆਦਿ ਨੂੰ ਹਰ ਸਭਯ ਮਨੁਖ ਪਹਿਲ ਦੇਂਦਾ ਹੈ। ਇਸ ਗੱਲ ਤੋਂ ਪਹਿਲਾਂ ਕਿ ਇਨ੍ਹਾਂ ਗੱਲਾਂ ਉਤੇ ਅਮਲ ਕਰਨ ਦਾ ਇਰਾਦਾ ਬਣਾਇਆ ਜਾਵੇ ਮੈਂ ਏਥੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿਚੋਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ। ਸੂਰਜ ਪ੍ਰਕਾਸ਼ ਦੇ ਕਰਤਾ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ—"ਲੇ ਗਨ ਕੋ ਧਨ ਕੋ ਨਗਰ ਪ੍ਰਵੇਸੇ। ਰਸਦ ਖਰੀਦਨ ਕੀਨਿ ਵਿਸ਼ੇਸ਼ੇ। ਬੰਧਿ ਪੋਟ ਪੋਟੀਨ ਉਠਾਇ। ਦੀਨ ਅਬਚਲ ਨਗਰ ਪੁਚਾਇ। ਬ੍ਰਿੰਦ ਕਰਾਹੇ ਦਏ ਚਢਾਈ। ਲਗਿ ਪਕਵਾਨ ਹੋਨਿ ਸਮੁਦਾਈ। ਕਰਿ ਸਨਾਨ ਸੁਚ ਤੇ ਸਭਿ ਲਯਾਇ। ਕਰਹਿਂ ਤਯਾਰ ਕੋ

ਧਰਹਿੰ ਟਿਕਾਇ।" ਫਿਰ "ਸਭਹਿਨਿ ਕੀਨੋ ਸੌਚ ਸ਼ਨਾਨਾ। ਤਿਸ ਛਿਨ ਸ੍ਰੀ ਗੁਰ ਹੁਕਮ ਬਖਾਨਾ। **'ਚਾਰੋਂ ਬਰਣ ਜੁ ਆਸ਼੍ਰਮ ਚਾਰ। ਸਭ ਸੌਂ** ਕਹਿ ਦੀਜੈ ਇਕ ਵਾਰ। ਕਰਹੁ ਹਕਾਰਨਿ ਦੇਹੁ ਬਿਠਾਇ ਦੇਰ ਨਾ ਕੀਜੈ ਅਸਨ ਅਰਾਇ।" ਅਕਾਲੀ ਲੇਖਕਾਂ ਦੀ ਸ਼ਾਇਦ ਅਜੇ ਵੀ ਤਸੱਲੀ ਨਾ ਹੋਈ ਹੋਵੇ—ਤੇ ਉਹ ਚਾਰ ਵਰਨਾਂ ਬਾਰੇ ਆਪਣੇ ਪਹਿਲੇ ਗੁਰਮਤ ਸਿਧਾਂਤ ਉੱਤੇ ਹੀ ਕਾਇਮ ਹੋਣ—ਸੋ ਥੋੜ੍ਹੀ ਖੇਚਲ ਹੋਰ ! "॥ ਦੋਹਰਾ ॥ ਬ੍ਰਣਾਸ਼੍ਰਮ ਕੀ ਪੰਗਤਾਂ ਪ੍ਰਿਥਕ੍ਰ ।ਪ੍ਰਿਥਕ ਬੈਠਾਇ। ਸਾਦਰ ਦੇਤਿ ਅਹਾਰ ਕੋ ਨੀਰ ਪ੍ਰਿਥਕ ਕਰਿ ਪਾਇ।" (ੳ)

ਉਪ੍ਰੋਕਤ ਸਤਰਾਂ ਤੋਂ ਇਨ੍ਹਾਂ ਲੇਖਕਾਂ ਨੂੰ ਗਿਆਨ ਹੋ ਗਿਆ ਹੋਵੇਗਾ ਕਿ ਗੁਰੂ ਗੋਬਿੰਦ ਸਿੰਘ ਜੀ ਲੰਗਰ ਕਰਨ ਲਈ ਲਾਂਗਰੀਆਂ ਦੇ ਸੁਚ ਸੋਧ ਦੇ ਇਸ਼ਨਾਨ ਨੂੰ ਜ਼ਰੂਰੀ ਸਮਝਦੇ ਸਨ——ਅਤੇ ਲੰਗਰ ਵਰਤਾਉਣ ਵੇਲੇ ਚੌਹਾਂ ਵਰਣਾਂ ਦੀਆਂ ਵੱਖ ਵੱਖ ਪੰਗਤਾਂ ਲਵਾ ਕੇ ਵੱਖ ਵੱਖ ਪ੍ਰਸ਼ਾਦਾ ਅਤੇ ਵਖਰਾ ਵਖਰਾ ਹੀ ਪਾਣੀ ਵੀ ਪੀਣ ਨੂੰ ਦੇਂਦੇ ਸਨ।

ਗੁਰੂ ਗੋਬਿਦ ਸਿੰਘ ਜੀ ਦੇ ਲੰਗਰ ਦੀ ਉਪਰੋਕਤ ਮਿਸਾਲ ਤੋਂ ਬਾਅਦ ਨਾਮਧਾਰੀਆਂ ਦੇ ਭਿਟ-ਭਿਟਾ ਮੰਨਣ ਬਾਰੇ ਹੋਰ ਕੁਝ ਕਹਿਣ ਦੀ ਲੋੜ ਨਹੀਂ। ਸਿਰਫ਼ ਏਨਾ ਕਹਿਣਾ ਹੀ ਕਾਫ਼ੀ ਹੈ ਕਿ ਗੁਰੂ ਰਾਮ ਸਿੰਘ ਜੀ ਦੇ ਇਹੋ ਜਿਹੇ ਨਿਯਮ ਦਸਵੇਂ ਗੁਰੂ ਦੀ ਮਰਯਾਦਾ ਨਾਲੋਂ ਵਖਰੇ ਨਹੀਂ ਸਨ।

ਬੇਸ਼ਕ ਛੂਆ ਛੂਤ ਦਾ ਮਸਲਾ ਅਜ ਇਕ ਵਡਾ ਮਸਲਾ ਹੈ ਪਰ ਇਸ ਨੂੰ ਸੁਲਝਾਣ ਲਈ ਜਾਂ ਬਦਲਣ ਲਈ ਅਕਾਲੀ ਲੇਖਕਾਂ ਦੀ ਇਤਿਹਾਸ ਵਿਚ ਦਿਤੀ ਕੋਈ ਦਲੀਲ ਵੀ ਕਾਰਗਰ ਨਹੀਂ ਹੋ ਸਕਦੀ । ਕਿਉਂਕਿ ਦਸਾਂ ਗੁਰੂਆਂ ਦੇ ਸਮੇਂ ਵਿਚ ਛੂਤ-ਛਾਤ ਬਾਰੇ ਅੱਜ ਵਾਂਗ ਨਹੀਂ ਸੀ ਸੋਚਿਆ ਜਾ ਸਕਦਾ। ਅਜ ਵੀ ਜਦੋਂ ਕਿ ਸਿੰਘ ਸਭਾ ਦੇ ਦਾਅਵੇ ਅਨੁਸਾਰ ਉਸ ਨੇ ਛੂਤ-ਛਾਤ ਦਾ ਝਗੜਾ ਮੁਕਾ ਦਿਤਾ ਹੈ—ਫਿਰ ਵੀ ਕਰੀਬ ਕਰੀਬ ਹਰ ਸਿੱਖ ਪਿੰਡ ਵਿਚ ਹੀ 'ਚਮਾੜ੍ਹਲੀ' ਜਾਂ 'ਠੱਠੀ' ਨਾਮ ਦੀ ਗੰਦੀ ਬਸਤੀ ਜ਼ਰੂਰ ਮਿਲ ਜਾਂਦੀ ਹੈ ਤੇ ਉਸ ਚਮਾੜ੍ਹਲੀ ਜਾਂ ਠੱਠੀ ਵਿਚ ਹੀ ਅਛੂਤਾਂ ਦਾ ਆਪਣਾ ਵਖਰਾ ਸਿੰਘ ਸਭਾਈ ਗੁਰਦਵਾਰਾ ਵੀ ਹੁੰਦਾ ਹੈ।

ਛੂਤ-ਛਾਤ ਦੇ ਮਸਲੇ ਨੂੰ ਗੱਲਾਂ ਨਾਲ, ਕਾਨੂੰਨ ਨਾਲ ਜਾਂ ਕੁਝ ਕੁ ਲੋਕਾਂ ਦੀ ਭਾਵਨਾ ਨਾਲ ਸੁਲਝਾਣਾ ਓਨਾ ਚਿਰ ਸੰਭਵ ਨਹੀਂ ਜਿੰਨਾ ਚਿਰ ਬੁਨਿਆਦੀ ਹਾਲਤਾਂ ਵਿਚ ਤਬਦੀਲੀ ਨਹੀਂ ਆਉਂਦੀ।

ਅਰੰਭਕ ਵੈਦਿਕ ਜੁਗ ਦੇ 'ਗਣ ਸੰਘਾਂ' ਵਿਚ ਛੂਤ ਛਾਤ ਨਹੀਂ ਸੀ। ਪਰ ਜਦੋਂ ਪੈਦਾਵਾਰੀ ਹਾਲਤਾਂ ਬਦਲਣ ਨਾਲ 'ਮਾਲਕੀ' ਤੇ ਦਾਸਤਾ' ਦਾ ਜੁਗ ਆ ਗਿਆ ਓਦੋਂ ਕੰਮ-ਵੰਡ ਦੇ ਅਧਾਰ ਉੱਤੇ ਸਮਾਜਕ ਢਾਂਚਾ ਉਸਰਦਾ ਉਸਰਦਾ ਛੂਤ-ਛਾਤ ਦਾ ਕਾਰਨ ਬਣ ਗਿਆ।

---

(ੳ) ਸੂਰਜ ਪ੍ਰਕਾਸ਼—ਐਨ-੨, ਅੰਸੂ ੨੧——ਪੰਨਾ ੬੩੨੨

ਅਜ ਜਿਹੜੇ ਸੱਜਣ ਅਛੂਤਾਂ ਦੀ ਅੱਜ ਵਾਲੀ ਹਾਲਤ ਵੇਖ ਕੇ ਉਨ੍ਹਾਂ ਨਾਲ ਨਿਆਂ ਦੀ ਭਾਵਨਾ ਨਾਲ ਪੰਘਰ ਰਹੇ ਹਨ—ਉਹ ਸੱਜਣ ਇਸ ਗੱਲ ਦੀ ਕਲਪਨਾ ਕਰਨੋਂ ਵੀ ਅਸਮਰਥ ਹਨ ਕਿ ਕੁਝ ਸਦੀਆਂ ਪਹਿਲਾਂ, ਅਜ ਕੇਵਲ ਅਛੂਤ ਸਮਝੇ ਜਾਂਦੇ ਮਨੁਖਾਂ ਨਾਲ ਕਿਵੇਂ ਦਾ ਸਲੂਕ ਕੀਤਾ ਜਾਂਦਾ ਸੀ। ਇਹ ਲੋਕ ਪੀੜ੍ਹੀ ਦਰ ਪੀੜ੍ਹੀ ਜ਼ਰਖ਼ਰੀਦ ਗੁਲਾਮਾਂ ਦੀ ਸ਼ਕਲ ਵਿਚ ਰਹਿੰਦੇ ਆਏ ਹਨ ਤੇ ਕੋਈ ਅਮਾਨੁਸ਼ਿਕ ਅਤਿਆਚਾਰ ਇਹੋ ਜਿਹਾ ਨਹੀਂ ਜਿਹੜਾ ਇਨ੍ਹਾਂ ਉਪਰ ਨਹੀਂ ਸੀ ਹੁੰਦਾ।

ਪਰ ਹਾਲਤ ਬਦਲਦੀ ਗਈ ਹੈ ਅਤੇ ਬਦਲਦੀ ਜਾ ਰਹੀ ਹੈ। ਜਿਉਂ ਜਿਉਂ ਕਿਸੇ ਵੀ ਕਿਸਮ ਦੀ ਮਾਲਕੀ ਤੇ ਦਾਸਤਾ ਉੱਤੇ ਅਧਾਰਤ ਪੈਦਾਵਾਰੀ ਆਰਥਕ ਢਾਂਚੇ ਵਿਚ ਤਬਦੀਲੀ ਆਉਂਦੀ ਜਾਏਗੀ, ਤਿਉਂ ਤਿਉਂ ਇਹ ਮਸਲਾ ਵੀ ਸੁਲਝਦਾ ਜਾਏਗਾ।

ਸਾਡੇ ਗੁਰੂ ਸਾਹਿਬਾਨ ਨੇ ਮਨੁਖ ਦੇ ਹਰ ਤਰ੍ਹਾਂ ਦੇ ਦੁਖ ਲਈ ਦਰਦ ਮਹਿਸੂਸ ਕੀਤਾ ਹੈ ਤੇ ਉਹ ਇਸ ਗੱਲ ਨੂੰ ਵੀ ਮਾਨਵੀ ਪੱਖ ਤੋਂ ਵੇਖਦੇ ਹਨ। ਸਮਾਂ ਆਉਣ ਤੇ ਉਹ ਆਪ ਹੀ ਧਰਮ ਦੇ ਵਿਧਾਨ ਵਿਚ ਮੁਨਾਸਿਬ ਤਬਦੀਲੀਆਂ ਕਰ ਦੇਂਦੇ ਹਨ।

# ਗੁਰਮਤਿ ਅਤੇ ਮਾਸ

'ਜਿਉ ਕੂਕਰ ਹਰਕਾਇਆ ਧਾਵੈ ਦਹਿਦਿਸ ਜਾਇ ॥
ਲੋਭੀ ਜੰਤੁ ਨ ਜਾਨਈ ਭਖੁ ਅਭਖੁ ਸਭ ਖਾਇ ॥'

ਅਕਾਲੀ ਇਤਿਹਾਸਕਾਰਾਂ ਵਲੋਂ ਆਖਿਆ ਜਾ ਰਿਹਾ ਹੈ ਕਿ ਮਾਸ ਖਾਣਾ ਸਿਖ ਧਰਮ ਵਿਚ ਜਾਇਜ਼ ਹੈ ਤੇ ਪਹਿਲੇ ਦਸੇ ਗੁਰੂ ਮਾਸ ਦੀ ਵਰਤੋਂ ਕਰਦੇ ਰਹੇ ਹਨ। ਇਸ ਗੱਲ ਦੀ ਪੁਸ਼ਟੀ ਲਈ ਗੁਰੂ ਨਾਨਕ ਦੇਵ ਜੀ ਦੇ ਕੁਰਛੇਤਰ ਵਿਚ ਪੰਡਿਤਾਂ ਨੂੰ ਦਿਤੇ ਗਏ ਉਪਦੇਸ਼, ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਘਿਆਲੀ ਖੀਰ ਦੇ ਨਾਲ ਹੀ 'ਮਾਸ' ਵੀ ਬਣਨ ਅਤੇ ਗੁਰੂ ਅਮਰ ਦਾਸ ਜੀ ਵਲੋਂ ਉਸ ਲੰਗਰ ਵਿਚੋਂ ਪਹਿਲੇ ਦਿਨ ਮਾਸ ਖਾਣ ਤੋਂ ਸੰਕੋਚ ਤੇ ਫਿਰ ਅਗਲੇ ਦਿਨ ਮੰਗ ਕੇ ਖਾਣਾ, ਮਾਸ ਖਾਣ ਦੀਆਂ ਕਹਾਣੀਆਂ ਦੇ ਨਾਲ ਨਾਲ ਛੇਵੇਂ ਤੇ ਦਸਵੇਂ ਗੁਰੂ ਦੀਆਂ ਸ਼ਿਕਾਰ ਦੀਆਂ ਕਹਾਣੀਆਂ ਪਾਈਆਂ ਜਾ ਰਹੀਆਂ ਹਨ।

ਪਰ ਸਾਡਾ ਤੇ ਯਕੀਨ ਹੈ ਕਿ ਦਸੇ ਗੁਰੂ ਹੀ ਅਕਾਰਨ ਜੀਵ ਹੱਤਿਆ ਦੇ ਖ਼ਿਲਾਫ਼ ਸਨ, ਮਾਸ ਖਾਣ ਦੇ ਖ਼ਿਲਾਫ਼ ਸਨ ਤੇ ਪ੍ਰਾਣੀ ਮਾਤ੍ਰ ਦੀ ਜ਼ਿੰਦਗੀ, ਭਲਾਈ ਅਤੇ ਕਲਿਆਣ ਦੇ ਚਾਹਵਾਨ ਸਨ। ਏਸੇ ਕੰਮ ਲਈ ਹੀ ਉਨ੍ਹਾਂ ਨੇ ਆਪਣੇ ਜੀਵਨ ਦੇ ਸਰੇਸ਼ਟ ਸਾਲ ਅਰਪਨ ਕੀਤੇ। ਮੈਂ ਇਹ ਮੰਨਦਾ ਹਾਂ ਕਿ ਜਿਹੜਾ ਜੀਵਾਂ ਉੱਤੇ ਅਕਾਰਨ ਹਿੰਸਾ ਕਰਦਾ ਹੈ ਉਹ ਜੀਵਨ ਦਾਤਾ ਨਹੀਂ ਹੋ ਸਕਦਾ। ਅਤੇ ਇਸ ਦੇ ਨਾਲ ਹੀ ਮੇਰਾ ਇਹ ਵਿਸ਼ਵਾਸ ਵੀ ਹੈ ਤੇ ਇਹ ਸਾਇੰਸੀ ਅਤੇ ਇਤਿਹਾਸਕ ਤਜਰਬਿਆਂ—ਖੋਜਾਂ—ਲਭਤਾਂ ਉੱਤੇ ਆਧਾਰਤ ਹੈ ਕਿ ਮਾਸ ਖਾਣਾ ਆਦਿਮ ਜੁਗ ਦੇ ਅਸੱਭ ਮਨੁੱਖਾਂ ਦੀ ਮਜਬੂਰੀ ਸੀ—ਸਭਯ ਜੁਗ ਦੇ ਵਿਕਾਸ, ਅੰਨ, ਫਲ ਮੂਲ ਤੇ ਦੁਧ ਦੀ ਲਭਤ ਨਾਲ ਸਭਿਅਤਾ ਦੇ ਵਿਕਾਸ ਦਾ ਜਿਹੜਾ ਦੌਰ ਸ਼ੁਰੂ ਹੋਇਆ ਸੀ ਉਸ ਵਿਚ ਅੰਨ ਦੁਧ ਤੇ ਫਲ ਮੂਲ ਮਨੁਖੀ ਖ਼ੁਰਾਕ ਦੀ ਥਾਂ ਲੈਂਦੇ ਗਏ ਹਨ। ਤੇ ਇਕ ਅਰਸੇ ਬਾਅਦ ਉਹ ਜੁਗ ਆ ਗਿਆ ਸੀ ਜਦੋਂ ਮਨੁਖ ਸੰਪੂਰਨ ਰੂਪ ਵਿਚ ਮਾਸ ਤੋਂ ਬਿਨਾ ਅੰਨ, ਦੁਧ ਅਤੇ ਫਲਾਂ ਉਤੇ ਨਿਰਭਰ ਕਰਕੇ ਜੀਵਨ ਧਾਰਨ ਕਰੀ ਰਖ ਸਕਦਾ ਸੀ। ਉਸ ਤੋਂ ਬਾਅਦ ਜੇ ਮਾਸ ਖਾਧਾ ਜਾਂਦਾ ਹੈ ਤਾਂ ਉਹ ਲੋੜ ਲਈ ਨਹੀਂ ਸਗੋਂ ਸਵਾਦ ਲਈ। ਬੇਸ਼ਕ ਸਵਾਦ ਦੀ ਖ਼ਾਤਰ ਜੀਵ ਹੱਤਿਆ ਦਾ ਸਿਲਸਲਾ ਅਜੇ ਰੁਕਿਆ ਨਹੀਂ ਅਤੇ ਕਈ ਅਕਾਲੀ ਲੇਖਕ ਤੇ ਸਵਾਦ ਦੇ ਪਰੋਹਤ ਅਜੇ ਵੀ ਜ਼ੋਰ ਸ਼ੋਰ ਨਾਲ ਇਸ ਬੇਕਿਰਕੀ ਨੂੰ ਧਰਮ ਦਾ ਅੰਗ ਬਣਾਉਨ ਦੇ ਆਹਰ ਵਿਚ ਲੱਗੇ ਹੋਏ ਹਨ—ਪਰ ਮੈਂ ਏਥੇ ਮਹਾਨ ਬ੍ਰਿਟਿਸ਼ ਸਾਹਿਤਕਾਰ ਬਰਨਾਰਡ ਸ਼ਾ ਦੀ ਗੱਲ ਯਾਦ ਕਰਵਾ ਦੇਣੀ ਚਾਹੁੰਦਾ ਹਾਂ ਕਿ ਜਦੋਂ ਤਕ ਮਨੁਖ

ਪਸ਼ੂਆਂ ਨੂੰ ਮਾਰ ਮਾਰ ਕੇ ਖਾਂਦਾ ਰਹੇਗਾ, ਓਦੋਂ ਤਕ ਮਨੁਖ ਦੂਸਰੇ ਮਨੁਖ ਨੂੰ ਮਾਰਨ ਦੇ ਲੋਭ ਤੋਂ ਵੀ ਹਟ ਨਹੀਂ ਸਕੇਗਾ।

ਸਵਾਦ ਵੀ ਤਾਂ ਅਨੇਕਾਂ ਪਰਕਾਰ ਦੇ ਹਨ—ਮਾਸ ਦੇ ਸਵਾਦ ਨਾਲ ਹੀ ਸ਼ਰਾਬ ਦੀ ਲੋੜ ਮਹਿਸੂਸ ਕਰ ਲਈ ਜਾਂਦੀ ਹੈ ਤੇ ਮਾਸ ਸ਼ਰਾਬ ਦੇ ਸੁਮੇਲ ਵਿਚੋਂ ਹੀ ਵਿਭਚਾਰ ਦਾ ਜਨਮ ਹੁੰਦਾ ਹੈ। ਇਸ ਵਿਭਚਾਰ ਦਾ ਸਵਾਦ ਅਗੇ ਭ੍ਰਸ਼ਟਾਚਾਰ, ਚੋਰੀ ਯਾਰੀ ਤੋਂ ਵਿਕਾਸ ਕਰਦਾ ਮੁਲਕਾਂ ਦੀ ਹਵਸਗੀਰੀ ਦਾ ਰੂਪ ਧਾਰ ਲੈਂਦਾ ਹੈ। ਅਕਾਲੀ ਲੇਖਕ ਜੇ ਆਪਣੇ ਸਿੱਖ ਬੰਧੂਆਂ ਨੂੰ ਗੁਰੂ ਦੇ ਨਾਮ ਉਤੇ ਮਾਸ ਖਾਣ ਦਾ ਉਪਦੇਸ਼ ਦੇਣਾ ਚਾਹੁਣ ਤਾਂ ਪਏ ਦੇਣ ਪਰ ਅਸੀਂ ਇਹੋ ਹੀ ਆਖਾਂਗੇ ਕਿ ਗੁਰੂ ਰਾਮ ਸਿੰਘ ਜੀ ਨੇ ਜੀਵ ਮਾਤ੍ਰ ਦੇ ਹਿਰਦੇ ਨਾਲ ਆਪਣੇ ਦਿਲ ਨੂੰ ਧੜਕਾ ਕੇ ਵੇਖਿਆ ਸੀ, ਅਧਿਆਤਮਕ ਵਿਅਕਤੀ ਹੋਣ ਕਰਕੇ ਆਪ ਦਿਸਦੇ ਅਨਦਿਸਦੇ, ਜੜ-ਚੇਤਨ ਜੀਵ ਜਗਤ ਤੇ ਸ੍ਰਿਸ਼ਟੀ ਦੇ ਕਣ-ਕਣ ਵਿਚ ਅਕਾਲ ਪੁਰਖ ਪਰਮਾਤਮਾ ਦੀ ਹੋਂਦ ਮਹਿਸੂਸ ਕਰਦੇ ਹਨ। ਇਸ ਲਈ ਆਪ ਵਲੋਂ ਮਾਸ ਖਾਣੋਂ ਮਨ੍ਹਾਂ ਕਰਨ ਦੀ ਗੱਲ ਬੜੀ ਹੀ ਸੁਭਾਵਕ ਤੇ ਮੁਨਾਸਬ ਸੀ। ਨਾਮਧਾਰੀਆਂ ਨੂੰ ਇਸ ਗੱਲ ਉਤੇ ਗਰਵ ਹੋਣਾ ਚਾਹੀਦਾ ਹੈ ਤੇ ਏਸੇ ਕਰਕੇ ਉਹ ਅਹਿੰਸਕ ਹਨ। ਅਹਿੰਸਾ—ਜਿਹੜੀ ਕਿ ਗਾਂਧੀ ਜੀ ਦੇ ਕਹਿਣ ਅਨੁਸਾਰ ਇਕ ਬਹਾਦਰ ਦਾ ਧਰਮ ਹੀ ਹੋ ਸਕਦੀ ਹੈ—ਬੁਜ਼ਦਿਲ ਦਾ ਨਹੀਂ।

ਇਸ ਤੋਂ ਅਲਾਵਾ 'ਗ੍ਰੰਥ' ਨੂੰ ਹੀ 'ਗੁਰੂ' ਮੰਨਣ ਵਾਲੇ ਅਕਾਲੀ ਮਤ੍ਰ ਦੇ ਹੀ ਪੰਚ ਖ਼ਾਲਸਾ ਦੀਵਾਨ ਦੇ ਸੰਚਾਲਕ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੇ ਕਥਨ ਅਨੁਸਾਰ ਵੀ "ਅਸਲ ਗੱਲ ਇਹ ਹੈ ਕਿ ਝਟਕਾ ਉਨ੍ਹਾਂ ਵਕਤਾਂ ਵਿਚ ਵਰਤੀਂਦਾ ਹੀ ਨਹੀਂ ਸੀ। **ਦਸਾਂ ਗੁਰੂ ਸਾਹਿਬਾਂ ਦੇ ਸਮੇਂ ਤਕ ਇਹ ਫਿੱਟਕ ਸਿੱਖਾਂ ਅੰਦਰ ਵਗੀ ਨਹੀਂ ਸੀ। ਜੇ ਵਗੀ ਹੁੰਦੀ ਤਾਂ ਜ਼ਰੂਰ ਝਟਕਾ ਖੋਰਾਂ ਨੂੰ ਵੀ ਮੂੰਹੋਂ ਮੂੰਹ ਪੈਂਦੀਆਂ**, ਜਿਹਾ ਕਿ ਅਗਾਂਹ ਚਲ ਕੇ ਮਾਸਾਹਾਰੀ ਸਿੱਖਾਂ ਨੂੰ ਪੈਂਦੀਆਂ ਪ੍ਰਤੀਤ ਕਰਾਵਾਂਗੇ।" "...ਮਨ ਸਮਝਾਂਵਨ ਪਰਚਾਰਨ ਕਾਰਨੇ ਮਾਸ ਨੂੰ ਝਟਕਾ ਕਹਿ ਕੇ ਆਪਣੀਆਂ ਅਖਾਂ ਵਿਚ ਘੱਟਾ ਪਾਉਣਾ, ਜਿਵੇਂ ਕਿ ਜੀਵਾਂ ਨੂੰ ਬੱਧ ਕਰਕੇ ਪ੍ਰਾਪਤ ਕੀਤੇ ਮਾਸ ਨੂੰ ਹਲਾਲ ਆਖ ਕੇ ਪੁਕਾਰਨਾ ਅਣ-ਹੋਇਆ ਕੁਫ਼ਰ ਤੋਲਣਾ ਹੈ। ਮਾਸ ਨੂੰ ਹਲਾਲ (ਹੱਕ ਜਾਂ ਸਵਾਬ) ਦਸਣਾ ਇਓਂ ਹੀ ਹੈ ਜਿਵੇਂ ਜ਼ਹਿਰ ਨੂੰ ਅੰਮ੍ਰਿਤ ਕਹਿਣਾ। ਕਈ ਸਾਡੇ ਮਾਸਖ਼ੋਰੇ ਭਰਾ ਇਸ ਕਰਕੇ ਇਹ ਹਰਾਮ ਕਹਿ ਦੇਣਗੇ ਕਿ ਇਸ ਗੁਰਵਾਕ ('ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥ ਦਫ਼ਤਰ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ।') ਨੇ ਤਾਂ ਹਲਾਲ ਨੂੰ ਨਿੰਦ ਵਿਖਾਇਆ ਹੈ, ਝਟਕੇ ਨੂੰ ਤਾਂ ਨਹੀਂ ਨਾ ਨਿੰਦਿਆ। ਅਸੀਂ ਪੁਛਦੇ ਹਾਂ ਕਿ ਇਹ ਕਿਉਂ? ਇਸ ਕਰਕੇ ਕਿ ਹਲਾਲ ਪਦ ਸਪੱਸ਼ਟ ਏਸ ਗੁਰਵਾਕ ਅੰਦਰ ਆਉਂਦਾ ਹੈ? ਤਾਂ ਅਸੀਂ ਆਖਦੇ ਹਾਂ ਕਿ ਝਟਕਾ ਵੀ ਉਦੋਂ ਸਿੱਖਾਂ ਅੰਦਰ ਪਰਵਿਰਤ ਹੁੰਦਾ ਤਾਂ ਕਬੀਰ ਸਾਹਿਬ ਇਸ ਨੂੰ ਭੀ ਮੰਨਣੋਂ ਅਤੇ ਖੰਡਣ ਕਹਨੋਂ ਕਦੇ ਨ ਟਲਦੇ।"

"...ਹੁਣ ਇਹ ਹੁੱਜਤ ਹੋ ਸਕਦੀ ਹੈ ਕਿ ਪਿਛਲੇ ਗੁਰ-ਪ੍ਰਮਾਣ 'ਜੀਅ ਜੋ

ਮਾਰਹਿ ਜੋਰੁ ਕਰਿ' ਵਾਲੇ ਗੁਰਗੋਪੇ ਕਰਮ ਦਾ ਦੂਸ਼ਣ ਕੇਵਲ ਹਲਾਲ ਉਪਰ ਹੀ ਘਟਦਾ ਹੈ, ਝਟਕੇ ਪ੍ਰਥਾਇ ਨਹੀਂ ਘਟ ਸਕਦਾ। ਹਲਾਲ ਕਰਨ ਦਾ ਤਰੀਕਾ ਹੀ ਇਹੋ ਜਿਹਾ ਹੈ ਜਿਸ ਪਰ 'ਜੀਅ ਜੋ ਮਾਰਹਿ ਜੋਰੁ ਕਰਿ' ਦਾ ਦੂਸ਼ਣ ਆਉਂਦਾ ਹੈ, ਪਰ ਝਟਕਾ ਕਰਨ ਦੇ ਤਰੀਕੇ ਉਪਰ ਇਹ ਦੂਸ਼ਣ ਨਹੀਂ ਆ ਸਕਦਾ। ਹਲਾਲ ਕਰਨ ਵਿਚ ਜੀਵ ਨੂੰ ਫੜ ਕੇ ਛੁਰੀ ਨਾਲ ਤਰਸਾ ਤਰਸਾ ਕੇ ਮਾਰਨਾ ਹੈ, ਪਰ ਝਟਕਾ ਕਰਨ ਵਿਚ ਜੀਵ ਨੂੰ ਮਾਰਨ ਦਾ ਤ੍ਰਾਸ ਅਤੇ ਜਬਰ ਨਹੀਂ ਵਖਾਇਆ ਜਾ ਸਕਦਾ, ਕਿਉਂਕਿ ਤਲਵਾਰ ਦੇ ਇਕੋ ਝਟਕੇ ਨਾਲ ਜੋ ਕੰਮ ਕਰ ਦੇਣਾ ਹੋਇਆ।

"ਏਸ ਹੁੱਜਤ ਓਤੇ 'ਚੁਕ ਮਾਰਿਆ ਕਿ ਢਾਹ ਮਾਰਿਆ' ਵਾਲੀ ਕਹਾਉਤ ਦੀ ਚਪੇੜ ਖ਼ੂਬ ਲਗਦੀ ਹੈ। ਜੀਵ ਨੂੰ ਮਾਰ ਛਡਣ ਦੇ ਤਰੀਕੇ ਨੂੰ ਮੁਖ ਰਖ ਕੇ 'ਜੀਅ ਜੁ ਮਾਰਹਿ ਜੋਰੁ ਕਰਿ' ਦੇ ਗੁਰ ਫੁਰਮਾਣ ਦੀ ਤਾੜਨਾ ਦੇ ਆਸ਼ੇ ਦਾ ਹਲਾਲ ਅਤੇ ਝਟਕੇ ਉੱਤੇ ਵਧਾਉ ਘਟਾਉ ਕਰਨਾ ਇਕ ਅਨੋਖੀ ਹੀ ਹੁਜੱਤ ਹੈ। ਜੀਵਾਂ ਨੂੰ ਝਟਕਾ ਕੇ ਮਾਰ ਦੇਣਾ, ਲੰਮਕਾ ਕੇ ਮਾਰਨਾਂ ਕਿ ਛਮਕਾ ਕੇ ਮਾਰਨਾ, ਛੁਰੀ ਨਾਲ ਜੀਵ ਦੀ ਜਾਨ ਕਢ ਦੇਣਾ ਕਿ ਤਲਵਾਰ ਨਾਲ ਗਲ ਵਢ ਦੇਣਾ; ਮਰਨ ਲਗੇ ਜੀਵ ਦਾ ਤੜਫਣਾ ਕਿ ਮਰਨ ਲਗੇ ਜੀਵ ਦਾ ਤੜਫ ਤੜਫ ਕੇ ਜਾਨ ਛੱਡਣਾ ਐਨ ਇਕੋ ਜਿਹਾ ਹੀ ਜਬਰ ਅਤੇ ਤਰਸ ਹੈ। ਪਰ ਇਹ ਪ੍ਰਤੀਤ ਕਿਸ ਨੂੰ ਹੁੰਦਾ ਹੈ। ਜਾਂ ਤਾਂ ਜਾਣ ਦੇਣ ਵਾਲੇ ਬੇਜ਼ੁਬਾਨ ਜੀਵ ਨੂੰ, ਜਾਂ ਪਾਸ ਖੜੋਤੇ ਦੂਰ-ਧਿਆਨੀ, ਦੈਵੀ-ਸੁਭਾਵ, ਦਇਆਵਾਨ ਅਤੇ ਸੁਹਿਰਦ ਮਨੁਖ ਨੂੰ। ਜਿਸ ਦੇ ਪੱਥਰ ਸਮਾਨ ਹਿਰਦੇ ਵਿਖੇ ਤ੍ਰਾਸ ਪ੍ਰਤੀਤ ਕਰਨ ਵਾਲੀ ਅੰਸ਼ ਹੀ ਨਹੀਂ, ਓਸ ਨੇ ਕੀ ਗਲ ਵਢਣ ਦੇ ਤਰੀਕੇ ਦਸਣੇ ਹਨ ਤੇ ਕੀ ਉਸ ਨੂੰ ਤਰੀਕਿਆਂ ਵਿਖੇ ਜਬਰੀ ਅਤੇ ਜੋਰੀ ਦਾ ਹੋਣਾ ਪ੍ਰਤੀਤ ਹੋਣਾ ਹੈ। ਉਸ ਦੇ ਭਾ ਦਾ ਕੋਈ ਫਰਕ ਨਹੀਂ ਭਾਸਦਾ।

"ਵਾਸਤਵ ਵਿਚ ਗੱਲ ਇਹ ਹੈ ਕਿ ਨਾ ਹੀ ਮੁਸਲਮਾਨਾਂ ਦੀ ਮੰਨੀ-ਪ੍ਰਮੰਨੀ ਦੀਨੀ ਕਤੇਬ (ਕੁਰਾਣ ਸ਼ਰੀਫ਼) ਦਾ ਕੋਈ ਕਲਮਾ (ਕਲਮਏ ਮੁਕੱਦਮ) ਜੀਵਾਂ ਦੇ ਗਲੇ ਛੁਰੀ ਫੇਰਨ ਦੀ ਬਦਫੈਲੀ ਨੂੰ ਨੇਕ ਕਾਰ ਗਰਦਾਨ ਸਕਦਾ ਹੈ ਅਤੇ ਨਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਗੁਰਬਾਣੀ ਵਿਚੋਂ ਕੋਈ ਵਾਕ ਅਥਵਾ ਗੁਰੂ ਘਰ ਦਾ ਗੁਰ ਮੰਤਰ ਜੀਵਾਂ ਦੇ ਗਲ ਵਢਣ ਦੀ ਵਾਦੀ ਨੂੰ ਸ਼ੁਭ ਆਚਾਰ ਅਨੁਮਾਨ ਸਕਦਾ ਹੈ। ਪਵਿਤਰ ਗੁਰ ਮੰਤਰ ਨੂੰ ਭ੍ਰਿਸ਼ਟ ਆਚਾਰਾਂ ਉਪਰ ਵਰਤਣਾ ਗੁਰ ਮੰਤਰ ਦੀ ਬੇਅਦਬੀ ਕਰਨੀ ਹੈ। ਜੇ ਅਤਿਆਚਾਰ ਵਾਲੇ ਕਰਮਾਂ ਉੱਤੇ ਗੁਰ ਮੰਤਰਾਂ ਦੇ ਪੜ੍ਹਨ ਕਰ ਕੇ ਹੱਤਿਆ ਲਹਿ ਸਕਦੀ ਮੰਨ ਲਈ ਜਾਵੇ ਤਦ ਤਾਂ ਹਰ ਇਕ ਬੁਰੇ ਕੰਮ ਲਈ ਗੁਰ ਮੰਤਰ ਪੜ੍ਹ ਲੈਣੇ ਸਦਾ ਬੁਰਿਆਈ ਲੋਚਣ ਵਾਲੇ ਬਦਮਾਸ਼ ਪੁਰਸ਼ਾਂ ਲਈ ਇਕ ਖੁਲ੍ਹੀ ਖੇਡ ਹੀ ਹੋ ਜਾਣਗੇ। ਜਾਂ ਇਉਂ ਕਹੋ ਕਿ ਗੁਰ ਮੰਤਰ ਹੀ ਭ੍ਰਿਸ਼ਟਾਚਾਰ ਫੈਲਾਉਣ ਦਾ ਵਸੀਲਾ ਬਣ ਜਾਣਗੇ। ਬੁਰੇ ਕੰਮਾਂ ਲਈ ਗੁਰ ਮੰਤਰ ਦਾ ਉਚਾਰਨਾ ਹੀ ਪਰਮ ਪਾਪ ਅਤੇ ਗੁਰਮਤਿ ਵਿਰੁਧ ਹੈ। ਯਥਾ ਗੁਰਵਾਕ—

'ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ, ਹਿਰਦਾ ਸੁਧੁ ਨਾ ਹੋਈ। ਅਨਦਿਨੁ

ਕਰਮ ਕਰਹਿ ਬਹੁਤੇਰੇ, ਸੁਪਨੈ ਸੁਖੁ ਨਾ ਹੋਇ ॥'

...ਗੁਰੁ ਪੀਰੁ ਹਾਮਾ ਤਾਂ ਭਰੇ ਜਾਂ ਮੁਰਦਾਰੁ ਨ ਖਾਇ ॥'

'ਅਨਕਾਏ ਰਾਤੜਿਆ ਵਾਤ ਦੁਹੇਲੀ ਰਾਮ ॥

ਪਾਪ ਕਮਾਵਦਿਆ ਤੇਰਾ ਕੋਇ ਨਾ ਬੇਲੀ ਰਾਮ ॥'

ਕਬੀਰ ਜੋਰੁ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ।

ਦਫ਼ਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲ ।

ਕਬੀਰ ਜੋਰੁ ਕੀਆ ਸੋ ਜੁਲਮੁ ਹੈ, ਲੇਇ ਜਬਾਬ ਖੁਦਾਇ ॥

ਦਫ਼ਤਰ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ।'

"ਹੁਣ ਇਹ ਤਸੱਲੀ ਕਰਨੀ ਬਾਕੀ ਰਹਿ ਗਈ ਕਿ ਜੀਵਾਂ ਨੂੰ ਲੱਤਾਂ ਹੇਠ ਲਿਤਾੜਨ ਵਾਲੇ ਚਲਣ ਸਮੇਂ ਪੈਰਾਂ ਹੇਠ ਚਲ ਕੇ ਮਲ ਸੁਟਣ ਵਾਲੇ, ਪਾਣੀ ਪੀਣ ਸਮੇਂ ਜਲ ਦੇ ਬੇਅੰਤ ਜੀਵਾਂ ਨੂੰ ਹਲਕ ਅੰਦਰ ਨਿਗਲ ਜਾਣ ਵਾਲੇ ਤੇ ਸਾਹ ਲੈਣ ਲੱਗਿਆਂ ਹਵਾ ਅੰਦਰ ਰਮ ਰਹੇ ਜੀਅ ਜੰਤ ਨੂੰ ਅੰਦਰ ਲੰਘਾ ਜਾਣ ਵਾਲੇ ਪੁਰਸ਼ਾਂ ਦਾ ਕੀ ਹਾਲ ਹੋਵੇਗਾ । ਕੀ ਅਜਿਹੇ ਪੁਰਸ਼ਾਂ ਨੂੰ ਉਪਰ ਦਿੱਤੇ ਗੁਰ ਪ੍ਰਮਾਣਾਂ ਦਾ ਫ਼ਤਵਾ ਨਹੀਂ ਲੱਗੇਗਾ, ਪਰ ਤਦ, ਜੇ ਇਹ ਭੀ ਜੀਆਂ ਨੂੰ ਜ਼ੋਰ ਕਰ ਮਾਰਦੇ ਹਨ, ਜਿਵੇਂ ਕਿ ਉਨ੍ਹਾਂ ਦੀ ਬਾਬਤ ਗੁਰ ਪ੍ਰਮਾਣ ਤੋਂ ਸਿੱਧ ਹੋਇਆ ਹੈ ।

"ਐਥੇ ਪਹਿਲਾਂ ਅਸੀਂ ਇਸ ਗੱਲ ਦੀ ਖੋਜ ਅਤੇ ਡੂੰਘੀ ਵਿਚਾਰ ਕਰਨੀ ਹੈ ਕਿ ਜੀਆਂ ਨੂੰ 'ਜ਼ੋਰ ਕਰਿ ਮਾਰਨਾ' ਦਾ ਕੀ ਅਰਥ ਭਾਵ ਹੈ । 'ਜੀਵਾਂ ਨੂੰ ਜ਼ਬਰਦਸਤੀ ਜਾਣ-ਬੁਝ ਕੇ ਮਨ ਦੇ ਕਿਸੇ ਮਨੋਰਥ ਖ਼ਾਤਰ ਮਿਥ ਕੇ ਜਾਨੋਂ ਮਾਰ ਦੇਣਾ, ਅਸਲੀ ਭਾਵ ਅਰਥ ਜੀਆਂ ਨੂੰ 'ਜੋਰੁ ਕਰਿ ਮਾਰਨਾ' ਦਾ ਹੈ ।

"ਸਾਡੇ ਤੁਰਨ ਫਿਰਨ ਦਾ ਮੰਤਵ ਇਹ ਕਦਾਚਿਤ ਨਹੀਂ ਹੁੰਦਾ ਕਿ ਕੀੜੇ ਮਕੌੜੇ ਆਦਿਕ ਜੀਵਾਂ ਨੂੰ ਪੈਰਾਂ ਹੇਠ ਮਸਲ ਸੁਟੀਏ ਤੇ ਨਾ ਹੀ ਕਦੇ ਜਾਣ ਬੁਝ ਕੇ ਇਹ ਮਿਥਿਆ ਹੁੰਦਾ ਹੈ ਕਿ ਜੀਵਾਂ ਉਤੇ ਬਦੋ-ਬਦੀ ਪੈਰ ਧਰ ਕੇ ਵਿਚਾਰੇ ਜੰਤਾਂ ਨੂੰ ਜਾਨੋਂ ਮੁਕਾਈਏ ।...ਤਾਂ ਤੇ ਇਸ ਸੂਰਤ ਵਿਚ ਜੀਆਂ ਨੂੰ 'ਜੋਰੁ ਕਰਿ ਮਾਰਨਾ' ਦਾ ਦੂਸ਼ਣ ਕਦਾਚਿਤ ਭੀ ਸਾਡੇ ਉਤੇ ਆਇਦ ਨਹੀਂ ਹੋ ਸਕਦਾ ।

"...ਕੀੜੇ ਮਕੌੜੇ ਪੈਰਾਂ ਹੇਠ ਆ ਕੇ ਅਵੱਸ਼ੋਂ ਹੀ ਮਰਦੇ ਰਹਿਣਗੇ, ਜਦ ਤਾਈਂ ਸਾਡਾ ਸੰਸਾਰ ਅੰਦਰ ਚਲਣਾ ਫਿਰਨਾ ਕੁਦਰਤੋਂ ਬਣਿਆ ਹੋਇਆ ਹੈ । ਜਲ ਜੰਤੂ ਸਾਡੇ ਖਾਣ ਪੀਣ ਅੰਦਰ ਅਵੱਸ਼ੋਂ ਸੰਘਾਰੇ ਜਾਣਗੇ, ਜਦ ਤਾਈਂ ਸਾਡੀ ਉਦਰ ਪੂਰਨਾ ਸੰਸਾਰ ਜੀਵਨ ਯਾਤਰਾ ਅੰਦਰ ਅਮਰੋਂ ਹੀ ਬਣੀ ਹੋਈ ਹੈ । ਹਵਾਈ ਕਿਰਮ ਸਾਡੇ ਸਵਾਸ ਲੈਣ ਅਤੇ ਬੋਲਣ ਚਾਲਣ ਅੰਦਰ ਅਵੱਸ਼ੋਂ ਹੀ ਸੰਘਾਰੇ ਜਾਂਦੇ ਰਹਿਣਗੇ, ਜਦ ਤਾਈਂ ਸਾਡੀ ਦੇਹ ਅਤੇ ਪ੍ਰਾਣਾਂ ਦਾ ਸੰਜੋਗ ਸੰਸਾਰ-ਯਾਤਰਾ ਅੰਦਰ ਕੁਦਰਤੋਂ ਕਾਇਮ ਹੈ । ਸਾਡਾ ਸੰਸਾਰ ਅੰਦਰ ਚਲਣਾ–ਫਿਰਨਾ ਬੰਦ ਨਹੀਂ ਹੋ ਸਕਦਾ । ਜਦ ਕਿ ਕੁਦਰਤ ਨੇ ਪੈਰ ਚਲਣ ਫਿਰਨ ਲਈ ਹੀ ਸਾਜੇ ਹਨ, ਜਿਵੇਂ ਕਿ ਗੁਰਵਾਕ ਹੈ—

'ਆਖਣੁ ਵੇਖਣੁ ਬੋਲਣੁ ਜੀਵਣੁ ਮਰਣਾ ਧਾਤੁ ॥
ਹੁਕਮੁ ਸਾਜਿ ਹੁਕਮੈ ਵਿਚਿ ਰੱਖੈ ਨਾਨਕ ਸਚਾ ਆਪਿ ॥'

"ਅਤੇ ਸਾਰਾ ਖਾਣ ਪਾਣ ਭੀ ਰੁਕ ਨਹੀਂ ਸਕਦਾ, ਜਦ ਗੁਰਵਾਕ ਇਉਂ ਦਸਦੇ ਹਨ—

'ਕੁਦਰਤਿ ਖਾਣਾ ਪੀਣਾ ਪੈਨ੍ਣ ਕੁਦਰਤਿ ਸਰਬ ਪਿਆਰੁ ॥'

"ਅਤੇ ਬੋਲਣੋ ਚਲਣੋਂ ਭੀ ਸਾਡੇ ਮੂੰਹ ਮੁੰਦੇ ਨਹੀਂ ਰਹਿ ਸਕਦੇ, ਜਦ ਗੁਰੂ ਜੀ ਹੁਕਮ ਦੇਂਦੇ ਹਨ—

'ਜ਼ਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ।'

"ਹਰੇਕ ਜੀਵ ਅੰਦਰ ਜੀਵ-ਸੱਤਾ ਹੁੰਦੀ ਹੈ, ਪ੍ਰੰਤੂ ਜੀਵ-ਸੱਤਾ ਆਪਣੇ ਨਿਜ ਸ੍ਵਰੂਪ ਅੰਦਰ ਜੀਵ ਨਹੀਂ । ਏਸੇ ਜੀਵ-ਸੱਤਾ ਦਾ ਆਸ਼ਾ ਹੀ ਇਸ ਗੁਰਵਾਕ ਅੰਦਰ ਹੈ—

'ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥'

"ਏਸੇ ਜੀਵ-ਸੱਤਾ ਦੇ ਪੰਜਾਂ ਤੱਤਾਂ ਅੰਦਰ ਤਤਪਰ ਹੋਣ ਕਰ ਕੇ ਹੀ ਜਲ ਵਾਯੂ ਆਦਿਕ ਨੂੰ ਸਾਡੇ ਜੀਵਨੇ ਦੀਆਂ ਮੂਲ ਵਸਤੂ ਕਿਹਾ ਗਿਆ ਹੈ । ਬਸ ਸਿਧ ਹੋਇਆ ਕਿ ਇਨ੍ਹਾਂ ਨਿਯਮਾਂ ਤੇ ਜੀਵਨੇ ਦੀਆਂ ਮੂਲ ਵਸਤਾਂ ਦੇ ਕੁਦਰਤੀ ਨਿਯਮ ਅਨੁਸਾਰ ਵਰਤਣ ਅੰਦਰ ਸਾਡੇ ਉੱਤੇ ਜੀਵਾਂ ਨੂੰ ਮਾਰਨ ਸੰਘਾਰਨ ਜਾਂ ਭਖ਼ਸ਼ਣ ਕਰਨ ਦਾ ਅਣ ਹੋਇਆ ਦੂਸ਼ਣ ਕਦਾਚਿਤ ਨਹੀਂ ਅਰੋਪਿਆ ਜਾ ਸਕਦਾ ।

"ਹਾਂ ਜੋ ਜਲ ਵਿਖੇ ਉਪਾਇ ਜੰਤਾਂ ਨੂੰ ਭਖ਼ਸ਼ਣ ਹਿਤ ਜਲ ਵਿਚੋਂ ਨਿਕਾਸ ਕੇ ਬਿਨਾਸ਼ ਕਰਦੇ ਹਨ ਅਤੇ ਜੋ ਕੀੜੇ ਮਕੌੜੇ ਆਦਿਕਾਂ ਨੂੰ ਫੜ ਫੜ ਕੇ ਖਾ ਜਾਂਦੇ ਹਨ, ਉਹ ਮਹਾਂ ਹਤਿਆਰੇ ਹਨ ਅਤੇ ਮਲ ਭੱਖੀ ਹਨ । ਇਨ੍ਹਾਂ ਵਿਚੋਂ ਬਹੁਤ ਸਾਰੇ ਮਲੇਸ਼ ਮਾਣਸ ਮਲੀਨ ਵਿਸਟਾ ਦੇ ਕਿਰਮ ਖਾਣੋਂ ਭੀ ਨਹੀਂ ਸੰਗਦੇ । ਅਜਿਹੇ ਭ੍ਰਿਸ਼ਟ ਅਤੇ ਮਲੀਨ ਕਿਰਿਆ ਵਾਲੇ ਮਾਣੂਆਂ ਪ੍ਰਤੀ ਹੀ ਸ੍ਰਿਸ਼ਟੀ ਦੇ ਨਾਨਾ ਪ੍ਰਕਾਰ ਦੀ ਬਿਰਤੀ ਵਾਲੇ ਮਾਣਸਾਂ ਦੀ ਗਿਣਤੀ ਕਰਨ ਲਗਿਆਂ ਇਹ ਗੁਰਵਾਕ ਉਚਾਰਿਆ ਗਿਆ ਹੈ—

'ਅਸੰਖ ਮਲੇਛ ਮਲੁ ਭਖਿ ਖਾਹਿ ॥'

"ਸੋ ਗੁਰਮਤਿ ਅੰਦਰ ਤਾਂ ਕਿਸੇ ਪ੍ਰਕਾਰ ਦੇ ਜੀਵ ਨੂੰ ਕਿਸੇ ਤਰ੍ਹਾਂ ਵੀ ਮਾਰ ਕੇ ਖਾਣਾ ਜਾਇਜ਼ ਨਹੀਂ । ਜੀਵਾਂ ਦੇ ਜ਼ੋਰ ਕਰਿ ਮਾਰਨ ਸੰਘਾਰਨ ਨੂੰ ਨਿੰਦਤ ਦਸਣਾ ਤਾਂ ਇਕ ਪਾਸੇ ਰਿਹਾ, ਗੁਰੂ ਸਾਹਿਬ ਤਾਂ ਜੀਵਾਂ ਨੂੰ ਦੁਖ ਦੇਣੋਂ ਭੀ ਸਿੱਖਾਂ ਨੂੰ ਰੋਕਦੇ ਹਨ । ਜਿਹਾ ਕਿ ਗੁਰਵਾਕ ਹੈ—

'ਦੁਖ ਨ ਦੇਈ ਕਿਸੈ ਜੀਅ, ਪਤਿ ਸਿਉ ਘਰਿ ਜਾਵਉ ।'

" ਇਸ ਤੋਂ ਗੁਰਮਤਿ ਅੰਦਰ ਕੇਵਲ ਜੀਅ-ਰੱਖਿਆ ਹੀ ਨਹੀਂ ਸਾਬਤ ਹੁੰਦੀ, ਸਗੋਂ ਜੀਅ-ਦਇਆ ਦਾ ਪਰਮ ਪਵਿਤਰ ਅਸੂਲ ਸਿੱਧ ਹੁੰਦਾ ਹੈ । ਕਿਉਂਕਿ ਜਗਜੀਵਨ, ਸਿਰਜਨਹਾਰ, ਕਰਤਾਰ ਦੀ ਜੋਤ ਸਾਰੇ ਜੀਆਂ ਅੰਦਰ ਹੀ ਗੁਰਮਤਿ ਅਨੁਸਾਰ ਮੰਨੀ ਗਈ ਹੈ । ਯਥਾ ਗੁਰਵਾਕ—

'ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ ॥
ਜਲ ਤੇ ਤ੍ਰਿਭਵਨ ਸਾਜਿਆ, ਘਟਿ ਘਟਿ ਜੋਤਿ ਸਮੋਇ ॥'

... ... ...

'ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਾਨਾ ।'

... ... ...

ਤੂ ਘਟ ਘਟ ਅੰਤਰ ਸਰਬ ਨਿਰੰਤਰ ਜੀ ਹਰ ਏਕੋ ਪੁਰਖੁ ਸਮਾਣਾ ॥'

... ... ...

'ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ
ਅਕਲ ਕਲਾ ਭਰਪੂਰਿ ਰਹਿਆ ।.'

... ... ...

'ਚੀਟੀ ਤੇ ਕੁੰਚਰ ਅਸਥੂਲਾ ॥
ਸਭਿ ਪਰ ਕਿਰਪਾ ਦ੍ਰਿਸਟ ਕਰ ਫੂਲਾ ॥'

"ਇਤਿਆਦਕ ਅਨੇਕ ਗੁਰ ਪ੍ਰਮਾਣ ਹਨ ਜਿਨ੍ਹਾਂ ਦੁਆਰਾ ਸਾਫ਼ ਸਿੱਧ ਹੁੰਦਾ ਹੈ ਕਿ ਅਕਾਲ ਪੁਰਖ ਦੀ ਜੋਤਿ ਸਰਬ ਜੀਵ ਜੰਤੁ ਅੰਦਰ ਬਿਰਾਜ ਰਹੀ ਹੈ । ਜਿਨ੍ਹਾਂ ਨੂੰ ਅਜਿਹੀ ਸਰਧਾ ਭਾਵਨੀ ਨਹੀਂ, ਉਨ੍ਹਾਂ ਦੇ ਹਿਰਦੇ ਵਿਖੇ ਸਰਬ ਘਟਾਂ ਮਾਹਿ ਰਮ ਰਹੇ ਪਤੀ ਪਰਮੇਸ਼ਵਰ ਦਾ ਭਾਉ ਨਹੀਂ ਹੁੰਦਾ ਅਤੇ ਨਾ ਹੀ ਪ੍ਰੇਮ ਭਾਵ ਇਸ ਵਿਹੂਣ ਹੋ ਸਕਦਾ ਹੈ । ਉਨ੍ਹਾਂ ਪੁਰਖਾਂ ਨੂੰ ਜੀਅ-ਦਇਆ ਵਾਲਾ ਫੁਰਨਾ ਸੁਪਨੰਤਰ ਭੀ ਨਹੀਂ ਫੁਰ ਸਕਦਾ ਯਥਾ ਗੁਰਵਾਕ—

'ਕਾਇਆ ਰਤਿ ਬਹੁ ਰੂਪ ਰਚਾਹੀ ॥
ਤਿਨ ਕਉ ਦਇਆਂ ਸੁਪਨੈ ਭੀ ਨਾਹੀ ॥'

"ਇਹੋ ਆਸ਼ਾ ਅਸੂਲ ਆਨ-ਮਤਾਂ ਦੀਆਂ ਆਸਮਾਨੀ ਕਥਨੰਯ ਪੁਸਤਕਾਂ ਅੰਦਰ ਭੀ ਪਾਇਆ ਜਾਂਦਾ ਹੈ ਅਤੇ ਏਸੇ ਅਸੂਲ ਦੇ ਉਲਟ ਉਕਤ ਮਤਾਂ ਦੇ ਮਨਮਤੀ ਪੁਰਸ਼ਾਂ ਦੇ ਭੈੜੇ ਆਚਾਰਾਂ ਦੀ ਤਾੜਨਾ ਨਮਿਤ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਗੁਰਬਾਣੀ ਅੰਦਰ ਇਹ ਗੁਰਵਾਕ ਵਿਦਮਾਨ ਹੈ—

'ਬੇਦ ਕਤੇਬ ਕਹਹੁ ਮਤ ਝੂਠੇ, ਝੂਠਾ ਜੋ ਨ ਬਿਚਾਰੈ ।
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ।'

"...ਜੀ-ਦਇਆ ਦੇ ਦ੍ਰਿੜ੍ਹਾਉਣ ਹਿਤ ਸਪਸ਼ਟ ਗੁਰ ਪ੍ਰਮਾਣ ਭੀ ਅਨੇਕ ਥਾਈਂ ਗੁਰਬਾਣੀ ਅੰਦਰ ਮਿਲਦੇ ਹਨ ਯਥਾ—

'ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥
ਜਿਸਨੋ ਦੇਵੈ ਦਇਆ ਕਰਿ ਸੋਈ ਪੁਰਖ ਸੁਜਾਨੁ ।

... ... ...

'ਮਨਿ ਸੰਤੋਖ ਸਰਬ ਜੀਅ ਦਇਆ ।
ਇਨ ਬਿਧਿ ਬਰਤੁ ਸੰਪੂਰਨ ਭਇਆ ॥'

... ... ...

'ਦਇਆ ਜਾਣੈ ਜੀਅ ਕੀ ਕਿਛੁ ਪੁੰਨ ਦਾਨੁ ਕਰੇਇ ॥'

... ... ...

'ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥'

... ... ...

'ਰਾਖਿ ਲੇਹੁ ਪ੍ਰਭ ਕਰਣਹਾਰ ਜੀਅ ਜੰਤ ਕਰਿ ਦਇਆ।'

... ... ...

'ਖਸਮੁ ਪਛਾਨਿ ਤਰਸ ਕਰ ਜੀਅ ਮਹਿ ਮਾਰਿ ਮਣੀ ਕਰਿ ਫੀਕੀ।'

... ... ...

'ਧੌਲ ਧਰਮ ਦਇਆ ਕਾ ਪੂਤ ॥'

... ... ...

'ਪ੍ਰੇਮ ਬਿਛੋਹਾ ਕਰਤ ਕਸਾਈ ॥ ਨਿਰਦੈ ਜੰਤੁ ਤਿਸੁ ਦਇਆ ਨ ਪਾਈ।'

"ਅਸਲ ਗੱਲ ਇਹ ਹੈ ਕਿ ਜੀਵਾਂ ਨੂੰ ਹਤ ਕਰਨ ਵਾਲੇ, ਜੀਵਾਂ ਦੇ ਬੱਧ ਕਰਨ ਵਾਲੇ, ਜੀਵਾਂ ਦੇ ਗਲ ਵਢ ਕੇ ਮਾਸ ਖਾਣ ਵਾਲੇ ਪੁਰਸ਼ਾਂ ਦੀ ਪਸ਼ੂ ਸਮਾਨ, ਰਾਖ਼ਸ਼ ਬੁੱਧੀ ਹੋ ਜਾਂਦੀ ਹੈ ਅਤੇ ਅੰਤਸ ਕਰਨ ਮਹਾਂ ਮਲੀਨ ਹੋ ਜਾਂਦਾ ਹੈ। ਕਿਉਂਕਿ ਉਨ੍ਹਾਂ ਦੀ ਲੋਭ ਗ੍ਰਸੀ ਦਸ਼ਾ ਦੀ ਧਾਵਨਾ ਸਦੀਵ ਜੀਵ-ਹਤਿਆ ਵਲ ਹੀ ਰਹਿੰਦੀ ਹੈ। ਉਨ੍ਹਾਂ ਦੀ ਸਦੀਵੀ ਦਸ਼ਾ ਅਕਸਰ ਇਸ ਗੁਰਵਾਕ ਦੇ ਆਸ਼ੇ ਅਨੁਸਾਰ ਹੀ ਬਣੀ ਰਹਿੰਦੀ ਹੈ—

'ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ।'

"ਅਖਾਧ ਵਸਤੂਆਂ ਦੇ ਖਾਣ ਵਾਲੇ ਪੁਰਸ਼ਾਂ ਦੀ ਨਿਰੀ ਲੋਭ ਗ੍ਰਸਤ ਮਹਾਂ ਨਿਘਰੀ ਹੋਈ ਦਸ਼ਾ ਹੋ ਜਾਂਦੀ ਹੈ। ਜਿਵੇਂ ਕਿ ਗੁਰਵਾਕ ਹੈ—

'ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ।'

"ਇਸ ਕਰ ਕੇ-ਉਨ੍ਹਾਂ ਨੂੰ ਸਿਵਾਇ ਮਲੇਛਾਂ ਵਾਂਗੂੰ ਮਲ ਭਖ ਖਾ ਕੇ ਆਪਣੀ ਉਦਰ ਪੂਰਨਾ ਕਰਨ ਦੇ ਨਿਸ ਬਾਸਰ ਹੋਰ ਕੋਈ ਖ਼ਿਆਲ ਸੁਝਦਾ ਹੀ ਨਹੀਂ, ਪਰਾਇਆ ਭਲਾ ਉਨ੍ਹਾਂ ਨੂੰ ਕੀ ਸੁਖਾਉਣਾ ਸੀ। ਕਿੱਥੇ ਜੀਆ-ਦਾਨ ਵਾਲੇ ਪਰਉਪਕਾਰੀਆਂ ਦੇ ਉੱਚ ਪੂਰਨੇ ਤੇ ਕਿੱਥੇ ਜੀਅ-ਦਇਆ ਸੂੰਨ ਅਤੇ ਉਪਕਾਰ ਵਿਹੂਣੇ ਮਾਸ ਅਹਾਰੀਆਂ ਦੇ ਨੀਚ ਪੂਰਨੇ।"

... ... ...

" ਅਲਪ ਅਹਾਰ ਅਤੇ ਸੰਜਮ ਦੀ ਮਰਯਾਦਾ ਹੀ ਸੁੰਦਰ ਅਤੇ ਪਵਿਤਰ ਹੈ। ਯਥਾ ਸ੍ਰੀ ਮੁਖ ਵਾਕ—

"ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤ ॥
ਸੀਲ ਸੰਤੋਖ ਸਦਾ ਨਿਰਬਾਹਿਯੋ ਹ੍ਵੈਬੋ ਤ੍ਰਿਗੁਣ ਅਤੀਤ।"

... ... ...

'ਅਸੰਖ ਗਲ ਵਢ ਹਤਿਆ ਕਮਾਹਿ ॥

ਅਸੰਖ ਪਾਪੀ ਪਾਪੁ ਕਰਿ ਜਾਹਿ ॥'

... ... ...

'ਅਸੰਖ ਮਲੇਛ ਮਲੁ ਭਖਿ ਖਾਹਿ ॥'

"ਅਤੇ ਏਸ ਮਲ ਭਖ ਮਾਸ ਰਸ ਦੇ ਖਾਣ ਵਾਲੇ ਮਲੇਛ ਪੁਰਸ਼ਾਂ ਨੂੰ ਭਾਈ ਗੁਰਦਾਸ ਜੀ ਨੇ ਇਸ ਪ੍ਰਕਾਰ ਤ੍ਰਿਸਕਾਰਿਆ ਹੈ—

"ਸੀਹ ਪਜੂਤੀ ਬਕਰੀ ਮਰਦੀ ਹੋਈ ਹੜ ਹੜ ਹਸੀ ।
ਸੀਂਹ ਪੁਛੈ ਵਿਸਮਾਦ ਹੋਇ ਇਤੁ ਅਉਸਰ ਕਿਤੁ ਰਹਸਿ ਰਹਸੀ ॥
ਬਿਨਉ ਕਰੇਂਦੀ ਬਕਰੀ, ਪੁਤਰ ਅਸਾਡੇ ਕੀਚਨਿ ਖਸੀ ।
ਅਕ ਧਤੂਰਾ ਖਾਧਿਆ ਕੁਹਿ ਕੁਹਿ ਖਲ ਉਖਲਿ ਵਿਣਸੀ ।
ਮਾਸ ਖਾਨਿ ਗਲ ਵਢਿ ਕੈ ਹਾਲੁ ਤਿਨਾੜਾ ਕਉਣੁ ਹੋਵਸੀ ।
ਗਰਬੁ ਗਰੀਬੀ ਦੇਹ ਖੇਹ ਖਾਜੁ ਅਖਾਜੁ ਅਕਾਜੁ ਕਰਸੀ ।
ਜਗ ਆਇਆ ਸਭ ਕੋਇ ਮਰ ਸੀ ।"

ਅਤੇ ਅੰਤ ਉਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਸਿਖ ਇਤਿਹਾਸ-ਕਾਰ ਸਾਹਿਬ ਦੀ ਬਿਰਤੀ ਦਾ ਬਖਾਣ ਕਰਦੇ ਭਾਈ ਸਾਹਿਬ ਦੇ ਕੁਝ ਵਿਚਾਰ ਹਾਜ਼ਰ ਹਨ—

'ਜੀਆ ਬਧਹੁ ਸੁ ਧਰਮੁ ਕਰਿ ਥਾਪਹੁ, ਅਧਰਮ ਕਹਹੁ ਕਤ ਭਾਈ ॥
ਆਪਸ ਕਉ ਮੁਨਿਵਰ ਕਰਿ ਥਾਪਹੁ, ਕਾ ਕਉ ਕਹਹੁ ਕਸਾਈ ।'

"ਗੁਰੂ ਮਹਾਰਾਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਪਦੇਸ਼ ਕਰਦੇ ਹਨ ਕਿ ਜੀਆਂ ਦੇ ਬੱਧ ਕਰਨ ਦੇ ਕੁਕਰਮ ਨੂੰ ਹੀ ਜੇ ਧਰਮ ਮਿਥਦੇ ਹੋ ਤਾਂ ਕੁਕਰਮ ਕਿਸ ਨੂੰ ਕਹੋਗੇ ? ਅਤੇ ਫੇਰ ਅਜਿਹੇ ਜੀਵ-ਹਿੰਸਾ ਦੇ ਕੁਕਰਮ ਕਰਦੇ ਹੋਏ ਭੀ ਜੇ ਆਪਣੇ ਆਪ ਨੂੰ ਪਵਿਤਰ ਆਤਮਾ ਮੰਨੀ ਬੈਠੇ ਹੋ ਤਾਂ ਕਸਾਈ ਕਿਸ ਪੁਰਬ ਨੂੰ ਕਹਿ ਕੇ ਸੱਦੋਗੇ ?" (ੳ)

ਉਪਰੋਕਤ ਲੰਮਾ ਪਰਸੰਗ ਕਿਸੇ ਕੂਕੇ ਵਲੋਂ ਨਹੀਂ ਸਗੋਂ ਕੂਕਿਆਂ ਦੇ ਸਖ਼ਤ ਵਿਰੋਧੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਝਟਕਾ ਮਾਸ ਸੰਬੰਧੀ ਪੁਸਤਕ ਵਿਚੋਂ ਹੈ । ਇਸ ਤੋਂ ਆਸ ਹੈ ਕਿ ਇਨ ਗੱਲ ਦਾ ਗਿਆਨ ਹੋ ਗਿਆ ਹੋਵੇਗਾ ਕਿ ਕੂਕਿਆਂ ਵਲੋਂ ਮਾਸ ਨਾ ਖਾਣ ਦਾ ਪਰਚਾਰ ਕਰਨਾ ਸਭ ਗੁਰੂਆਂ ਦੀ ਨਿੰਦਿਆ ਕਰਨਾ ਨਹੀਂ ਅਤੇ ਇਹ ਵੀ ਗਿਆਨ ਹੋ ਗਿਆ ਹੋਵੇਗਾ ਕਿ ਗੁਰੂ ਰਾਮ ਸਿੰਘ ਜੀ ਮਾਸ ਸ਼ਰਾਬ ਖਾਣ ਪੀਣ, ਵਾਲੇ ਅਬਿਬੇਕੀਆਂ ਨੂੰ ਮਲੇਛ ਖ਼ਾਲਸਾ ਕਿਉਂ ਆਖਦੇ ਸਨ ।

---

(ੳ) ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ "ਕ੍ਰਿਤ" ਝਟਕਾ ਮਾਸ ਪ੍ਰਥਾਇ ਤੱਤ ਗੁਰਮਤਿ ਨਿਰਣਯ ।

# ਸਤਿਗੁਰੂ ਰਾਮ ਸਿੰਘ ਜੀ ਇਕ ਨਜ਼ਰ ਵਿਚ

## ਸੰਤ ਨਿਧਾਨ ਸਿੰਘ ਜੀ 'ਆਲਿਮ' ਲਿਖਤ

ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਪੰਥ ਦੀ ਅਗਵਾਈ ਅਜੇਹੇ ਭਿਆਨਕ ਸਮੇਂ ਵਿਚ ਕੀਤੀ, ਜਦ ਕਿ ਰਾਜ ਪਲਟਨ ਦੇ ਕਾਰਨ ਦੇਸ ਅੰਦਰ ਪ੍ਰਦੇਸੀ ਰਾਜ ਦੀ ਕੁਟਿਲ ਨੀਤੀ ਦੀਆਂ ਕਾਲੀਆ ਘਟਾਂ ਨੇ ਹਨੇਰ ਹੀ ਹਨੇਰ ਪਸਾਰ ਦਿੱਤਾ ਸੀ। ਪਰ ਅਧੀਨਤਾ ਦੇ ਇਸ ਬਿਕਰਾਲ ਕਾਲ ਵਿਚ ਹਾਕਮ ਅਤਿਆਚਾਰ ਦੀ ਛੁਰੀ ਨਾਲ ਪ੍ਰਜਾ ਨੂੰ ਕੁਹ ਰਹੇ ਸਨ। ਸਮੇਂ ਦੀ ਤਸਵੀਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਮਹਾਂ ਵਾਕ ਦੇ ਐਨ ਮੁਤਾਬਕ ਸੀ ਕਿ 'ਕਲਿਜੁਗ' ਦੇ ਰਾਜਿਆਂ ਨੇ ਕਸਾਈਆਂ ਜਾ ਰੂਪ ਧਾਰ ਕੇ ਜ਼ੁਲਮ ਦੀ ਛੁਰੀ ਹੱਥ ਵਿਚ ਫੜ ਰੱਖੀ ਹੈ। ਜਿਸ ਦੇ ਫਲ ਸਰੂਪ ਵਿਚ ਧਰਮ ਤਾਂ ਮਾਨੋ ਕਿਤੇ ਖੰਭ ਲਾ ਕੇ ਉਡ ਗਿਆ, ਝੂਠ ਮਸਿਆ ਦੇ ਹਨੇਰੇ ਸਮਾਨ ਪਸਰ ਰਿਹਾ ਅਤੇ ਸੱਚ ਚੰਦ੍ਰਮਾਂ ਸਮਾਨ ਛਪਨ ਹੋ ਚੁਕਾ ਹੈ। ਭਾਰਤ ਮਾਤਾ ਕਹਿ ਰਹੀ ਹੈ, ਕਿਉਂਕਿ ਇਸ ਹਨੇਰੇ ਵਿਚ ਜਨਤਾ ਨੂੰ ਸਚਾਈ ਦਾ ਰਾਹ-ਦਿਖਾਣ ਵਾਲਾ ਕੋਈ ਨਹੀਂ ਆਗੂ ਲਭਦਾ।' ਠੀਕ ਇਸ ਘੋਰ ਹਨੇਰੇ ਵਿਚ ਨਾਮਧਾਰੀ ਲਹਿਰ ਦੇ ਸੰਚਾਲਕ ਨੇ ਸਚਾਈ ਦਾ ਚਾਨਣ ਸ੍ਰੋਤ ਬਣ ਕੇ ਦੇਸ਼ ਦੇ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਮੰਡਲਾਂ ਨੂੰ ਉਹ ਚਾਨਣ ਪ੍ਰਦਾਨ ਕੀਤਾ—ਜੋ ਅੱਤਯਾਚਾਰੀ. ਕੁਟਿਲ ਅਤੇ ਪਰਾਇਆ ਹੱਕ ਖੋਸਣ ਵਾਲੇ-ਬੰਦਿਆਂ ਲਈ ਤਾਂ ਭਾਵੇਂ ਦੁਖਦਾਇਕ ਸੀ, ਪ੍ਰੰਤੂ ਮਾਤ ਭੂਮੀ ਦੇ ਭਲਾ ਚਾਹੁੰਆਂ ਨੇ ਉਸ ਅੰਦਰ ਆਸ਼ਾ ਦੀਆਂ ਕਿਰਨਾਂ ਨਚਦੀਆਂ ਦੇਖੀਆਂ।

### ਉਹ ਸਤਿਗੁਰ ਹਨ

ਧਾਰਮਿਕ ਆਦਰਸ਼ ਤੋਂ ਡਿਗ ਚੁਕੀਆਂ ਸੈਂਕੜੇ ਜਾਂ ਹਜ਼ਾਰਾਂ ਨਹੀਂ ਬਲਕੇ ਲਖਾਂ ਵਿਅਕਤੀਆਂ ਦੇ ਅੰਦਰ ਜਿਸ ਪੁਰਸ਼ਾਰਤ-ਸ਼ਕਤੀ ਨਾਲ ਆਪ ਨੇ ਧਰਮਆਤਮਾ ਦਾ ਸੰਚਾਰ ਕਰਕੇ ਧਾਰਮਿਕ ਖੇੜਾ ਲਿਆਂਦਾ, ਉਸ ਦੇ ਚਾਨਣੇ ਹੇਠ ਆਪ ਨੂੰ ਅਜੇਹਾ ਧਾਰਮਿਕ ਨੇਤਾ ਮੰਨਿਆ ਗਿਆ ਜਿਨ੍ਹਾਂ ਦੀ ਉਸ ਵੇਲੇ ਦੀ ਜਨਤਾ ਨੇ ਅਕਾਲ ਪੁਰਖ ਸਮਝ ਕੇ ਪੂਜਾ ਕੀਤੀ, ਜੋ ਅਜ ਤੱਕ ਓਸੇ ਹੀ ਰੂਪ ਵਿਚ ਵਿਦਮਾਨ ਹੈ। ਹੋਰ ਆਪ ਦੇ ਸਭ ਤੋਂ ਵੱਡੇ ਅਤੇ ਕੱਟਰ ਵਿਰੋਧੀ-ਅੰਗਰੇਜ਼ ਅਫਸਰ ਮਿਸ਼ਟਰ ਮੈਕਨਬ ਨੂੰ ਵੀ ਮੰਨਣਾ ਪਿਆ ਕਿ ਆਪ ਨੂੰ ਉਸ ਸਮੇਂ ਗੁਰੂ ਨਾਨਕ ਦੇਵ

ਅਤੇ ਗੁਰੂ-ਗੋਬਿੰਦ ਸਿੰਘ ਜੀ ਦਾ ਅਵਤਾਰ ਮੰਨਿਆ ਜਾਂਦਾ ਸੀ ਅਤੇ ਆਪ ਦਾ ਹਰੇਕ ਸ਼ਬਦ ਕਾਨੂੰਨ ਬਣ ਜਾਂਦਾ ਸੀ।

## ਅਦੁਤੀ ਯੋਧਾ

ਜਿਸ ਨਿਡਰਤਾ ਬੀਰਤਾ। ਦ੍ਰਿੜ੍ਹਤਾ ਉਮਾਹ ਅਤੇ ਉਤਸ਼ਾਹ ਨਾਲ ਆਪ ਰਾਜਨੀਤਕ ਛੇਤ੍ਰ ਵਿਚ ਅੰਗ੍ਰੇਜ਼ ਨਾਲ ਲੜੇ ਅਤੇ ਉਸ ਅੰਗ੍ਰੇਜ਼ ਨਾਲ, ਜਿਸ ਦੇ ਵਿਰੁੱਧ ਇਕ ਅੱਖਰ ਕਹਿਣਾ ਵੀ ਉਸ ਵੇਲੇ ਆਪਣੀ ਮੌਤ ਦੇ ਵਰੰਟਾਂ ਉਤੇ ਸਹੀ ਪਾਣ ਤੁਲ ਸ਼ਮਝਿਆ ਜਾਂਦਾ ਸੀ, ਤਾਂ ਆਪ ਦਾ ਦਰਸ਼ਨ ਕਰਕੇ ਸਾਨੂੰ ਕਹਿਣ ਲਈ ਬਿਵਸ ਹੋਣਾ ਪੈਂਦਾ ਸੀ, ਕਿ ਆਪ ਰਾਜਨੀਤਕ ਮੈਦਾਨ ਵਿਚ ਵੀ ਸ੍ਰੀ ਕਲਗੀਧਰ ਜੀ ਵਾਂਗ ਇਕ ਨਿਰਭੈ ਅਜਿਤ ਯੋਧੇ ਦੀ ਹੈਸੀਅਤ ਰਖਦੇ ਹਨ।

## ਪਹਿਲੇ ਨਜ਼ਰਬੰਦ

ਅੰਗ੍ਰੇਜ਼ੀ ਅਮਲਦਾਰੀ ਵਿਚ ਪੰਜਾਬ ਅੰਦਰ ਆਪ ਸਭ ਤੋਂ ਪਹਿਲੇ ਵਿਅਕਤੀ ਸਿੱਧ ਹੁੰਦੇ ਹਨ, ਜਿਨਾਂ ਦੇ ਜੇਤਕ ਅਸਰ ਅਤੇ ਰਸੂਖ ਤੋਂ ਡਰਦਿਆਂ ਹੋਇਆ ਅੰਗ੍ਰੇਜ਼ੀ ਹਕੂਮਤ ਨੇ ਆਪ ਨੂੰ ਆਪਣੇ ਪਿੰਡ ਭੈਣੀ ਸਾਹਿਬ ਦੀਆਂ ਹੱਦਾਂ ਅੰਦਰ ਨਜ਼ਰਬੰਦ ਕਰ ਦਿੱਤਾ ਸੀ।

## ਹਕੂਮਤ ਦੇ ਉਸਰਈਏ

ਆਪ ਨੇ ਜਿਸ ਖੂਬੀ ਅਤੇ ਅਦੁੱਤੀ ਢੰਗ ਨਾਲ ਆਪਣੀ ਲਹਿਰ ਨੂੰ ਜੱਥੇ-ਬੰਦ ਕਰਕੇ ਹਕੂਮਤ ਦੇ ਅੰਦਰ ਇਕ ਹਕੂਮਤ (ਪੇਰੇਲੇਲ ਗਵਰਮੈਂਟ) ਖੜੀ ਕੀਤੀ, ਉਸ ਦੇ ਅਧਾਰ ਤੇ ਆਪ ਪਰਮ ਉੱਚ ਕੋਟੀ ਦੇ ਜੱਥੇਬੰਦਕ (ਆਰਗੇਈਜ਼ਰ) ਅਤੇ 'ਕਰੀਏਟਰ ਆਫ਼ ਦੀ ਪੈਰੇਲੈਲ ਗਵਰਮੈਂਟ ਅਰਥਾਤ ਮੁਕਾਬਲੇ ਦੀ ਹਕੂਮਤ ਦੇ ਉਸਰਈਏ ਸਿੱਧ ਹੁੰਦੇ ਹਨ।

## ਸਭ ਤੋਂ ਪਹਿਲੇ ਸਤਿਆਗ੍ਰਹੀ

ਅੰਗਰੇਜ਼ੀ ਦੌਰ ਵਿਚ ਆਪ ਸਭ ਤੋਂ ਪਹਿਲੇ ਆਗੂ ਪ੍ਰਤੀਤ ਹੁੰਦੇ ਹਨ। ਜਿਨ੍ਹਾਂ ਨੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਜਨਮ ਤੋਂ ਲਗਭਗ ੨੦ ਸਾਲ ਪਹਿਲਾਂ ਪੰਜਾਬੀਆਂ ਨੂੰ ਨਾ-ਮਿਲਵਰਤਨ ਦਾ ਸਬਕ ਦਿੰਦਿਆਂ ਹੋਇਆਂ ਸਰਕਾਰੀ ਕਾਨੂੰਨ ਅਤੇ ਸ਼ਰਕਾਰੀ ਹੁਕਮਾਂ ਦੀ ਐਲਾਨੀਆਂ ਵਿਰੋਧਤਾ ਕਰਕੇ ਸਤਿਆਗ੍ਰਹਿ ਦਾ ਆਦਰਸ਼ ਕਾਇਮ ਕੀਤਾ। ਇਸ ਰੂਪ ਵਿਚ ਆਪ ਸਤਿਆਗ੍ਰਹਿ ਦਾ ਝੰਡਾ ਖੜਾ ਕਰਨ ਵਾਲੇ ਸਭ ਤੋਂ ਪਹਿਲੇ ਆਗੂ ਪ੍ਰਗਟ ਹੁੰਦੇ ਹਨ।

## ਇਸਤ੍ਰੀ ਉਧਾਰਕ

ਮਰਦਾਂ ਦੇ ਨਾਲ ਹੀ ਨਾਲ ਆਪ ਨੇ ਇਸਤ੍ਰੀ ਜਾਤੀ ਨੂੰ ਉਚਿਆਂਣ ਅਤੇ ਉੱਨਤ ਕਰਨ ਵਲ ਖ਼ਾਸ ਧਿਆਨ ਦਿੱਤਾ। ਅੰਮ੍ਰਿਤ ਦੀ ਜਿਸ ਦਾਤ ਤੋਂ ਪਹਿਲਾਂ

ਉਨ੍ਹਾਂ ਨੂੰ ਵਿਰਵਿਆਂ ਰੱਖਿਆ ਜਾਂਦਾ ਸੀ, ਸਤਿਗੁਰੂ ਜੀ ਨੇ ਉਸ ਦਾ ਗੱਫਾ ਮਾਈਆਂ ਨੂੰ ਵੀ ਵਰਤਾਣ ਦਾ ਅਮਲੀ ਪਰਚਾਰ ਕੀਤਾ । ਇਸਤ੍ਰੀ ਸਮਾਜ ਨੂੰ ਉੱਨਤ ਕਰਨ ਦਾ ਆਪ ਨੂੰ ਏਨਾਂ ਖ਼ਿਆਲ ਸੀ ਕਿ ਆਪ ਨੇ ਵਰਿਆਹਾਂ ਪਿੰਡ (ਜਿ: ਅੰਮ੍ਰਿਤਸਰ) ਦੀ ਇਕ ਹੋਣਹਾਰ ਨੌਜਵਾਨ ਦੇਵੀ ਬੀਬੀ ਹੁਕਮਾਂ ਨੂੰ ਇਸਤ੍ਰੀਆਂ ਵਿਚ ਪ੍ਰਚਾਰ ਕਰਨ ਵਾਸਤੇ ਆਪਣੇ ਸੂਬਿਆਂ ਦੀ ਪ੍ਰਨਾਲੀ ਵਿਚ ਸ਼ਾਮਿਲ ਕੀਤਾ ਹੋਇਆ ਸੀ। ਏਸ ਬੀਬੀ ਦਾ ਚਲਨ, ਮਰਯਾਦਾ ਤੇ ਕਰਨੀ ਦਾ ਆਦਰਸ਼ ਬਹੁਤ ਉੱਚਾ ਤੇ ਸੁੱਚਾ ਸੀ। ਆਪ ਨੂੰ ਆਮ ਜਨਤਾ :'ਮਹਾਤਮਾ'' ਸਬਦ ਦੁਆਰਾ ਸਤਕਾਰਦੀ ਸੀ। ਆਯੂ ਦਾ ਬਹੁਤ ਸਾਰਾ ਹਿੱਸਾ ਸ੍ਰੀ ਭੈਣੀ ਸਾਹਿਬ ਗੁਰੂ ਦੀ ਸੇਵਾ ਕਰਦਿਆਂ ਵਿਤੀਤ ਕੀਤਾ ।